ਮੌਤ ਤੋਂ ਬਾਅਦ ਮਨੁੱਖ ਦੀਆਂ 9 ਇੱਛਾਵਾਂ ਹਨ ਜਿਨ੍ਹਾਂ ਦਾ ਜ਼ਿਕਰ ਕੁਰਆਨ ਵਿੱਚ ਕੀਤਾ ਗਿਆ ਹੈ:

1. ਹੇ ਕਾਸ਼ ! (ਕਿ) ਮੈਂ ਮਿੱਟੀ ਹੋ ਜਾਂਦਾ (78:40)
2. ਹੇ ਕਾਸ਼ ! (ਕਿ) ਮੈਂ ਆਪਣੀ (ਆਖਰਤ ਦੀ) ਜ਼ਿੰਦਗੀ ਲਈ ਕੁੱਝ ਕੀਤਾ ਹੁੰਦਾ (89:24)
3. ਹੇ ਕਾਸ਼ ! (ਕਿ) ਮੈਨੂੰ ਮੇਰਾ ਅਮਾਲ-ਨਾਮਾ ਨਾ ਦਿੱਤਾ ਜਾਂਦਾ (69:25)
4. ਹੇ ਕਾਸ਼ ! (ਕਿ) ਮੈਂ ਫਲਾਨ ਨੂੰ ਆਪਣਾ ਦੋਸਤ ਨਾ ਬਣਾਉਂਦਾ (25:28)
5. ਹੇ ਕਾਸ਼ ! (ਕਿ) ਅਸੀਂ ਅੱਲ੍ਹਾ ਦਾ ਕਹਿਣਾ ਮੰਨਿਆ ਹੁੰਦਾ ਅਤੇ ਉਸਦੇ ਰਸੂਲ ਦਾ ਦਾ ਕਹਿਣਾ ਮੰਨਿਆ ਹੁੰਦਾ (33:66)
6. ਹੇ ਕਾਸ਼ ! (ਕਿ) ਮੈਂ ਰਸੂਲ ਦੇ (ਸਿੱਧੇ,ਸੱਚੇ) ਰਾਸਤੇ ਨੂੰ ਆਪਣਾ ਲੈਂਦਾ (25:27)
7. ਹੇ ਕਾਸ਼ ! (ਕਿ) ਮੈਂ ਵੀ ਇਹਨਾਂ (ਤੌਹੀਦ ਪਰਸਤ ਅਤੇ ਸੁੰਨਤ ਦੀ ਪੈਰਵੀ ਕਰਨ ਵਾਲਿਆਂ) ਨਾਲ ਹੁੰਦਾ ਤਾਂ ਬਹੁਤ ਬੜੀ ਕਾਮਯਾਬੀ ਹਾਸਿਲ ਕਰ ਲੈਂਦਾ (4:73)
8. ਹੇ ਕਾਸ਼ ! (ਕਿ) (ਕਿਸੇ ਵੀ ਹਾਲਤ) ਸਾਨੂੰ ਦੁਨੀਆ ਵਿੱਚ ਫਿਰ ਵਾਪਸ ਭੇਜ ਦਿੱਤਾ ਜਾਵੇ, ਅਤੇ ਆਪਣੇ ਰੱਬ ਦੀਆਂ ਆਇਤਾਂ ਨੂੰ ਨਾ ਝੁਠਲਾਈਏ,ਅਤੇ ਇਮਾਨ ਲਿਆਉਣ ਵਾਲਿਆਂ ਵਿੱਚ ਸ਼ਾਮਿਲ ਹੋ ਜਾਈਏ (6:27)
9. ਹੇ ਕਾਸ਼ ! (ਕਿ) ਮੈਂ ਆਪਣੇ ਰੱਬ ਨਾਲ ਕਿਸੇ ਇੱਕ ਨੂੰ ਵੀ ਸ਼ਰੀਕ ਨਾ ਠਹਿਰਾਇਆ ਹੁੰਦਾ (18:42)

ਇਨਸਾਨ ਦੀਆਂ ਇਹ ਉਹ ਆਰਜ਼ੂਆਂ ਹਨ, ਜੋ ਮੌਤ ਤੋਂ ਬਾਅਦ ਪ੍ਰਾਪਤ ਨਹੀਂ ਹੋ ਸਕਦੀਆਂ, ਇਸ ਲਈ ਸਾਨੂੰ ਇਸੇ ਜੀਵਨ ਵਿੱਚ ਆਪਣੇ ਅਕੀਦੇ ਅਤੇ ਅਮਲਾਂ ਦਾ ਸੁਧਾਰ ਕਰ ਲੈਣਾ ਚਾਹੀਦਾ ਹੈ, ਨਹੀਂ ਤਾਂ ਸਿਰਫ਼ ਹੇ ਕਾਸ਼ ! ਹੀ ਰਹਿ ਜਾਵੇਗੀ। ਅੱਲ੍ਹਾ ਤਾਅਲਾ ਸਾਨੂੰ ਸਮਝਣ ਅਤੇ ਅਮਲ ਕਰਨ ਦੀ ਤੌਫ਼ੀਕ ਪ੍ਰਦਾਨ ਕਰੇ। ਆਮੀਨ

# ਵਿਸ਼ਾ ਸੂਚੀ

‘ਤੌਹੀਦ’, ਅੱਲ੍ਹਾ ਸੁਬਹਾਨਾ ਵ ਤਾਅਲਾ ਦੁਆਰਾ ਆਪਣੇ ਬੰਦਿਆਂ ਨੂੰ ਦਿੱਤਾ ਗਿਆ ਸਭ ਤੋਂ ਵੱਡਾ ਹੁਕਮ ਹੈ, ਇਸ ਕਰਕੇ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਮੱਖਲੂਕ ਨੂੰ ਪੈਦਾ ਕੀਤਾ, ਨਬੀ ਭੇਜੇ, ਕਿਤਾਬਾਂ ਨਾਜ਼ਿਲ ਕੀਤੀਆਂ ਅਤੇ ਆਕਾਸ਼ ਅਤੇ ਧਰਤੀ ਦੀ ਰਚਨਾ ਕੀਤੀ। ਇਬਾਦਤ ਦੇ ਸਾਰੇ ਰੂਪਾਂ ਵਿੱਚ ਅੱਲ੍ਹਾ ਤਾਅਲਾ ਦੇ ਅਹਦ ਅਤੇ ਲਾ ਸ਼ਰੀਕ ਹੋਣ ਦੇ ਅਣਗਿਣਤ ਸਬੂਤ ਹਨ, ਸਗੋਂ, ਉਸਦੀ ਹਰ ਰਚਨਾ

1. ਤੌਹੀਦ ਏ ਉਲੂਹੀਅਤ
2. ਤੌਹੀਦ ਏ ਰੁਬੂਬੀਅਤ ਅਤੇ
3. ਤੌਹੀਦ ਏ ਅਸਮਾਂ ਵ ਸਿਫ਼ਾਤ ਦਾ ਨਿਰੰਤਰ ਪ੍ਰਮਾਣ ਹੈ।

ਜਦੋਂ ਤੌਹੀਦ ਨੂੰ ਮੰਨਣਾ ਅੱਲ੍ਹਾ ਤਾਅਲਾ ਦਾ ਸਭ ਤੋਂ ਵੱਡਾ ਹੁਕਮ ਹੈ
ਇਸ ਲਈ ਇਸ ਦੇ ਉਲਟ ‘ਸ਼ਿਰਕ’ ਵੀ ਸਭ ਤੋਂ ਵੱਡੀ ਮਨਾਹੀ ਹੈ।
ਇਸ ਲਈ ਸਾਰੀਆਂ ਇਲਾਹੀ ਕਿਤਾਬਾਂ ਅਤੇ ਸਾਰੇ ਨਬੀ ਹਰ ਤਰ੍ਹਾਂ ਦੇ ਸ਼ਿਰਕ ਦਾ ਖੰਡਨ ਕਰਦੇ ਰਹੇ, ਆਓ ਅਸੀਂ ਵੀ ਸ਼ਿਰਕ ਬਾਰੇ ਜਾਣਕਾਰੀ ਪ੍ਰਾਪਤ ਕਰੀਏ।

## ਰੱਬ ਦਾ ਸੱਚਾ ਦੀਨ ਕਿਹੜਾ ?

ਸ਼ਿਰਕ ਤੋਂ ਪਾਕ ਧਰਮ ਹੀ, ਰੱਬ ਦਾ ਸੱਚਾ ਦੀਨ ਹੋ ਸਕਦਾ ਹੈ।
ਸ਼ਿਰਕ ਤੋਂ ਪੂਰੀ ਤਰ੍ਹਾਂ ਪਾਕ ਦੀਨ ਸਿਰਫ਼ ਇਸਲਾਮ ਹੈ।
ਦੁਨੀਆ ਦੇ ਅਕਸਰ ਲੋਕ, ਕਿਸੇ ਨਾ ਕਿਸੇ ਦੀਨ ਵਿੱਚ ਆਸਥਾ ਰੱਖਦੇ ਹਨ, ਅਤੇ ਉਹ ਆਪਣੇ ਖਾਲਿਕ-ਮਾਲਿਕ ਦੀ ਇਬਾਦਤ ਦਾ ਜਜ਼ਬਾ ਵੀ ਰੱਖਦੇ ਹਨ, ਪਰ ਇਸਲਾਮ ਨੂੰ ਛੱਡ, ਇਹ ਸਾਰੇ ਦੀ ਧਰਮ ਕਿਸੇ ਨਾ ਕਿਸੇ ਪ੍ਰਕਾਰ ਦੇ ਸ਼ਿਰਕ ਵਿੱਚ ਫਸੇ ਹੋਏ ਹਨ।
ਸਿਰਫ਼ ਇਸਲਾਮ ਹੀ, ਇੱਕ ਸੱਚੇ ਰੱਬ ਦੀ ਇਬਾਦਤ ਦੇ ਢੰਗ ਤਰੀਕੇ ਸਿਖਾਉਂਦਾ ਹੈ, ਅਗਰ ਤੁਸੀਂ ਉਸ ਸੱਚੇ ਇਲਾਹ, ਅਹਦ, ਲਾ-ਸ਼ਰੀਕ, ਖਾਲਿਕ-ਮਾਲਿਕ ਦੀ ਇਬਾਦਤ ਕਰਨਾ ਚਾਹੁੰਦੇ ਹੋ, ਤਾਂ ਇਸਲਾਮ ਦੀ ਛੱਤਰ ਛਾਇਆ ਵਿੱਚ ਆ ਜਾਵੋ।

## ਕਾਇਨਾਤ ਦਾ ਵਜ਼ੂਦ

### ਇੱਕ ਸਵਾਲ ਕੀ ਇਹ ਪੂਰੀ ਕਾਇਨਾਤ ਖੁਦ ਹੀ ਵਜ਼ੂਦ ਵਿੱਚ ਆ ਗਈ ਜਾਂ ਇਸਦਾ ਕੋਈ ਬਣਾਉਣ ਵਾਲਾ ਹੈ?

ਕੀ ਉਹ ਅਹੋਂਦ ਦੁਆਰਾ ਰਚੇ ਗਏ ਹੰਨ? (ਕੀ ਉਹ ਬਿਨਾਂ ਕਿਸੇ ਸ਼ੈਅ ਦੁਆਰਾ ਬਣਾਏ ਗਏ ਸਨ?)
ਜਾਂ ਕੀ ਉਹ ਖੁਦ (ਹੀ ਆਪਣੇ) ਖਾਲਿਕ (ਸਿਰਜਣਹਾਰ) ਸਨ?
ਜਾਂ ਕੀ ਉਨ੍ਹਾਂ ਨੇ ਅਕਾਸ਼ ਅਤੇ ਧਰਤੀ ਨੂੰ ਸਿਰਜਿਆ (ਬਣਾਇਆ) ਹੈ?
ਨਹੀਂ, ਪਰ ਉਨ੍ਹਾਂ ਦਾ ਕੋਈ ਪੱਕੀ ਯਕੀਨੀ (ਗੱਲ,ਅਕੀਦਾ,ਵਿਸ਼ਵਾਸ) ਨਹੀਂ ਹੈ।(ਇਸ ਬਾਰੇ ਉਹ ਕਿਸੇ ਯਕੀਨੀ ਗੱਲ ਉੱਪਰ ਨਹੀਂ ਹਨ)
52:35-36

ਇਸ ਆਇਤ ਵਿੱਚ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ 4 ਗੱਲਾਂ ਦਾ ਜ਼ਿਕਰ ਕੀਤਾ ਹੈ ਕੀ ਅਹੋਂਦ ਕਿਸੇ ਸ਼ੈਅ ਨੂੰ ਹੋਂਦ ਜਾਂ ਵਜ਼ੂਦ ਵਿੱਚ ਲਿਆ ਸਕਦੀ ਹੈ? ਉਹ ਚੀਜ਼ ਜੋ ਖੁਦ ਹੀ ਵਜ਼ੂਦ ਵਿੱਚ ਨਹੀਂ,ਕਿਸੇ ਹੋਰ ਸ਼ੈਅ ਨੂੰ ਕਿਵੇ ਵਜ਼ੂਦ ਬਖਸ਼ ਸਕਦੀ ਹੈ

ਕੀ ਇਸ ਸਾਰੀ ਤਰ੍ਹਾਂ ਦੀ ਮੱਖਲੂਕ ਨੇ ਖੁਦ ਹੀ ਆਪਣੇ ਆਪ ਨੂੰ ਸਿਰਜ ਲਿਆ ਹੈ?
ਇੱਥੇ ਵੀ ਉਹੀ ਗੱਲ ਹੈ ਕਿ ਜਦੋਂ ਕੋਈ ਮੱਖਲੂਕ ਮੌਜੂਦ ਹੀ ਨਹੀਂ,ਉਹ ਖੁਦ ਨੂੰ ਕਿਵੇ ਸਿਰਜ ਸਕਦੀ ਹੈ
ਕੀ ਇਹ ਜੋ ਪੂਰੀ ਕਾਇਨਾਤ ਮੌਜ਼ੂਦ ਹੈ,ਖੁਦ ਬਾ ਖੁਦ ਵਜ਼ੂਦ ਵਿੱਚ ਆ ਗਈ, ਜਾਂ ਕੀ ਇਹਨਾਂ ਖੁਦ ਕਿਸੇ ਹੋਰ ਦੁਆਰਾ ਸਿਰਜੇ ਹੋਇਆਂ ਨੇ ਇਸਨੂੰ ਸਿਰਜਿਆ ਹੈ।

ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਦੱਸਿਆ ਕਿ ਇਹ ਲੋਕ ਇਸ ਬਾਰੇ ਕਿਸੇ ਯਕੀਨੀ ਗੱਲ ਉੱਪਰ ਨਹੀਂ,ਬਸ ਆਪਣੇ ਗ਼ੁਮਾਨ,ਅੰਦਾਜ਼ੇ ਅਤੇ ਅਟਕਲ ਪੱਚੂ ਗੱਲਾਂ ਦਾ ਪਿੱਛਾ ਕਰਦੇ ਹਨ

ਭਾਵ ਉਹ ਆਖਦੇ ਹਨ ਕਿ ਜਿੰਦਗੀ ਤਾਂ ਸਿਰਫ਼ ਦੁਨੀਆਂ ਦੀ ਹੀ ਜਿੰਦਗੀ ਹੈ ਅਸੀਂ ਇੱਥੇ ਹੀ ਮਰਦੇ ਹਾਂ ਅਤੇ ਜਿਆਉਂਦੇ ਹਾਂ, ਅਤੇ ਦਹਰ (ਜਮਾਨਾਂ,ਸਮਾਂ) ਹੀ ਸਾਨੂੰ ਮਾਰ ਦਿੰਦਾ ਹੈ ਅਤੇ ਉਹਨਾਂ ਨੂੰ ਹਕੀਕਤ ਦਾ ਕੁੱਝ ਵੀ ਇਲਮ ਨਹੀਂ ,ਬਸ ਮਹਿਜ ਗੁਮਾਨ (ਅਟਕਲ ਪੱਚੂ) ਤੋਂ ਹੀ ਕੰਮ ਲੈਂਦੇ ਹਨ।
45:24

ਜਦ ਕਿ ਸੱਚਾਈ ਤਾਂ ਇਹੀ ਹੈ ਕਿ,ਇਸ ਪੂਰੀ ਕਾਇਨਾਤ ਨੂੰ ਇੱਕ ਅਜਿਹੇ ਖਾਲਿਕ ਓ ਮਾਲਿਕ, ਰੱਬ ਨੇ ਰਚਿਆ ਹੈ, ਜੋ
ਅਲ ਹਈ (ਸਦੀਵੀ ਜੀਵਤ, ਸਦਾ-ਸਦਾ ਲਈ ਜਿੰਦਾ ਰਹਿਣ ਵਾਲਾ)
ਅਲ ਕੱਯੂਮ (ਸਭ ਹੋਂਦ ਦਾ ਪਾਲਣਹਾਰ, ਅਤੇ ਉਸ ਦੀ ਰੱਖਿਆ ਕਰਦਾ ਹੈ।
ਅਸ ਸਮਦ (ਸਦੀਵੀ, ਆਤਮ-ਨਿਰਭਰ ਮਾਲਕ) (ਉਸ ਦੇ ਗੁਣਾਂ ਵਿੱਚ ਅਤਿਅੰਤ ਸੰਪੂਰਨਤਾ, ਜਿਸ ਵੱਲ ਸਾਰੇ ਜੀਵ ਆਪਣੀਆਂ ਲੋੜਾਂ ਲਈ ਮੁੜਦੇ ਹਨ ਜਦੋਂ ਕਿ ਉਸਨੂੰ ਕਿਸੇ ਦੀ ਕੋਈ ਲੋੜ ਨਹੀਂ)।
ਅਸ ਸਮੀਂ-ਅਲ ਬਸੀਰ (ਉਹ ਸਭ ਸੁਣਨ ਵਾਲਾ, ਸਭ ਕੁਝ ਦੇਖਣ ਵਾਲਾ ਹੈ)
ਜਿਸਨੂੰ ਨਾ ਨੀਂਦ ਹੈ, ਨਾ ਉਂਘ ਆਉਂਦੀ ਹੈ, ਨਾ ਹੀ ਕਦੇ ਮੌਤ ਹੈ।
ਉਹ ਅਹਦ ਅਤੇ ਲਾ ਸ਼ਰੀਕ ਹੈ।

ਦੁਨੀਆ ਦੇ ਅਕਸਰ ਲੋਕ ਇਹੀ ਮੰਨਦੇ ਹਨ ਇਸ ਕਾਇਨਾਤ ਦਾ ਇੱਕ ਰੱਬ ਹੈ
ਰੱਬ ਤੋਂ ਭਾਵ
ਖਾਲਿਕ (ਹਰ ਸ਼ੈ ਨੂੰ ਪੈਦਾ ਕਰਨ ਵਾਲਾ),
ਮਾਲਿਕ (ਹਰ ਸ਼ੈ ਉਸਦੇ ਅਧਿਕਾਰ ਵਿੱਚ ਹੈ),
ਰਾਜਿਕ (ਹਰ ਸ਼ੈ ਨੂੰ ਉਸਦੀਆਂ ਮੁੱਢਲੀਆਂ ਲੋੜਾਂ ਮੁਹੱਈਆ ਕਰਵਾਉਣ ਵਾਲਾ),
ਮੁਦੱਬਿਰ (ਹਰ ਕੰਮ ਦੀ ਤਦਬੀਰ ਕਰਨ ਵਾਲਾ)

ਅਤੇ ਜੇ ਤੁਸੀਂ ਉਨ੍ਹਾਂ ਨੂੰ ਪੁੱਛੋ ਕਿ ਅਕਾਸ਼ ਅਤੇ ਧਰਤੀ ਨੂੰ ਕਿਸ ਨੇ ਬਣਾਇਆ ਹੈ ਅਤੇ (ਕਿਸ ਨੇ) ਸੂਰਜ ਅਤੇ ਚੰਦਰਮਾ ਨੂੰ ਆਪਣੇ ਅਧੀਨ ਕੀਤਾ ਹੈ, ਤਾਂ ਉਹ ਜ਼ਰੂਰ ਜਵਾਬ ਦੇਣਗੇ, "ਅੱਲ੍ਹਾ (ਨੇ)" ਤਾਂ ਫਿਰ ਉਹ ਕਿਵੇਂ ਭਰਮ ਗਏ ਹਨ?
29:61

## ਵਜੂਦ ਦਾ ਮਕਸਦ

## ਅਗਲਾ ਸਵਾਲ ਇਹੀ ਬਣਦਾ ਹੈ ਕਿ ਉਸਨੇ ਸਾਨੂੰ ਕਿਸ ਮਕਸਦ ਲਈ ਪੈਦਾ ਕੀਤਾ ਹੈ?

ਇਹ ਮਕਸਦ ਦੱਸਣ ਲਈ ਰੱਬ ਨੇ ਇਨਸਾਨਾ ਵਿੱਚੋਂ ਹੀ ਕੁੱਝ ਲੋਕਾਂ ਨੂੰ ਚੁਣ ਲਿਆ, ਜਿਹਨਾਂ ਨੂੰ ਨਬੀ ਜਾਂ ਰਸੂਲ ਆਖਿਆ ਜਾਂਦਾ ਹੈ।
ਅਤੇ ਇਹਨਾਂ ਨਬੀਆਂ ਅਤੇ ਰਸੂਲਾਂ ਨੇ ਉਸ ਰੱਬੀ ਸੰਦੇਸ਼ ਨੂੰ, ਜੋ ਇਹਨਾ ਕੋਲ ਵਹੀ ਰਾਹੀਂ ਪੁੱਜਿਆ, ਸਾਡੇ ਤੱਕ ਪਹੁੰਚਾਇਆ।
ਉਸ ਵਹੀ ਰਾਹੀਂ ਮਿਲੇ ਸੰਦੇਸ਼ ਵਿੱਚ ਸਾਨੂੰ ਰੱਬ ਨੇ ਸਾਡੇ ਪੈਦਾ ਕਰਨ ਦਾ ਮਕਸਦ ਦੱਸਿਆ

ਮੈਂ ਜਿੰਨਾਂ ਅਤੇ ਇਨਸਾਨਾਂ ਨੂੰ ਕੇਵਲ ਇਸ ਲਈ ਬਣਾਇਆ ਹੈ ਕਿ ਉਹ ਮੇਰੀ ਹੀ ਇਬਾਦਤ ਕਰਨ।

51:56

ਅਤੇ ਇਹ ਇਬਾਦਤ ਕਦੋਂ, ਕਿੱਥੇ ਅਤੇ ਕਿਵੇ ਕਰਨੀ ਹੈ ਇਸਦੇ ਢੰਗ ਤਰੀਕੇ ਇਨਸਾਨ ਨੂੰ ਸਿਖਾਉਣ ਲਈ ਨਬੀਆਂ ਅਤੇ ਰਸੂਲਾਂ ਦਾ ਇੰਤੀਖਾਬ ਕੀਤਾ ਗਿਆ। ਜਿਹਨਾਂ ਨੇ ਸਾਨੂੰ ਇਬਾਦਤ ਦੇ ਢੰਗ ਤਰੀਕੇ ਸਿਖਾਏ ਅਤੇ ਇਹ ਵੀ ਦੱਸਿਆ ਕਿ ਕੀ ਇਬਾਦਤ ਹੈ ਅਤੇ ਕੀ ਇਬਾਦਤ ਨਹੀਂ ਹੈ।

ਜਿਆਦਾਤਰ ਇਨਸਾਨ ਰੱਬ ਨੂੰ ਤਾਂ ਮੰਨਦੇ ਰਹੇ,ਪਰ ਇਬਾਦਤ ਦੇ, ਨਬੀਆਂ ਅਤੇ ਰਸੂਲਾਂ ਦੁਆਰਾ ਦੱਸੇ ਢੰਗ ਤਰੀਕੇ ਜਾਂ ਤਾਂ ਪੂਰੀ ਤਰ੍ਹਾਂ ਛੱਡ ਕੇ ਨਵੇ ਨਵੇ ਤਰੀਕੇ ਅਪਨਾਉਣ ਲੱਗ ਪਏ, ਜਾਂ ਇਹਨਾਂ ਢੰਗ ਤਰੀਕਿਆਂ ਵਿੱਚ ਮਿਲਾਵਟ ਕਰ ਲਈ। ਅਤੇ ਇਸ ਤਰ੍ਹਾਂ ਇਨਸਾਨ ਵਹੀ ਨੂੰ ਛੱਡਕੇ ਆਪਣੇ ਮਨ ਅਤੇ ਇੱਛਾਵਾਂ ਦੇ ਮਗਰ ਲੱਗ ਗਿਆ,
ਇਸ ਤਰ੍ਹਾਂ ਇਹ ਰੱਬ ਦੇ ਨਾਲ ਦੂਸਰੀਆਂ ਵਸਤੂਆਂ ਦੀ ਇਬਾਦਤ ਕਰਨ ਲੱਗ ਪਿਆ। ਉਹਨਾਂ ਤੋਂ ਹੀ ਡਰ, ਖੌਫ਼, ਮੁਹੱਬਤ, ਉਮੀਦ ਅਤੇ ਫਰਿਆਦਾਂ ਲਾਉਣ ਲੱਗ ਪਿਆ।

ਉਹ ਜਿਹੜੇ ਅੱਲ੍ਹਾ ਤੋਂ ਇਲਾਵਾ ਹੋਰਨਾਂ ਨੂੰ ਔਲੀਆ (ਰੱਖਿਅਕ ਅਤੇ ਸਹਾਇਕ) ਬਣਾ ਲੈਂਦੇ ਹਨ (ਕਹਿੰਦੇ ਹਨ) ਅਸੀਂ ਤਾਂ ਉਨ੍ਹਾਂ ਦੀ ਇਬਾਦਤ ਸਿਰਫ਼ ਇਸ ਲਈ ਕਰਦੇ ਹਾਂ ਕਿ ਉਹ ਸਾਨੂੰ ਅੱਲ੍ਹਾ ਦੇ ਨਜਦੀਕ ਕਰ ਦੇਣ।
39:3

## ਇਸਲਾਮ ਦਾ ਮੂਲ ਸੰਕਲਪ ਤੌਹੀਦ ਹੈ।

ਇਸਲਾਮ ਸਿਰਫ਼ ਇੱਕ ਅੱਲ੍ਹਾ ਸੁਬਹਾਨਾ ਵ ਤਾਅਲਾ ਦੀ ਤੌਹੀਦ ਵਿਚ ਇਮਾਨ ਦੀ ਪੁਸ਼ਟੀ ਕਰਦਾ ਹੈ ਅਤੇ ਉਸ ਦੀ ਇਬਾਦਤ (ਭਾਈਵਾਲ-ਸਾਂਝੀ-ਸ਼ਰੀਕ-ਭਾਗੀਦਾਰ) ਨਿਰਧਾਰਤ ਕੀਤੇ ਬਿਨਾਂ ਕਰਨ ਦਾ ਹੁਕਮ ਦਿੰਦਾ ਹੈ।

ਬਿਨਾਂ ਸ਼ੱਕ ਹੋਰ ਧਰਮਾਂ ਦੇ ਮੰਨਣ ਵਾਲੇ ਵੀ ਰੱਬ ਨੂੰ ਮੰਨਦੇ ਹਨ ਪਰ ਉਹ ਉਸ ਨਾਲ ਸ਼ਰੀਕ ਵੀ ਠਹਿਰਾਉਂਦੇ ਹਨ।
ਉਦਾਹਰਣ ਵਜੋਂ, ਯਹੂਦੀ ਨਬੀ ਉਜ਼ੈਰ (ਅਲੈਈ-ਹਿਸ-ਸਲਾਮ) ਨੂੰ ਰੱਬ ਦਾ ਪੁੱਤਰ ਕਹਿੰਦੇ ਹਨ।
ਈਸਾਈ ਨਬੀ ਈਸਾ (ਯਿਸੂ) (ਅਲੈਈ-ਹਿਸ-ਸਲਾਮ) ਨੂੰ ਰੱਬ ਦਾ ਪੁੱਤਰ ਕਹਿੰਦੇ ਹਨ।

ਹਿੰਦੂਆਂ ਨੇ ਰੱਬ ਨੂੰ ਕਈ ਦੇਵਤਿਆਂ ਵਿੱਚ ਵੰਡਿਆ ਹੋਇਆ ਹੈ।
ਉਨ੍ਹਾਂ ਦੇ ਵਿਸ਼ਵਾਸ ਅਨੁਸਾਰ, ਪ੍ਰਮਾਤਮਾ ਕੁਕਰਮੀਆਂ ਨੂੰ ਸਜ਼ਾ ਦੇਣ ਲਈ ਮਨੁੱਖੀ ਰੂਪ ਵਿੱਚ ਅਵਤਾਰ ਧਾਰਦਾ ਹੈ, ਸੰਸਾਰ ਵਿੱਚੋਂ ਅਨਿਆਂ ਅਤੇ ਜ਼ੁਲਮ ਨੂੰ ਦੂਰ ਕਰਦਾ ਹੈ ਅਤੇ ਇਸਨੂੰ ਨਿਆਂ, ਸਮਾਨਤਾ ਅਤੇ ਖੁਸ਼ਹਾਲੀ ਨਾਲ ਭਰਦਾ ਹੈ।
ਸੰਖੇਪ ਵਿੱਚ, ਇਸਲਾਮ ਨੂੰ ਛੱਡ ਕੇ ਬਾਕੀ ਸਾਰੇ ਧਰਮਾਂ ਵਿੱਚ ਰੱਬ ਅਤੇ ਉਸਦੇ ਨਾਲ ਸ਼ਰੀਕ ਜਾਂ ਅਵਤਾਰਾਂ ਦਾ ਸੁਮੇਲ ਹੈ

ਇਸਲਾਮ ਵਿੱਚ, ਸ਼ਿਰਕ (ਬਹੁਦੇਵਵਾਦ) ਇੱਕ ਗੰਭੀਰ ਪਾਪ ਹੈ ਜਿਸਨੂੰ ਉਦੋਂ ਤੱਕ ਮਾਫ਼ ਨਹੀਂ ਕੀਤਾ ਜਾ ਸਕਦਾ ਜਦੋਂ ਤੱਕ ਮਨੁੱਖ ਸੱਚੇ ਦਿਲੋਂ ਤੋਬਾ ਕਰਕੇ ਅੱਲ੍ਹਾ ਤਾਅਲਾ ਵੱਲ ਨਹੀਂ ਮੁੜਦਾ ਅਤੇ ਉਸਦੀ ਮਾਫ਼ੀ ਨਹੀਂ ਮੰਗਦਾ।

ਇਸੇ ਤਰ੍ਹਾਂ ਹਰ ਧਰਮ ਦੇ ਕੁਝ ਅਭਿਆਸ ਅਤੇ ਪ੍ਰਕਿਰਿਆਵਾਂ ਹੁੰਦੀਆਂ ਹਨ ਜਿਨ੍ਹਾਂ ਨੂੰ ਪੂਜਾ (ਇਬਾਦਤ) ਕਿਹਾ ਜਾਂਦਾ ਹੈ। ਪੂਜਾ ਮੌਖਿਕ (ਜ਼ੁਬਾਨੀ), ਸਰੀਰਕ ਜਾਂ ਮੁਦਰਾ (ਧਨ ਨਾਲ ਜੁੜੀ) ਹੋ ਸਕਦੀ ਹੈ।

ਜ਼ੁਬਾਨੀ ਪੂਜਾ ਹੈ ਕਿਸੇ ਅੱਗੇ ਪ੍ਰਾਰਥਨਾ (ਦੁਆ) ਕਰਨਾ, ਕਿਸੇ ਨੂੰ ਲੋੜ ਪੈਣ 'ਤੇ ਬੇਨਤੀ ਕਰਨਾ, ਕਿਸੇ ਦਾ ਨਾਮ ਸ਼ਰਧਾ ਨਾਲ ਜਪਣਾ, ਕਿਸੇ ਨੂੰ ਸਾਰੀਆਂ ਲੋੜਾਂ ਪੂਰੀਆਂ ਕਰਨ ਵਾਲਾ ਅਤੇ ਦੁਖੀ ਲੋਕਾਂ ਦਾ ਸਹਾਇਕ ਕਹਿ ਕੇ ਸੰਬੋਧਨ ਕਰਨਾ, ਕਿਸੇ ਦੇ ਨਾਮ ਦੀ ਸਹੁੰ ਚੁੱਕਣਾ। ਕਿ ਕਿਸੇ ਕੋਲ ਗੁਨਾਹ ਮਾਫ਼ ਕਰਨ ਦੀ ਸ਼ਕਤੀ ਹੈ ਇਹ ਵਿਸ਼ਵਾਸ ਕਰਨਾ।

ਸਰੀਰਕ ਪੂਜਾ ਵਿੱਚ ਸ਼ਾਮਲ ਹੈ ਕਿਸੇ ਨੂੰ ਮੱਥਾ ਟੇਕਣਾ ਜਾਂ ਝੁਕਣਾ (ਰੁਕੂ ਅਤੇ ਸੱਜਦਾ ਕਰਨਾ), ਆਪਣੀ ਖੁਸ਼ੀ ਨਾਲ ਅਤੇ ਇਨਾਮ ਹਾਸਿਲ ਕਰਨ ਲਈ ਉਸ ਇਸ਼ਟ ਦੇ ਹੁਕਮ ਨੂੰ ਮੰਨਣਾ, ਉਸ ਨਾਲ ਜੁੜੇ ਕਿਸੇ ਸਥਾਨ ਦੀ ਪੂਜਾ ਕਰਨ ਅਤੇ ਤੀਰਥ ਯਾਤਰਾ ਕਰਨ ਲਈ ਜਾਣਾ

ਪੈਸੇ ਰਾਹੀਂ ਪੂਜਾ, ਕਿਸੇ ਦੇ ਨਾਮ 'ਤੇ ਦਾਨ ਦੇਣਾ, ਸਦਕਾ-ਖੈਰਾਤ ਕਰਨਾ, ਜ਼ਮੀਨ ਦੀ ਵਾਢੀ ਜਾਂ ਕਿਸੇ ਜਾਨਵਰ ਦੀ ਕੁਰਬਾਨੀ ਕਿਸੇ ਨੂੰ ਸਮਰਪਿਤ ਕਰਨਾ,ਉਸ ਨਾਲ ਜੁੜੇ ਸਥਾਨ ਨੂੰ ਸਜਾਉਣਾ, ਬਲੀਦਾਨ ਅਤੇ ਤੋਹਫ਼ੇ ਭੇਟ ਕਰਨਾ,
ਸਿਰਫ਼ ਇਕੱਲਾ ਇੱਕ ਅੱਲ੍ਹਾ ਹੀ ਹਰ ਪ੍ਰਕਾਰ ਦੀ ਪੂਜਾ (ਇਬਾਦਤ) ਅਤੇ ਸਤਿਕਾਰ ਦਾ ਹੱਕਦਾਰ ਹੈ।

ਕਿਉਂਕਿ ਇਸ ਪੂਰੀ ਕਾਇਨਾਤ ਦਾ ਇੱਕ ਖਾਲਿਕ ਅਤੇ ਮਾਲਿਕ ਉਹੀ ਹੈ, ਬਾਕੀ ਸਭ ਉਸਦੀ ਮੱਖਲੂਕ ਹੈ, ਭਲਾਂ ਉਹ ਜੋ ਖੁਦ ਕਿਸੇ ਦੇ ਪੈਦਾ ਕਰਨ ਤੇ ਪੈਦਾ ਹੋਇਆ ਹੈ, ਕੀ ਉਹ ਰੱਬ ਹੋ ਸਕਦਾ ਹੈ, ਤੇ ਕੀ ਉਹ ਕਿਸੇ ਵੀ ਪ੍ਰਕਾਰ ਦੀ ਇਬਾਦਤ ਦਾ ਅਧਿਕਾਰ ਰੱਖਦਾ ਹੈ?

ਇਸਲਾਮ ਉਪਰੋਕਤ ਸਭ ਨੂੰ ਪੂਜਾ (ਇਬਾਦਤ) ਦੇ ਰੂਪ ਮੰਨਦਾ ਹੈ, ਪਰ ਇਹ ਮੰਨਦਾ ਹੈ ਕਿ ਇਸ ਇਬਾਦਤ ਦਾ ਉਦੇਸ਼ ਸਿਰਫ਼ ਇੱਕ ਅੱਲ੍ਹਾ ਹੋਣਾ ਚਾਹੀਦਾ ਹੈ। ਇਸਲਾਮ ਨੂੰ ਛੱਡ ਕੇ ਬਾਕੀ ਸਾਰੇ ਧਰਮਾਂ ਨੇ ਅੱਲ੍ਹਾ ਤੋਂ ਇਲਾਵਾ ਹੋਰਾਂ ਦੀ ਇਬਾਦਤ ਲਈ ਜਗ੍ਹਾ ਬਣਾਈ ਹੈ। ਇਤਿਹਾਸ ਦਰਸਾਉਂਦਾ ਹੈ ਕਿ ਇਬਾਦਤ  ਕੇਵਲ ਪੂਰਵਜਾਂ ਦੀਆਂ ਮੂਰਤੀਆਂ ਅਤੇ ਤਸਵੀਰਾਂ ਤੱਕ ਹੀ ਸੀਮਤ ਨਹੀਂ ਰਹੀ ਹੈ, ਸਗੋਂ ਇਸ ਨੇ ਕਈ ਵੱਖ-ਵੱਖ ਰੂਪ ਧਾਰਨ ਕੀਤੇ ਹਨ,

ਇਹਨਾਂ ਵਿੱਚੋਂ ਕੁਝ ਸਭ ਤੋਂ ਮਸ਼ਹੂਰ ਹਨ:

1. ਕੁਦਰਤ ਦੀਆਂ ਵਸਤੂਆਂ ਦੀ ਇਬਾਦਤ।

ਮਨੁੱਖ ਨੇ ਸੁੰਦਰ ਪੱਥਰਾਂ, ਉਪਯੋਗੀ ਜਾਂ ਭਿਆਨਕ ਜਾਨਵਰਾਂ,  ਰੁੱਖਾਂ, ਉੱਚੇ ਪਹਾੜਾਂ, ਵਗਦੀਆਂ ਨਦੀਆਂ, ਜੁਆਲਾਮੁਖੀ, ਇੱਥੋਂ ਤੱਕ ਕਿ ਸੂਰਜ, ਤਾਰਿਆਂ ਅਤੇ ਹੋਰ ਗ੍ਰਹਿਆਂ ਦੀ ਇਬਾਦਤ ਕੀਤੀ ਹੈ।

## 2. ਨਬੀਆਂ ਦੀ ਇਬਾਦਤ।

ਲੋਕਾਂ ਨੇ ਨਬੀ ਇਬਰਾਹਿਮ ਅਤੇ ਇਸਮਾਈਲ (ਅਲੈਈ-ਹਿਸ-ਸਲਾਮ)
ਦੀ ਇਬਾਦਤ ਕੀਤੀ
ਯਹੂਦੀ ਨਬੀ ਯਾਕੂਬ ਅਤੇ ਉਜ਼ੈਰ (ਅਲੈਈ-ਹਿਸ-ਸਲਾਮ) ਦੀ ਪੂਜਾ ਕਰਦੇ ਹਨ, ਅਤੇ ਈਸਾਈ ਨਬੀ ਈਸਾ (ਯਿਸੂ) (ਅਲੈਈ-ਹਿਸ-ਸਲਾਮ) ਦੀ ਪੂਜਾ ਕਰਦੇ ਹਨ ।

## 3. ਕਈਆਂ ਨੇ ਜਿੰਨਾਂ ਦੀ ਇਬਾਦਤ ਕੀਤੀ ਹੈ।

## 4. ਰਾਜੇ ਅਤੇ ਸੁਲਤਾਨ ਦੀ ਇਬਾਦਤ

ਭਾਰਤ, ਚੀਨ ਅਤੇ ਜਾਪਾਨ ਵਿੱਚ ਸਦੀਆਂ ਤੋਂ ਬਾਦਸ਼ਾਹਾਂ ਅਤੇ ਸ਼ਾਸਕਾਂ ਦੀ ਇਬਾਦਤ ਕੀਤੀ ਜਾਂਦੀ ਰਹੀ ਹੈ। ਹਿੰਦੂਆਂ ਦਾ ਮੰਨਣਾ ਹੈ ਕਿ ਰਾਜੇ ਦਾ ਸਰੀਰ ਸਵਰਗੀ ਮਿੱਟੀ ਤੋਂ ਬਣਿਆ ਹੈ ਅਤੇ ਇਸ ਲਈ ਇਸ ਦੀ ਪੂਜਾ ਕਰਨ ਨਾਲ ਬ੍ਰਹਮ ਅਨੰਦ ਮਿਲਦਾ ਹੈ।

## 5. ਫਰਿਸ਼ਤਿਆਂ ਦੀ ਇਬਾਦਤ

ਅਰਬ ਮੁਸ਼ਰਿਕ ਫਰਿਸ਼ਤਿਆਂ ਨੂੰ ਰੱਬ ਦੀਆਂ ਧੀਆਂ ਮੰਨਦੇ ਸਨ ਅਤੇ ਇਸ ਲਈ ਉਨ੍ਹਾਂ ਦੀ ਇਬਾਦਤ ਕਰਦੇ ਸਨ

## 6. ਨੇਕ ਲੋਕਾਂ ਦੀਆਂ ਕਬਰਾਂ ਜਾਂ ਮੜ੍ਹੀਆਂ ਬਣਾ ਕੇ ਉਹਨਾਂ ਦੀ ਇਬਾਦਤ ਕਰਨੀ

ਬਜ਼ੁਰਗਾਂ ਦੀਆਂ ਕਬਰਾਂ ਦੀ ਪੂਜਾ ਕਰਨਾ ਅੱਜ ਵੀ ਆਮ ਹੈ,
ਪੂਰਵਜਾਂ ਦੇ ਅਵਸ਼ੇਸ਼ਾਂ ਦਾ ਸਨਮਾਨ ਕਰਨਾ ਅਤੇ ਉਨ੍ਹਾਂ ਨੂੰ ਬਲੀਦਾਨ ਕਰਨਾ
ਹਿੰਦੂਆਂ, ਬੋਧੀਆਂ ਅਤੇ ਈਸਾਈਆਂ ਵਿੱਚ ਪ੍ਰਚਲਿਤ ਹੈ।

ਉਪਰੋਕਤ ਸਾਰੀਆਂ ਗੱਲਾਂ ਦਰਸਾਉਂਦੀਆਂ ਹਨ ਕਿ ਇਬਾਦਤ ਸਿਰਫ਼ ਮੂਰਤੀਆਂ ਅਤੇ ਤਸਵੀਰਾਂ ਤੱਕ ਹੀ ਸੀਮਤ ਨਹੀਂ ਹੈ। ਇਹ ਬਹੁਤ ਸਾਰੇ ਵੱਖ-ਵੱਖ ਰੂਪ ਲੈਂਦੀ ਹੈ। ਅਤੇ ਸਿਰਫ਼ ਇਸਲਾਮ ਹੀ, ਬਿਨਾਂ ਸ਼ਿਰਕ ਕੀਤੇ, ਇੱਕ ਰੱਬ ਦੀ ਇਬਾਦਤ ਕਰਨਾ ਸਿਖਾਉਂਦਾ ਹੈ।

## ਸ਼ਿਰਕ ਕੀ ਹੈ?

ਸ਼ਬਦ-ਕੋਸ਼ ਵਿੱਚ, ਸ਼ਿਰਕ ਦਾ ਅਰਥ ਹੈ "ਮਿਲਾਵਟ ਜਾਂ ਮਿਲਾਉਣਾ" ਜਾਂ ਇੱਕ ਚੀਜ਼ ਵਿੱਚ ਦੋ ਲੋਕਾਂ ਨੂੰ ਸਾਂਝਾ ਕਰਨਾ। ਅਤੇ ਸ਼ਰੀਅਤ ਦੀ ਸ਼ਬਦਾਵਲੀ ਵਿੱਚ, ਅੱਲ੍ਹਾ ਤਾਅਲਾ ਦੀ ਜਾਤ ਜਾਂ ਸਿਫ਼ਾਤ (ਗੁਣਾਂ) ਵਿੱਚ, ਜਾਂ ਅੱਲ੍ਹਾ ਤਾਅਲਾ ਦੇ ਅਧਿਕਾਰਾਂ ਵਿੱਚ ਜਾਂ ਉਸ ਦੀ ਇਬਾਦਤ ਵਿੱਚ ਕਿਸੇ ਵੀ ਮੱਖਲੂਕ ਨੂੰ ਭਾਗੀਦਾਰ, ਸਹਿਯੋਗੀ ਅਤੇ ਹਿੱਸੇਦਾਰ ਮੰਨਣਾ, ਸ਼ਿਰਕ ਕਿਹਾ ਜਾਂਦਾ ਹੈ। ਦੂਜੇ ਸ਼ਬਦਾਂ ਵਿੱਚ, ਅੱਲ੍ਹਾ ਤਾਅਲਾ ਦੇ ਕਿਸੇ ਵੀ ਅਧਿਕਾਰ ਜਾਂ ਇਬਾਦਤ ਨੂੰ , ਅੱਲ੍ਹਾ ਤਾਅਲਾ ਤੋਂ ਬਿਨਾਂ ਕਿਸੇ ਹੋਰ ਵੱਲ ਮੋੜਨਾ ਸ਼ਿਰਕ ਹੈ।

ਅਨੁਵਾਦ: ਐ ਨਬੀ ਇਹਨਾਂ ਨੂੰ ਆਖ ਦੇਵੋ ! ਉਨ੍ਹਾਂ ਸਾਰਿਆਂ ਨੂੰ ਪੁਕਾਰ ਲਵੋ ਜਿਨ੍ਹਾਂ-ਜਿਨ੍ਹਾਂ ਨੂੰ ਤੁਸੀਂ ਅੱਲ੍ਹਾ ਤੋਂ ਇਲਾਵਾ ਸਮਝਦੇ ਹੋ (ਜਿਨ੍ਹਾਂ ਬਾਰੇ ਤੁਹਾਨੂੰ ਅੱਲ੍ਹਾ ਦੇ ਸ਼ਰੀਕ ਹੋਣ ਦਾ ਗੁਮਾਨ ਹੈ), ਉਨ੍ਹਾਂ ਵਿੱਚੋਂ ਕਿਸੇ ਕੋਲ ਆਕਾਸ਼ ਅਤੇ ਧਰਤੀ ਦੇ ਇੱਕ ਅੰਸ਼ ਦਾ ਵੀ ਇਖਤਿਆਰ ਨਹੀਂ ਹੈ, ਨਾ ਉਨ੍ਹਾਂ ਵਿੱਚ ਉਨ੍ਹਾਂ ਦਾ ਕੋਈ ਹਿੱਸਾ ਹੈ ਅਤੇ ਨਾ ਹੀ ਉਨ੍ਹਾਂ ਵਿੱਚੋਂ ਕੋਈ ਅੱਲ੍ਹਾ ਦਾ ਮਦਦਗਾਰ (ਸਹਾਇਕ) ਹੈ।
34:23

## ਪਰਿਭਾਸ਼ਾ

1. ਇੱਕ ਆਦਮੀ ਨੇ ਅਬੂ ਮੁਜਲਜ (ਰਹਿ) ਨੂੰ ਪੁੱਛਿਆ ਕਿ ਸ਼ਿਰਕ ਕੀ ਹੈ?
ਉਹਨਾਂ ਨੇ ਕਿਹਾ: ਕੋਈ ਅੱਲ੍ਹਾ ਨਾਲ ਸ਼ਰੀਕ ਬਣਾ ਲਵੇ।
(ਤਫ਼ਸੀਰ ਇਬਨੇ ਅਬੀ ਹਾਤਿਮ: 276/1, ਸਨਦ ਸਹੀ)

2. ਕਤਾਦਾ (ਰਹਿ) ਅੱਲ੍ਹਾ ਤਾਅਲਾ ਦੇ ਇਸ ਫਰਮਾਨ: ਉਨ੍ਹਾਂ (ਮੁਸ਼ਰਿਕਾਂ) ਨੇ ਅੱਲ੍ਹਾ ਦੇ ਲਈ ਉਸਦੇ ਬੰਦਿਆਂ ਵਿੱਚੋਂ ਜੁਜ (ਸ਼ਰੀਕ) ਬਣਾ ਲਏ ਹਨ
43:15
ਦੀ ਤਫ਼ਸੀਰ ਵਿੱਚ ਆਖਦੇ ਹਨ

ਕਿ ਜੁਜ ਤੋਂ ਮੁਰਾਦ ਹਮਸਰ ਅਤੇ ਸ਼ਰੀਕ ਹੈ
(ਤਫ਼ਸੀਰ ਅਬਦ ਅਲ-ਰੱਜ਼ਾਕ:195/3, ਸਨਦ ਸਹੀ)

3. ਇਮਾਮ ਤਬਰੀ (ਰਹਿ) ਇਸ ਆਇਤ
ਕਾਫਿਰ ਆਪਣੇ ਰੱਬ ਨਾਲ ਸ਼ਿਰਕ ਕਰਦੇ ਹਨ।
ਦੀ ਤਫ਼ਸੀਰ ਵਿੱਚ ਲਿਖਦੇ ਹਨ: ਭਾਵ, ਉਹ ਦੂਜਿਆਂ ਨੂੰ ਉਸਦੀ ਇਬਾਦਤ ਵਿੱਚ ਸ਼ਰੀਕ (ਸ਼ਾਮਲ) ਕਰਦੇ ਹਨ, ਉਹ ਹੋਰ ਝੂਠੇ ਮਾਅਬੂਦਾਂ, ਮੂਰਤੀਆਂ ਅਤੇ ਧਰਮ ਅਸਥਾਨਾਂ ਦੀ ਵੀ ਇਬਾਦਤ ਕਰਦੇ ਹਨ, ਹਾਲਾਂਕਿ ਉਨ੍ਹਾਂ ਵਿੱਚੋਂ ਕੋਈ ਵੀ ਕਿਸੇ ਚੀਜ਼ ਨੂੰ ਪੈਦਾ ਕਰਨ ਵਿੱਚ ਅੱਲ੍ਹਾ ਨਾਲ ਭਾਈਵਾਲ ਨਹੀਂ ਸੀ। ਨਾ ਹੀ ਕੋਈ ਉਹਨਾਂ ਨੂੰ ਨੇਅਮਤਾਂ ਦੇਣ ਵਿੱਚ ਉਸਦਾ ਕੋਈ ਹਿੱਸਾਦਾਰ ਸੀ। ਸਗੋਂ ਇਸ ਸਾਰੇ ਕੰਮ ਵਿਚ ਉਹ ਇਕੱਲਾ ਸੀ, ਪਰ ਉਹ ਫਿਰ ਵੀ ਉਹ ਦੂਜਿਆਂ ਨੂੰ ਉਸਦਾ ਸ਼ਰੀਕ ਬਣਾਉਂਦੇ ਹਨ। ਸੁਬਹਾਨ ਅੱਲ੍ਹਾ (ਅੱਲ੍ਹਾ ਪਾਕ ਹੈ), ਇਹ ਇੱਕ ਉੱਚਿਤ ਦਲੀਲ ਅਤੇ ਇੱਕ ਉੱਚਿਤ ਸਲਾਹ ਹੈ, ਪਰ ਸਿਰਫ ਉਸ ਲਈ ਜੋ ਇਸ ਨੂੰ ਚੰਗੀ ਬੁੱਧੀ (ਅਕਲ ਸਲੀਮ) ਅਤੇ ਸਮਝ (ਸਹੀ ਫ਼ਹਿਮ) ਨਾਲ ਵਿਚਾਰਦਾ ਹੈ.
(ਤਫਸੀਰ ਅਲ-ਤਬਰੀ: 144/5)

ਹਜ਼ਰਤ ਅਬੂ-ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਦਾ ਫ਼ਰਮਾਨ ਹੈ ਕਿ ਅੱਲਾਹ ਤਾਅਲਾ ਨੇ ਫ਼ਰਾਮਾਇਆ ਹੈ ਕਿ ਮੈਂ ਤੁਹਾਡੇ ਥਾਪੇ ਹੋਏ ਸਾਰੇ ਇਸ਼ਟਾਂ ਤੋਂ ਵੱਧ ਸ਼ਿਰਕ ਤੋਂ ਮੁਸਤਗਨੀ (ਸ਼ਰੀਕਾਂ ਦੀ ਕੋਈ ਲੋੜ ਨਹੀਂ ,ਸ਼ਰੀਕਾਂ ਤੋਂ ਬਰੀ) ਹਾਂ, ਜਿਹੜਾ ਕੋਈ ਅਜਿਹਾ ਕੰਮ ਕਰੇ ਜਿਸ ਵਿੱਚ ਉਹ ਮੇਰੇ ਨਾਲ ਕਿਸੇ ਗ਼ੈਰ ਨੂੰ ਵੀ ਸ਼ਰੀਕ ਬਣਾਵੇ ਤਾਂ ਮੈਂ ਉਸ (ਵਿਅਕਤੀ) ਨੂੰ ਅਤੇ ਉਸ ਦੇ ਸ਼ਿਰਕ ਨੂੰ ਤਰਕ ਕਰ ਦਿੰਦਾ ਹਾਂ।
ਮੁਸਲਿਮ 2985

## ਸ਼ਿਰਕ ਅਤੇ ਕੁਫ਼ਰ ਵਿੱਚ ਅੰਤਰ

ਸ਼ਿਰਕ: ਅੱਲ੍ਹਾ ਤਾਅਲਾ ਨਾਲ ਭਾਈਵਾਲ ਬਣਾਉਣਾ, ਬਹੁਤ ਸਾਰੇ ਮਾਅਬੂਦਾਂ ਵਿੱਚ ਵਿਸ਼ਵਾਸ ਕਰਨਾ, ਇੱਕ ਅਜਿਹੇ ਮਾਅਬੂਦ ਨੂੰ ਮੰਨਣਾ ਜੋ ਜਨਮ ਦਿੰਦਾ ਹੈ ਅਤੇ ਵਿਆਹ ਕਰਦਾ ਹੈ, ਆਦਿ-ਇਹ ਸਾਰੇ ਸ਼ਿਰਕ ਦੇ ਰੂਪ ਹਨ।

ਕੁਫ਼ਰ: ਉਹ ਜੋ ਦਾਅਵਾ ਕਰਦੇ ਹਨ ਕਿ ਬ੍ਰਹਿਮੰਡ 'ਸੰਜੋਗ' ਜਾਂ 'ਇਤਫ਼ਾਕ' ਜਾਂ ਕੁਦਰਤ ਦੇ ਹਿੱਸੇ ਵਜੋਂ ਖੁਦ ਬ ਖੁਦ ਬਣ ਗਿਆ,ਇਸਦਾ ਕੋਈ ਵੀ ਸਿਰਜਣਹਾਰ,ਖਾਲਿਕ, ਮਾਲਿਕ ਅਤੇ ਰੱਬ ਨਹੀਂ ਹੈ

ਨਾਸਤਿਕਤਾ (ਇਹ ਵਿਸ਼ਵਾਸ ਕਿ ਮਨੁੱਖ ਦਾ ਕੋਈ ਰੱਬ ਨਹੀਂ ਹੈ)

ਭਾਵ ਉਹ ਆਖਦੇ ਹਨ ਕਿ ਜ਼ਿੰਦਗੀ ਤਾਂ ਸਿਰਫ਼ ਦੁਨੀਆਂ ਦੀ ਹੀ ਜ਼ਿੰਦਗੀ ਹੈ ਅਸੀਂ ਇੱਥੇ ਹੀ ਮਰਦੇ ਹਾਂ ਅਤੇ ਜਿਆਉਂਦੇ ਹਾਂ, ਅਤੇ ਦਹਰ (ਜਮਾਨਾਂ,ਸਮਾਂ) ਹੀ ਸਾਨੂੰ ਮਾਰ ਦਿੰਦਾ ਹੈ ਅਤੇ ਉਹਨਾਂ ਨੂੰ ਹਕੀਕਤ ਦਾ ਕੁੱਝ ਵੀ ਇਲਮ ਨਹੀਂ ,ਬਸ ਮਹਿਜ ਗੁਮਾਨ (ਅਟਕਲ ਪੱਚੂ) ਤੋਂ ਹੀ ਕੰਮ ਲੈਂਦੇ ਹਨ।
45:24

ਫ਼ਿਰਊਨ ਨੇ ਅੱਲ੍ਹਾ ਦੀ ਹੋਂਦ ਤੋਂ ਇਨਕਾਰ ਕੀਤਾ ਅਤੇ ਆਪਣੇ ਆਪ ਨੂੰ ਮੂਸਾ ਅਤੇ ਮਿਸਰ ਦੇ ਲੋਕਾਂ ਉੱਤੇ ਰੱਬ ਹੋਣ ਦਾ ਦਾਅਵਾ ਕੀਤਾ। ਉਸਨੇ ਲੋਕਾਂ ਨੂੰ ਘੋਸ਼ਣਾ ਕੀਤੀ: ਮੈਂ ਤੁਹਾਡਾ ਸਭ ਤੋਂ ਉੱਚਾ ਰੱਬ ਹਾਂ।
79:24
ਆਧੁਨਿਕ ਸਮੇਂ ਦੇ ਦਾਰਸ਼ਨਿਕ ਜੋ ਅੱਲ੍ਹਾ ਦੀ ਹੋਂਦ ਤੋਂ ਇਨਕਾਰ ਕਰਦੇ ਹਨ ਜਾਂ ਵਿਗਿਆਨੀ ਜੋ ਬ੍ਰਹਿਮੰਡ ਨੂੰ ਆਪਣੇ ਆਪ ਵਿੱਚ ਸਿਰਜਿਆ ਮੰਨਦੇ ਹਨ, ਅਤੇ ਇਸਦੀ ਕੋਈ ਸ਼ੁਰੂਆਤ ਜਾਂ ਅੰਤ ਨਹੀਂ ਮੰਨਦੇ ਹਨ, ਇਸ ਸ਼੍ਰੇਣੀ ਵਿੱਚ ਆਉਂਦੇ ਹਨ। ਨਾਲ ਹੀ, ਇਹ ਵਿਚਾਰ ਕਿ ਕੁਦਰਤ ਖੁਦ ਹੀ ਰੱਬ ਹੈ, ਜਾਂ ਇਹ ਕਿ ਰੱਬ ਆਪਣੀ ਰਚਨਾ ਦੇ ਅੰਦਰ ਹੀ ਵੱਸਦਾ ਹੈ, ਵੀ ਸ਼ਿਰਕ ਹੈ।

## ਸ਼ਿਰਕ, ਤੌਹੀਦ ਦੇ ਉਲਟ ਹੈ।

ਸ਼ਿਰਕ ਦਾ ਮਤਲਬ ਹੈ ਕਿਸੇ ਹੋਰ ਨੂੰ ਅੱਲ੍ਹਾ ਤਾਅਲਾ ਦੀ ਜਾਤ, ਨਾਮਾਂ ਅਤੇ ਸਿਫ਼ਾਤ (ਗੁਣਾਂ), ਇਬਾਦਤ (ਉਪਾਸਨਾ), ਹੁਕੂਕ ਅਤੇ ਇਖਤਿਆਰ (ਹੱਕ, ਅਧਿਕਾਰਾਂ) ਅਤੇ ਰੁਬੂਬੀਅਤ, ਉਲੂਹੀਅਤ, ਵਿੱਚ ਅੱਲ੍ਹਾ ਤਾਅਲਾ ਦਾ ਸ਼ਰੀਕ,ਹਿੱਸੇਦਾਰ ਹਮਸਰ,ਹਮਪੱਲਾ (ਬਰਾਬਰ ਦਾ) ਘੋਸ਼ਿਤ ਕਰਨਾ ਜਾਂ ਸਮਝਣਾ ਜਾਂ ਕਿਸੇ ਨੂੰ ਅੱਲ੍ਹਾ ਤਾਅਲਾ ਦੇ ਨਾਲ ਜੋੜਨਾ ਜਾਂ ਕਿਸੇ ਨੂੰ ਅੱਲ੍ਹਾ ਤਾਅਲਾ ਦਾ ਹਿੱਸਾ ਮੰਨਣਾ ਜਾਂ ਅੱਲ੍ਹਾ ਤਾਅਲਾ ਤੋਂ ਇਲਾਵਾ ਹੋਰਾਂ ਦੀ ਇੱਜ਼ਤ ਅਤੇ ਤਾਅਜੀਮ ਇਸ ਤਰ੍ਹਾਂ ਕਰਨੀ ਜਿਵੇਂ ਕਿ ਅੱਲ੍ਹਾ ਤਾਅਲਾ ਦੀ ਤਕਰੀਮ ਅਤੇ ਤਾਅਜੀਮ (ਆਦਰ ਅਤੇ ਸਤਿਕਾਰ) ਕੀਤੀ ਜਾਂਦੀ ਹੈ  (ਉਸ ਤਰ੍ਹਾਂ ਕਿਸੇ ਹੋਰ ਦੀ ਤਕਰੀਮ ਅਤੇ ਤਾਅਜੀਮ ਕਰਨੀ ਜਿਵੇਂ ਸਿਰਫ਼ ਅੱਲ੍ਹਾ ਤਾਅਲਾ ਦਾ ਹੱਕ ਹੈ) ਜਾਂ ਅੱਲ੍ਹਾ ਤਾਅਲਾ ਤੋਂ ਇਲਾਵਾ ਕਿਸੇ ਹੋਰ ਦੀ ਮੁਹੱਬਤ ਵਿੱਚ ਗੁਲੂ ਕਰਨਾ, ਅੱਲ੍ਹਾ ਤਾਅਲਾ ਦੀ ਨੇੜਤਾ ਪ੍ਰਾਪਤ ਕਰਨ ਲਈ, ਅੱਲ੍ਹਾ ਤਾਅਲਾ ਤੋਂ ਇਲਾਵਾ ਕਿਸੇ ਹੋਰ ਦੀ ਇਬਾਦਤ ਕਰਨਾ, ਇਹ ਸਭ ਸ਼ਿਰਕ ਦੀ ਪਰਿਭਾਸ਼ਾ ਦੇ ਅਧੀਨ ਆਉਂਦਾ ਹੈ।
ਕਿਉਂਕਿ ਅੱਲ੍ਹਾ ਤਾਅਲਾ ਆਪਣੀ ਜਾਤ, ਸਿਫ਼ਾਤ (ਗੁਣਾਂ), ਇਬਾਦਤ (ਉਪਾਸਨਾ), ਹੁਕੂਕ ਅਤੇ ਇਖਤਿਆਰ (ਹੱਕ, ਅਧਿਕਾਰਾਂ) ਅਤੇ ਰੁਬੂਬੀਅਤ, ਉਲੂਹੀਅਤ, ਵਿੱਚ ਇੱਕ ਅਤੇ ਇਕੱਲਾ ਹੈ।

## ਤੌਹੀਦ ਦੀਆਂ ਕਿਸਮਾਂ ਵਿੱਚ ਸ਼ਿਰਕ

1. ਤੌਹੀਦ ਏ ਰੁਬੂਬੀਅਤ ਵਿੱਚ ਸ਼ਿਰਕ ਇਹ ਹੈ ਕਿ ਅੱਲ੍ਹਾ ਤਾਅਲਾ ਦੇ ਨਾਲ ਕਿਸੇ ਹੋਰ ਨੂੰ ਇਸ ਕਾਇਨਾਤ ਦਾ ਖਾਲਿਕ ਅਤੇ ਮਾਲਿਕ ਅਤੇ ਹਿੱਸੇਦਾਰ ਸਮਝਣਾ
2. ਤੌਹੀਦ ਅਸਮਾਂ ਵ ਸਿਫ਼ਾਤ ਵਿੱਚ ਸ਼ਿਰਕ
3. ਤੌਹੀਦ ਏ ਇਬਾਦਤ ਵਿੱਚ ਸ਼ਿਰਕ

ਸ਼ਿਰਕ ਦਾ ਮਤਲਬ ਅੱਲ੍ਹਾ ਤਾਅਲਾ ਦੇ ਨਾਲ ਉਸਦੀ
1. ਜਾਤ, ਨਾਮ ਅਤੇ ਸਿਫ਼ਾਤ
2. ਇਬਾਦਤ

3. ਅਫਆਲ (ਕੰਮਾਂ), ਹੁਕੂਕ ਅਤੇ ਇਖਤਿਆਰ
ਵਿੱਚ ਕਿਸੇ ਹੋਰ ਨੂੰ ਸ਼ਰੀਕ, ਸਾਂਝੀ, ਭਾਈਵਾਲ, ਭਾਗੀਦਾਰ, ਹਮਸਰ, ਹਮਪੱਲਾ ਠਹਿਰਾਉਣਾ।

## ਅੱਲ੍ਹਾ ਤਾਅਲਾ ਦੀ ਜਾਤ ਅਤੇ ਸਿਫ਼ਾਤ ਵਿੱਚ ਸ਼ਿਰਕ

(1) ਅੱਲ੍ਹਾ ਤਾਅਲਾ ਦੀ ਜਾਤ ਵਿਚ ਸ਼ਿਰਕ ਕਰਨਾ
ਜਾਤ ਵਿੱਚ ਸ਼ਰੀਕ ਕਰਨ ਦਾ ਮਤਲਬ ਇਹ ਕਿ ਅੱਲ੍ਹਾ ਤਾਅਲਾ ਜੋ ਆਪਣੀ ਜਾਤ ਵਿੱਚ ਇਕੱਲਾ, ਬੇ ਮਿਸਾਲ ਹੈ ਉਸਦੇ ਲਈ ਇਹ ਮੰਨਿਆ ਜਾਵੇ ਕਿ ਉਸਦੀ ਬੀਵੀ ਅਤੇ ਔਲਾਦ ਹੈ, ਜਾਂ ਉਸਦੇ ਮਾਂ ਬਾਪ ਹਨ, ਜਾਂ ਕੋਈ ਉਸਦੀ ਜਾਤ ਦਾ ਹਿੱਸਾ ਹੈ।
ਕਿਸੇ ਨੂੰ ਅੱਲ੍ਹਾ ਤਾਅਲਾ ਦਾ ਪੁੱਤਰ ਜਾਂ ਧੀ ਕਹਿਣਾ ਹੈ।
ਜਾਂ ਇਹ ਕਹਿਣਾ ਕਿ ਫਲਾਂ ਅੱਲ੍ਹਾ ਤਾਅਲਾ ਦੀ ਪਤਨੀ ਹੈ ਜਾਂ ਔਲਾਦ ਹੈ
ਕਿਸੇ ਹੋਰ ਚੀਜ ਨੂੰ ਅੱਲ੍ਹਾ ਤਾਅਲਾ ਦੀ ਜਾਤ ਦਾ ਹਿੱਸਾ ਸਮਝਣਾ।

(2) ਅੱਲ੍ਹਾ ਤਾਅਲਾ ਦੀਆਂ ਸਿਫ਼ਾਤ (ਗੁਣਾਂ) ਵਿੱਚ ਸ਼ਿਰਕ
ਉਹ ਸਿਫ਼ਾਤ ਜੋ ਸਿਰਫ਼ ਅੱਲ੍ਹਾ ਤਾਅਲਾ ਲਈ ਖਾਸ ਹਨ ਕਿਸੇ ਹੋਰ ਨੂੰ ਵੀ ਅੱਲ੍ਹਾ ਤਾਅਲਾ ਦੇ ਨਾਲ ਉਹਨਾਂ ਗੁਣਾਂ ਵਾਲਾ ਸਮਝਣਾ
ਇਹ ਦੋ ਤਰੀਕੇ ਨਾਲ ਹੋ ਸਕਦਾ ਹੈ
1. ਕਿਸੇ ਇਨਸਾਨ ਨੂੰ ਰੱਬ ਦਾ ਰੂਪ ਮੰਨਣਾ,ਇਹ ਆਖਣਾ ਕਿ ਫਲਾਂ ਵਿੱਚ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਹਨ (ਮਾਨਵੀਕਰਨ ਦੁਆਰਾ)
2.ਇਹ ਦਾਆਵਾ ਕਰਨ ਕਿ ਰੱਬ ਫਲਾਂ ਇਨਸਾਨ ਦਾ ਰੂਪ ਧਾਰਨ ਕਰਕੇ ਦੁਨੀਆ ਤੇ ਆਇਆ ਹੈ (ਦੇਵੀਕਰਨ ਦੁਆਰਾ)

ਜਿਵੇਂ ਕਿ ਅੱਲ੍ਹਾ ਤਾਅਲਾ ਸਭ ਕੁੱਝ ਦੇਖ-ਸੁਣ ਰਹੇ ਹਨ। ਹਰ ਇੱਕ ਦੇ ਹਾਲਾਤ ਤੋਂ ਜਾਣੂ ਹਨ,ਹਰ ਇੱਕ ਦੇ ਨਫ਼ੇ ਨੁਕਸਾਨ ਦੇ ਮਾਲਿਕ ਹਨ,ਬਿਮਾਰੀ ਤੋਂ ਸ਼ਿਫ਼ਾ, ਔਲਾਦ, ਜਿੰਦਗੀ ਅਤੇ ਮੌਤ ਦੇਣ ਵਾਲੇ ਹਨ,ਦੁੱਖ ਤਕਲੀਫ ਦੂਰ ਕਰਨ ਵਾਲੇ ਹਨ, ਤਾਂ ਅਗਰ

ਕੋਈ ਇਹਨਾਂ ਗੁਣਾਂ ਵਿੱਚ ਕਿਸੇ ਹੋਰ ਬਾਰੇ ਇਹ ਸਮਝਦਾ ਜਾਂ ਮੰਨਦਾ ਹੈ ਕਿ ਐਸਾ ਅਤੇ ਐਸਾ ਬਜ਼ੁਰਗ,ਪੀਰ ਜਾਂ ਮਿਰਤਕ ਵੀ ਸਭ ਕੁਝ ਜਾਣਦਾ ਹੈ ਜਾਂ ਗੈਬ ਦਾ ਇਲਮ ਰੱਖਦਾ ਹੈ, ਸਾਨੂੰ ਔਲਾਦ ਦੇ ਸਕਦਾ ਹੈ,ਆਦਿ ਤਾਂ ਇਹ ਵੱਡਾ ਸ਼ਿਰਕ ਹੈ, ਐਸਾ ਅਤੇ ਐਸਾ ਕੋਈ ਜੋਤਸ਼ੀ ਅਦ੍ਰਿਸ਼ਟ ਦੱਸ ਸਕਦਾ ਹੈ, ਕਿਸਮਤ ਦੱਸ ਸਕਦਾ ਹੈ ਕਿ ਸਾਡੇ ਮਰੇ ਹੋਏ ਬਜ਼ੁਰਗ ਸਾਡੀ ਸੁਣ ਰਹੇ ਹਨ, ਸਾਨੂੰ ਦੇਖ ਰਹੇ ਹਨ ਜਾਂ ਸਭ ਜਾਣਦੇ ਹਨ, ਜਾਂ ਕੋਈ ਮਰੇ ਹੋਏ ਬਜ਼ੁਰਗ ਸਾਡੇ ਇਕੱਠਾਂ ਵਿੱਚ ਮੌਜ਼ੂਦ ਹਨ।
ਜਿਵੇਂ ਕਿ ਸੂਫੀ ਮੁਰੀਦ ਆਪਣੇ ਪੀਰਾਂ ਬਾਰੇ ਇਹ ਅਕੀਦਾ ਰੱਖਦੇ ਹਨ ਕਿ ਸਾਡੇ ਪੀਰ ਹਰ ਵਕਤ ਸਾਨੂੰ ਦੇਖ-ਸੁਣ ਰਹੇ ਹਨ,

## ਅਕੀਦਾ ਰੱਬੀ ਅਵਤਾਰ, ਹੁਲੂਲ, ਵਹਦਾਤੁਲ ਵੁਜ਼ੂਦ ਸਫ਼ੇਦ ਝੂਠ ਹਨ

ਰੱਬੀ ਅਵਤਾਰ, ਅਕੀਦਾ ਹੁਲੂਲ ਅਤੇ ਵਹਦਾਤੁਲ ਵੁਜ਼ੂਦ ਇਹ ਸਭ ਧਾਰਨਾਵਾਂ, ਨਿਰੀ ਬਕਵਾਸ ਅਤੇ ਸਫ਼ੇਦ ਝੂਠ ਹਨ।

ਲੋਕਾਂ ਵਿੱਚ ਇਹ ਗਲ਼ਤ ਧਾਰਨਾ ਆਮ ਹੈ ਕਿ ਜਦੋਂ ਮਨੁੱਖਜਾਤੀ ਗੰਭੀਰ ਮੁਸੀਬਤ ਵਿੱਚ ਹੁੰਦੀ ਹੈ, ਤਾਂ ਰੱਬ ਮਨੁੱਖ ਦਾ ਰੂਪ ਧਾਰਨ ਕਰਕੇ, ਲੋਕਾਂ ਨੂੰ ਉਨ੍ਹਾਂ ਦੀ ਸਥਿਤੀ ਵਿੱਚੋਂ ਬਾਹਰ ਕੱਢਣ ਅਤੇ ਉਨ੍ਹਾਂ ਦੇ ਬਚਾਅ ਲਈ ਆਉਂਦਾ ਹੈ। ਇਹ ਸੰਕਲਪ ਲਈ ਅਰਬੀ ਸ਼ਬਦ ਹੈ ‘ਹੁਲੂਲ’ ਇਹ ਦੁਨੀਆ ਦੇ ਬਹੁਤ ਸਾਰੇ ਧਰਮਾਂ ਦੇ ਵਿਸ਼ਵਾਸ ਦਾ ਹਿੱਸਾ ਰਿਹਾ ਹੈ।
ਹਿੰਦੂਆਂ ਦਾ ਮੰਨਣਾ ਹੈ ਕਿ ਪ੍ਰਮਾਤਮਾ ਨੇ ਆਪਣੇ ਆਪ ਨੂੰ ਵੱਖ-ਵੱਖ ਦੇਵਤਿਆਂ ਵਿੱਚ ਵੰਡਿਆ, ਜੋ ਸਾਰੇ ਮਨੁੱਖ ਜਾਂ ਜਾਨਵਰਾਂ ਦੇ ਰੂਪ ਵਿੱਚ ਧਰਤੀ ਉੱਤੇ ਆਏ। ਬੋਧੀ ਮੰਨਦੇ ਹਨ ਕਿ ਬੁੱਧ ਇੱਕ ਬ੍ਰਹਮ ਹਸਤੀ ਸੀ, ਅਤੇ ਪਾਰਸੀਆਂ ਦਾ ਜ਼ੋਰਾਸਟਰ ਬਾਰੇ ਵੀ ਇਹੋ ਵਿਸ਼ਵਾਸ ਹੈ।

ਯਹੂਦੀ ਮੰਨਦੇ ਹਨ ਕਿ ਨਬੀ ਉਜ਼ੈਰ (ਅਲੈਈ-ਹਿਸ-ਸਲਾਮ) ਅੱਲ੍ਹਾ ਦੇ ਪੁੱਤਰ ਸਨ, ਬ੍ਰਹਮ ਗੁਣਾਂ ਵਾਲੇ ਸਨ  ਅਤੇ ਬਨੀ ਇਸਰਾਈਲ ਦੀ ਮਦਦ ਕਰਨ ਲਈ ਆਏ ਸੀ।

ਈਸਾਈ ਧਰਮ ਵਿੱਚ ਤ੍ਰਿਏਕ ਦਾ ਅਕੀਦਾ ਵੀ ਹੁਲੂਲ ਦਾ ਹੀ ਰੂਪ ਹੈ। ਕਿ ਪ੍ਰਮਾਤਮਾ ਨੇ ਆਪਣੇ ਆਪ ਨੂੰ ਤਿੰਨ ਵੱਖ-ਵੱਖ ਰੂਪਾਂ ਵਿੱਚ ਵੰਡਿਆ, ਜੋ ਸਾਰੇ ਵੱਖ-ਵੱਖ ਪਰ ਬ੍ਰਹਮ ਸਮੁੱਚੀ ਦਾ ਹਿੱਸਾ ਸਨ।

ਬਦਕਿਸਮਤੀ ਨਾਲ, ਹੁਲੂਲ ਦੀ ਧਾਰਨਾ ਬਹੁਤ ਜਲਦੀ ਇਸਲਾਮ ਵਿੱਚ ਵੀ ਦਾਖਲ ਹੋ ਗਈ। ਇਸਦਾ ਪਹਿਲਾ ਪ੍ਰਚਾਰਕ ਅਬਦੁੱਲਾ ਇਬਨੇ ਸਬਾ ਸੀ ਜੋ ਖਲੀਫ਼ਾ ਉਮਰ ਦੇ ਰਾਜ ਦੌਰਾਨ ਰਹਿੰਦਾ ਸੀ। ਇਬਨੇ ਸਬਾ ਨੇ ਦਾਅਵਾ ਕੀਤਾ ਕਿ ਅੱਲ੍ਹਾ, ਨਬੀ (ﷺ) ਦੇ ਚਚੇਰੇ ਭਰਾ ਅਲੀ (ਰਜ਼ੀ) ਦਾ ਅਵਤਾਰ ਧਾਰ ਦੁਨੀਆ ਤੇ ਆਇਆ ਹੈ।

ਅਲੀ (ਰਜ਼ੀ ਅੱਲਾਹੂ ਅਨਹੂ) ਦੇ ਖਲੀਫਾ ਬਣਨ ਤੱਕ, ਇਬਨੇ ਸਬਾ ਦੇ ਦਾਅਵਿਆਂ ਨੂੰ ਸਵੀਕਾਰ ਕਰਨ ਵਾਲੇ ਲੋਕਾਂ ਦੀ ਗਿਣਤੀ ਵਧ ਹੋ ਗਈ ਸੀ। ਅਲੀ (ਰਜ਼ੀ) ਨੇ ਇਸਦਾ ਵਾਰ-ਵਾਰ ਇਨਕਾਰ ਕੀਤਾ, ਪਰ ਆਦਮੀ ਆਪਣੇ ਵਿਸ਼ਵਾਸ ਵਿੱਚ ਅਡੋਲ ਸਨ। ਅੰਤ ਵਿੱਚ, ਖਲੀਫਾ ਨੇ ਇਨ੍ਹਾਂ ਲੋਕਾਂ ਨੂੰ ਅੱਗ ਵਿੱਚ ਸੁੱਟ ਦਿੱਤਾ।
ਪਰ ਇਨ੍ਹਾਂ ਦੀ ਆਸਥਾ ਇੰਨੀ ਮਜ਼ਬੂਤ ਸੀ, ਕਿ ਅੱਗ ਦੀਆਂ ਲਪਟਾਂ ਵਿੱਚ ਸੜਦੇ ਹੋਏ ਵੀ ਉਹ “ਅਲੀ ਰੱਬ ਹੈ” ਦਾ ਨਾਅਰਾ ਮਾਰਦੇ ਰਹੇ।

ਇਕਰੀਮਾ (ਰਹਿ) ਨੇ ਬਿਆਨ ਕੀਤਾ:
ਕੁਝ (ਜ਼ਨਾਦੀਕਾਂ) ਜ਼ਿੰਦੀਕ ਲੋਕਾਂ ਨੂੰ ਅਲੀ (ਰਜ਼ੀ ਅੱਲਾਹੂ ਅਨਹੂ) ਕੋਲ ਲਿਆਂਦਾ ਗਿਆ ਤਾਂ ਉਹਨਾਂ ਨੇ ਉਨ੍ਹਾਂ ਨੂੰ ਅੱਗ ਨਾਲ ਸਜ਼ਾ ਦਿੱਤੀ।
ਸਹੀ ਬੁਖਾਰੀ 6922

ਹੁਸੈਨ ਇਬਨੇ ਮਨਸੂਰ ਅਲ ਹੱਲਾਜ
ਹੁਸੈਨ ਇਬਨੇ ਮਨਸੂਰ ਅਲ ਹੱਲਾਜ ਦਾ ਜਨਮ ਦੂਜੀ ਸਦੀ ਹਿਜਰੀ ਵਿੱਚ ਈਰਾਨ ਵਿੱਚ ਹੋਇਆ ਸੀ। ਉਸ ਨੇ ਨਾ ਸਿਰਫ਼ ਇਹ ਪ੍ਰਚਾਰ ਕੀਤਾ ਕਿ ਪ੍ਰਾਣੀ ਵਿੱਚ ਬ੍ਰਹਮ ਅਵਤਾਰ ਹੋ ਸਕਦਾ ਹੈ, ਪਰ ਉਸਨੇ ਇਹ ਵੀ ਦਾਅਵਾ ਕੀਤਾ ਕਿ ਅੱਲ੍ਹਾ ਨੇ ਉਸਦੇ ਸਰੀਰ ਵਿੱਚ ਹੁਲੂਲ ਕਰ ਲਿਆ ਹੈ। ਉਸਨੇ "ਮੈਂ ਹੱਕ ਹਾਂ (ਮੈਂ ਅੱਲ੍ਹਾ ਹਾਂ)" ਦਾ ਝੰਡਾ

ਚੁੱਕਿਆ ਜਿਸ ਦੇ ਨਤੀਜੇ ਵਜੋਂ ਅੱਬਾਸੀ ਖੁੱਲਫ਼ਾ ਨੇ ਉਸਨੂੰ 310 ਹ ਵਿੱਚ ਬਗਦਾਦ ਵਿੱਚ ਫਾਂਸੀ ਦੇ ਦਿੱਤੀ ਸੀ।
ਇੱਕ ਗੱਲ ਜਿਸਨੂੰ ਹੱਲਾਜ ਪੜ੍ਹਦਾ ਸੀ,
"ਮੈਂ ਅੱਲ੍ਹਾ ਦੇ ਦੀਨ ਨਾਲ ਕੁਫ਼ਰ ਕੀਤਾ।ਕੁਫ਼ਰ ਮੁਸਲਮਾਨਾਂ ਲਈ ਘਿਣਾਉਣਾ ਹੈ ਪਰ ਇਹ ਮੇਰੇ ਲਈ ਲਾਜ਼ਮੀ ਹੈ।"

ਅਜਿਹੇ ਮਾਣ ਨਾਲ ਇਸ ਆਦਮੀ ਨੇ ਅੱਲ੍ਹਾ ਦੀ ਤੌਹੀਦ ਤੋਂ ਇਨਕਾਰ ਕਰਨ ਦਾ ਐਲਾਨ ਕੀਤਾ।

## ਹੁਲੂਲ ਦੀ ਧਾਰਨਾ ਝੂਠੀ ਹੈ

ਇਹ ਸੋਚਣਾ ਬੇਤੁਕਾ ਹੈ ਕਿ ਅੱਲ੍ਹਾ ਮਨੁੱਖ ਦੇ ਭੇਸ ਵਿੱਚ ਧਰਤੀ ਉੱਤੇ ਆਉਣ ਦੀ ਜ਼ਰੂਰਤ ਮਹਿਸੂਸ ਕਰਦਾ ਹੈ ਜਦੋਂ ਉਹ ਆਪਣੇ ਜੀਵਾਂ ਦੀ ਮਦਦ ਕਰਨਾ ਚਾਹੁੰਦਾ ਹੈ। ਬ੍ਰਹਿਮੰਡ ਦੇ ਮਾਲਕ, ਸਿਰਜਣਹਾਰ ਅਤੇ ਸ਼ਾਸਕ ਵਜੋਂ। ਉਸਨੂੰ ਸਿਰਫ ਇਹ ਕਹਿਣਾ ਹੈ "ਹੋ ਜਾ-ਅਤੇ ਇਹ ਹੋ ਜਾਂਦਾ ਹੈ!" ਉਸ ਨੂੰ ਪ੍ਰਾਣੀ ਦੀ ਜ਼ਿੰਦਗੀ ਜੀਉਣ ਦੀ ਕੋਈ ਲੋੜ ਨਹੀਂ ਹੈ, ਦੁੱਖਾਂ ਦੀਆਂ ਅਜ਼ਮਾਇਸ਼ਾਂ ਝੱਲਣੀਆਂ, ਸੁਣਨ ਵਾਲਿਆਂ ਨੂੰ ਉਪਦੇਸ਼ ਦੇਣਾ, ਉਸ ਦੁਆਰਾ ਬਣਾਏ ਗਏ ਪ੍ਰਾਣੀਆਂ ਦੁਆਰਾ ਦੁਰਵਿਵਹਾਰ ਸਹਿਣਾ। ਕੀ ਅਸੀਂ ਉਸ ਲਈ ਦੁੱਖ, ਹੰਝੂ ਅਤੇ ਅਸਫਲਤਾ ਦੀ ਕਿਸਮਤ ਨੂੰ ਸਵੀਕਾਰ ਕਰ ਸਕਦੇ ਹਾਂ? ਅਜਿਹੀ ਧਾਰਨਾ ਸਾਡੇ ਰੱਬ ਦੀ ਕੁਦਰਤ ਅਤੇ ਮਹਿਮਾ ਦਾ ਅਪਮਾਨ ਹੈ।
ਭਲਾਂ ਉਹ ਜੋ ਖੁਦ ਕਿਸੇ ਦੇ ਪੈਦਾ ਕਰਨ ਤੇ ਪੈਦਾ ਹੋਇਆ ਹੈ, ਕੀ ਉਹ ਰੱਬ ਹੋ ਸਕਦਾ ਹੈ, ਤੇ ਕੀ ਉਹ ਕਿਸੇ ਵੀ ਪ੍ਰਕਾਰ ਦੀ ਇਬਾਦਤ ਦਾ ਅਧਿਕਾਰ ਰੱਖਦਾ ਹੈ?
ਜੇ ਅਸੀਂ ਉਨ੍ਹਾਂ ਲੋਕਾਂ ਦੇ ਜੀਵਨ ਦਾ ਅਧਿਐਨ ਕਰੀਏ ਜਿਨ੍ਹਾਂ ਨੂੰ ਰੱਬ ਦੇ ਭੇਸ ਵਿੱਚ ਮੰਨਿਆ ਜਾਂਦਾ ਹੈ, ਤਾਂ ਅਸੀਂ ਸਪਸ਼ਟ ਤੌਰ ਤੇ ਦੇਖਦੇ ਹਾਂ ਕਿ ਉਨ੍ਹਾਂ ਵਿੱਚ ਕੋਈ ਵੀ ਰੱਬ ਨਹੀਂ ਸੀ। ਇਨ੍ਹਾਂ ਆਦਮੀਆਂ ਨੂੰ ਭੋਜਨ, ਪਾਣੀ, ਕੱਪੜੇ, ਆਸਰਾ ਅਤੇ ਨੀਂਦ ਦੀ ਲੋੜ ਸੀ, ਜਿਵੇਂ ਕਿ ਸਾਰੇ ਆਮ ਪ੍ਰਾਣੀਆਂ ਨੂੰ ਹੁੰਦੀ ਹੈ। ਜਦੋਂ ਇਸ ਸੰਸਾਰ ਵਿੱਚ

ਉਹਨਾਂ ਦਾ ਸਮਾਂ ਖਤਮ ਹੋ ਗਿਆ ਤਾਂ ਉਹ ਮੌਤ ਦਾ ਵਿਰੋਧ ਕਰਨ ਦੇ ਯੋਗ ਨਹੀਂ ਸਨ.

## ਕੀ ਰੱਬ ਦੀ ਮੌਤ ਹੋ ਸਕਦੀ ਹੈ?

ਬੋਧੀਆਂ ਦਾ ਮੰਨਣਾ ਹੈ ਕਿ ਨੇਪਾਲ ਵਿੱਚ ਬੁੱਧ ਦੀ ਮ੍ਰਿਤਕ ਦੇਹ ਦਾ ਸੰਸਕਾਰ ਕੀਤਾ ਗਿਆ ਸੀ ਅਤੇ ਉਸ ਦੀਆਂ ਅਸਥੀਆਂ ਨੂੰ ਅੱਠ ਵੱਖ-ਵੱਖ ਥਾਵਾਂ ਵਿੱਚ ਦਫ਼ਨਾਇਆ ਗਿਆ ਸੀ, ਜਿਨ੍ਹਾਂ ਵਿੱਚੋਂ ਹਰ ਇੱਕ ਦੇ ਉੱਪਰ ਇੱਕ ਯਾਦਗਾਰ ਬਣਾਈ ਗਈ ਸੀ। ਕੀ ਅਜਿਹਾ ਸਰੀਰ ਪੂਜਣ ਦੇ ਯੋਗ ਹੋ ਸਕਦਾ ਹੈ?

ਈਸਾਈ ਕਹਿੰਦੇ ਹਨ ਕਿ ਮਸੀਹ ਨੂੰ ਇੱਕ ਭਾਰੀ ਸਲੀਬ ਲੈ ਕੇ ਜੇਰੂਸਲੇਮ ਵਿੱਚ ਖਿੱਚਿਆ ਗਿਆ ਸੀ, ਉਸਦੇ ਸਿਰ ਉੱਤੇ ਕੰਡਿਆਂ ਦਾ ਇੱਕ ਤਾਜ ਰੱਖਿਆ ਗਿਆ ਸੀ, ਸਲੀਬ 'ਤੇ, ਉਹ ਰੋਇਆ ਅਤੇ ਮਦਦ ਲਈ ਆਪਣੇ ਰੱਬ ਨੂੰ ਪ੍ਰਾਰਥਨਾ ਕੀਤੀ. ਅਸੀਂ ਕਿਵੇਂ ਮੰਨ ਸਕਦੇ ਹਾਂ ਕਿ ਪ੍ਰਮਾਤਮਾ ਇੰਨਾ ਬੇਵੱਸ ਹੈ ਕਿ ਉਸ ਨੂੰ ਇੰਨਾ ਦੁੱਖ ਅਤੇ ਤਕਲੀਫ਼ ਸਹਿਣੀ ਪਈ ਹੈ?

ਉਸ ਹਮੇਸ਼ਾਂ ਜਿੰਦਾ ਰਹਿਣ ਵਾਲੇ (ਅੱਲਾਹ ਤਾਅਲਾ) ਉੱਪਰ ਤਵੱਕੁਲ (ਭਰੋਸਾ) ਰੱਖੋ ਜਿਸਨੂੰ ਕਦੇ ਮੌਤ ਨਹੀਂ
25:58
ਕੁਝ ਮੁਸਲਮਾਨ ਮੁਸੀਬਤ ਦੇ ਸਮੇਂ ਅਲੀ (ਰਜ਼ੀ) ਅਤੇ ਹੁਸੈਨ (ਰਜ਼ੀ) ਦਾ ਨਾਮ ਲੈਂਦੇ ਹਨ। ਉਹ ਭੁੱਲ ਜਾਂਦੇ ਹਨ ਕਿ ਅਲੀ (ਰਜ਼ੀ) ਅਤੇ ਉਸਦਾ ਪੁੱਤਰ (ਰਜ਼ੀ) ਦੋਵੇਂ ਮਨੁੱਖ ਸਨ ਜੋ ਪ੍ਰਾਣੀ ਬਣ ਕੇ ਜਿਉਂਦੇ ਸਨ ਅਤੇ ਸ਼ਹੀਦ ਹੋ ਗਏ ਸਨ।

## ਕੀ ਰੱਬ ਅਤੇ ਮਨੁੱਖ ਇੱਕ ਹੀ ਹਨ?

### ਵਹਦਾਤੁਲ-ਵੁਜੂਦ ਝੂਠ ਹੈ

ਹਿੰਦੂਆਂ ਅਤੇ ਸੂਫੀ ਦਰਵੇਸ਼ਾਂ ਵਿੱਚ ਸ਼ਿਰਕ ਦੇ ਫੈਲਣ ਵਿੱਚ, ਵਹਦਾਤੁਲ-ਵੁਜੂਦ ਦੀ ਧਾਰਨਾ ਇੱਕ ਪ੍ਰਮੁੱਖ ਕਾਰਕ ਰਹੀ ਹੈ। ਇਹ ਮੰਨਦੇ ਹਨ ਕਿ ਧਰਤੀ ਉੱਤੇ ਹਰ ਚੀਜ਼

ਰੱਬ ਦਾ ਹਿੱਸਾ ਹੈ, ਅਤੇ ਇਹ ਕਿ ਰੱਬ ਅਤੇ ਉਸਦੀ ਰਚਨਾ ਅਟੁੱਟ ਹੈ। ਇਮਾਨ ਵਾਲਾ, ਨਾਸਤਿਕ ਅਤੇ ਝੂਠਾ, ਧਰਮੀ ਅਤੇ ਦੁਸ਼ਟ, ਬਿੱਲੀ ਅਤੇ ਸੂਰ, ਸਾਰੇ ਇੱਕ ਹਨ, ਰੂਪ ਵਿੱਚ ਭਾਵੇਂ ਉਹ ਵੱਖੋ-ਵੱਖਰੇ ਦਿਸਦੇ ਹਨ, ਪਰ ਅਸਲ ਵਿੱਚ ਉਹ ਸਾਰੇ ਇੱਕੋ ਹਨ।

ਇਹ ਧਾਰਨਾ ਸੂਫੀ ਮੁਲਹਿਦ ਇਬਨੇ ਅਰਬੀ ਦੁਆਰਾ ਮੁਸਲਿਮ ਸੰਸਾਰ ਵਿੱਚ ਪੇਸ਼ ਕੀਤੀ ਗਈ ਸੀ। ਆਪਣੇ ਇੱਕ ਦੋਹੇ ਵਿੱਚ ਉਹ ਕਹਿੰਦਾ ਹੈ: "ਕੁੱਤਾ ਅਤੇ ਸੂਰ ਸਾਡੇ ਇਲਾਹਾਂ ਤੋਂ ਇਲਾਵਾ ਹੋਰ ਕੁਝ ਨਹੀਂ ਹਨ। ਅਤੇ ਜੋ ਕੁੱਝ ਵੀ ਪੂਜਿਆ ਜਾਂਦਾ ਹੈ ਉਹ (ਸਾਡਾ) ਇਲਾਹ (ਹੀ) ਹੈ।" ਇਹ ਇੱਕ ਗਲਤ ਅਤੇ ਅਗਿਆਨੀ ਧਾਰਨਾ ਹੈ, ਅਤੇ ਇਸਲਾਮ ਦੀਆਂ ਸਾਰੀਆਂ ਸਿੱਖਿਆਵਾਂ ਦਾ ਖੰਡਨ ਕਰਦੀ ਹੈ। ਉਦਾਹਰਨ ਲਈ, ਕੁਰਆਨ ਕਹਿੰਦਾ ਹੈ ਕਿ ਅੱਲ੍ਹਾ ਇਕੱਲਾ ਅਤੇ ਵਿਲੱਖਣ ਹੈ, ਪਰ ਇਹ ਸਿਧਾਂਤ ਦਾਅਵਾ ਕਰਦਾ ਹੈ ਕਿ ਅੱਲ੍ਹਾ ਅਤੇ ਉਸਦੀ ਰਚਨਾ ਸਾਰੇ ਬਰਾਬਰ ਹਨ।

ਕੁਰਆਨ ਕਹਿੰਦਾ ਹੈ ਕਿ ਅੱਲ੍ਹਾ ਦੇ ਕੋਈ ਮਾਪੇ ਜਾਂ ਬੱਚੇ ਨਹੀਂ ਹਨ, ਪਰ ਇਹ ਸਿਧਾਂਤ ਦਾਅਵਾ ਕਰਦਾ ਹੈ ਕਿ ਸਾਰੇ ਮਾਪੇ ਅਤੇ ਬੱਚੇ ਅੱਲ੍ਹਾ ਹਨ। ਕੁਰਆਨ ਇਸ ਗੱਲ 'ਤੇ ਜ਼ੋਰ ਦਿੰਦਾ ਹੈ ਕਿ ਮੁਹੰਮਦ (ﷺ) ਅੱਲ੍ਹਾ ਦੇ ਨਬੀ ਹਨ, ਅਤੇ ਸਾਰੀ ਮਨੁੱਖਜਾਤੀ ਲਈ ਆਦਰਸ਼ ਉਦਾਹਰਣ ਹਨ। ਵਹਦਤੁਲ ਵਜੂਦ ਦੀ ਧਾਰਨਾ, ਉਸ ਦੀ ਮਿਸਾਲ ਦੀ ਪਾਲਣਾ ਕਰਨ ਦੀ ਜ਼ਰੂਰਤ ਨੂੰ ਦੂਰ ਕਰਦੀ ਹੈ ਕਿਉਂਕਿ ਇਹ ਦਾਅਵਾ ਕਰਦਾ ਹੈ ਕਿ ਆਮ ਲੋਕ ਵੀ ਉਸੇ ਤਰ੍ਹਾਂ ਬ੍ਰਹਮ ਹਨ, ਇਸ ਤਰ੍ਹਾਂ ਨਬੀਆਂ ਦੀ ਕੋਈ ਮਹੱਤਵਤਾ ਨਹੀਂ ਰਹਿੰਦੀ।
ਲੋਕਾਂ ਵਿੱਚ ਇੱਕ ਆਮ ਭੁਲੇਖਾ ਹੈ ਕਿ ਸ਼ਿਰਕ ਕੇਵਲ ਮੂਰਤੀਆਂ ਦੀ ਪੂਜਾ ਕਰਨਾ ਹੈ ਅਤੇ ਇਹ ਜੋ ਕੁਝ ਇਬਾਦਤ ਅਸੀਂ ਕਰਦੇ ਹਾਂ ਉਹ ਸ਼ਿਰਕ ਨਹੀਂ।
ਸਾਨੂੰ ਇਹ ਜਾਣਨ ਦੀ ਲੋੜ ਹੈ ਕਿ ਅੱਲ੍ਹਾ ਦੇ ਨਜ਼ਦੀਕ, ਸ਼ਿਰਕ ਸਭ ਤੋਂ ਵੱਡਾ ਪਾਪ ਕਿਉਂ ਹੈ? ਇਹ ਸਭ ਤੋਂ ਵੱਡੀ ਬੇਇਨਸਾਫ਼ੀ ਅਤੇ ਜ਼ੁਲਮ ਮਨੁੱਖਤਾ ਕਿਵੇਂ ਕਰ ਸਕਦੀ ਹੈ? ਅਤੇ ਉਨ੍ਹਾਂ ਅਭਿਆਸਾਂ ਵਿਚ ਪੈਣ ਤੋਂ ਕਿਵੇਂ ਬਚਿਆ ਜਾ ਸਕਦਾ ਹੈ ਜੋ ਸ਼ਿਰਕ ਹਨ।

(2) ਸਿਫਾਤ (ਗੁਣਾਂ) ਵਿੱਚ ਸ਼ਿਰਕ ਦਾ ਮਤਲਬ ਇਹ ਹੈ ਕਿ ਜੋ ਸਿਫ਼ਾਤ (ਗੁਣ) ਅੱਲ੍ਹਾ ਤਾਅਲਾ ਲਈ ਖਾਸ ਹਨ, ਅਤੇ ਜਿਸ ਕਾਮਿਲ ਤਰੀਕੇ ਨਾਲ ਇਹ ਗੁਣ ਅੱਲ੍ਹਾ ਤਾਅਲਾ ਲਈ ਹਨ, ਉਸੇ ਤਰ੍ਹਾਂ ਇਹ ਗੁਣ ਕਿਸੇ ਦੂਸਰੇ ਵਿੱਚ ਵੀ ਮੰਨੇ ਜਾਣ । ਜਿਵੇਂ ਕਿ ਗੈਬ ਦਾ ਇਲਮ, ਜਰੂਰਤਾਂ ਨੂੰ ਪੂਰੀਆਂ ਕਰਨ ਵਾਲਾ, ਗੈਬ ਦੇ ਵਿੱਚ ਮਦਦ ਕਰਨ ਵਾਲਾ, ਹਰ ਕਿਸੇ ਦੀ ਦੁਆ ਨੂੰ ਸੁਣਨ ਵਾਲਾ, ਅਤੇ ਹਰ ਇੱਕ ਦੇ ਹਾਲਾਤ ਤੋਂ ਜਾਣੂ, ਬਿਮਾਰੀ ਦੂਰ ਕਰਨ ਵਾਲਾ, ਔਲਾਦ ਦੇਣ ਵਾਲਾ, ਜਿੰਦਾ ਨੂੰ ਮੌਤ ਅਤੇ ਮੁਰਦਾ ਨੂੰ ਜਿੰਦਗੀ ਦੇਣ ਵਾਲਾ,ਆਦਿ। ਅੱਲ੍ਹਾ ਸੁਬਹਾਨਾ ਵ ਤਾਅਲਾ ਤੋਂ ਇਲਾਵਾ ਕਿਸੇ ਹੋਰ ਨੂੰ ਵੀ ਇਹਨਾਂ ਗੁਣਾਂ ਵਾਲਾ ਮੰਨਣਾ।

ਅਬੂ ਹੁਰੈਰਾ (ਰਜ਼ੀ ਅੱਲਾਹੂ ਅਨਹੂ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਅੱਲ੍ਹਾ ਤਾਅਲਾ ਨੇ ਫ਼ਰਮਾਇਆ: ਆਦਮ ਦਾ ਪੁੱਤਰ ਮੇਰੇ ਵਿਰੁੱਧ ਝੂਠ ਬੋਲਦਾ ਹੈ ਅਤੇ ਉਸਨੂੰ ਅਜਿਹਾ ਕਰਨ ਦਾ ਕੋਈ ਅਧਿਕਾਰ ਨਹੀਂ ਹੈ; ਅਤੇ ਉਹ ਮੈਨੂੰ ਗਾਲੀ ਦਿੰਦਾ ਹੈ ਉਸਨੂੰ ਅਜਿਹਾ ਕਰਨ ਦਾ ਕੋਈ ਅਧਿਕਾਰ ਨਹੀਂ ਹੈ । ਉਸ ਦਾ ਮੇਰੇ ਵਿਰੁੱਧ ਝੂਠ ਬੋਲਣਾ ਉਸ ਦਾ ਇਹ ਕਹਿਣਾ ਹੈ ਕਿ ਮੈਂ ਉਸ ਨੂੰ ਦੁਬਾਰਾ ਜ਼ਿੰਦਾ ਨਹੀਂ ਕਰਾਂਗਾ ਜਿਸ ਤਰ੍ਹਾਂ ਮੈਂ ਉਸ ਨੂੰ ਪਹਿਲੀ ਵਾਰ ਬਣਾਇਆ ਸੀ। ਮੇਰੇ ਲਈ ਇਹ ਦੋਵੇਂ ਆਸਾਨ ਹਨ। ਅਤੇ ਉਸਦਾ ਮੈਨੂੰ ਗਾਲਾਂ ਕੱਢਣਾ, ਉਸਦਾ ਇਹ ਕਹਿਣਾ ਹੈ ਕਿ ਅੱਲ੍ਹਾ ਨੇ ਇੱਕ ਪੁੱਤਰ ਨੂੰ ਜਨਮ ਦਿੱਤਾ ਹੈ, ਜਦੋਂ ਕਿ ਮੈਂ ਅਹਦ ਅਤੇ ਸਮਦ ਹਾਂ (ਇੱਕ ਹਾਂ ਅਤੇ ਸਭ ਨੂੰ ਮੇਰੀ ਜਰੂਰਤ ਹੈ ਪਰ ਮੈਨੂੰ ਕਿਸੇ ਦੀ ਜਰੂਰਤ ਨਹੀਂ), ਮੈਨੂੰ ਕਿਸੇ ਨੇ ਨਹੀਂ ਜਨਮਿਆਂ ਅਤੇ ਨਾ ਹੀ ਮੈਂ ਕਿਸੇ ਨੂੰ ਜੰਮਿਆਂ ਹੈ ਅਤੇ ਮੇਰੇ ਵਰਗਾ ਕੋਈ ਨਹੀਂ ਹੈ।
ਸਹੀ ਬੁਖਾਰੀ 4974

ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ:
ਅਨੁਵਾਦ: (ਕੋਈ) ਅੱਲ੍ਹਾ ਤਾਅਲਾ ਦੀ ਔਲਾਦ ਕਿਵੇ ਹੋ ਸਕਦੀ ਹੈ, ਹਾਲਾਂਕਿ ਉਸ ਦੀ ਕੋਈ ਸਾਥੀ (ਪਤਨੀ) ਤਾਂ ਹੈ ਨਹੀਂ, ਅਤੇ ਅੱਲ੍ਹਾ ਤਾਅਲਾ ਨੇ (ਤਾਂ) ਸਭ ਕੁਝ ਪੈਦਾ ਕੀਤਾ ਹੈ ਅਤੇ ਉਹ ਸਭ ਕੁਝ ਚੰਗੀ ਤਰ੍ਹਾਂ ਜਾਣਦਾ ਹੈ।
6:101

ਯਹੂਦੀਆਂ ਅਤੇ ਈਸਾਈਆਂ ਨੇ ਆਪਣੇ-ਆਪਣੇ ਨਬੀਆਂ ਨੂੰ ਅੱਲ੍ਹਾ ਦਾ ਪੁੱਤਰ ਬਣਾ ਕੇ, ਮੱਕਾ ਦੇ ਮੁਸ਼ਰਿਕਾਂ ਨੇ ਫ਼ਰਿਸ਼ਤਿਆਂ ਨੂੰ ਅੱਲ੍ਹਾ ਦੀਆਂ ਧੀਆਂ ਬਣਾ ਕੇ, ਅਤੇ ਉੱਮਤ ਦੇ ਕੁੱਝ ਸੂਫੀ ਜਾਹਿਲਾਂ ਨੇ ਇੱਕ ਮਨਘੜਤ ਰਵਾਇਤ ਦਾ ਹਵਾਲਾ ਦਿੰਦੇ ਹੋਏ ਅੱਲ੍ਹਾ ਦੇ ਨਬੀ (ﷺ) ਨੂੰ "ਨੂਰ ਰੁੱਮ ਮਿਨ ਨੂਰ ਅੱਲ੍ਹਾ' (ਅੱਲ੍ਹਾ ਦੇ ਨੂਰ ਦਾ ਇੱਕ ਟੁਕੜਾ) ਬਣਾ ਕੇ, ਅੱਲ੍ਹਾ ਦੀ ਜਾਤ ਵਿੱਚ ਸ਼ਿਰਕ ਕੀਤਾ ਹੈ।
(ਅਸਤਗਫਿਰੁੱਲ੍ਹਾ)

## ਜਾਤ ਅਤੇ ਸਿਫ਼ਾਤ ਵਿੱਚ ਸ਼ਿਰਕ ਕਿਵੇ ਕੀਤਾ ਗਿਆ

1. ਕਿਸੇ ਨੂੰ ਉਸਦੀ ਔਲਾਦ, ਪੁੱਤਰ ਜਾਂ ਧੀ ਮੰਨਣਾ, ਜਾਂ ਕਿਸੇ ਨੂੰ ਉਸਦੀ ਪਤਨੀ ਮੰਨਣਾ (ਜਿਵੇਂ ਯਹੂਦੀਆਂ ਨੇ ਕਿਹਾ ਕਿ ਉਜੈਰ (ਅਲੈਈ ਹਿਸ ਸਲਾਮ) ਅੱਲ੍ਹਾ ਦੇ ਪੁੱਤਰ ਹਨ, ਅਤੇ ਈਸਾਈਆਂ ਨੇ ਕਿਹਾ ਈਸਾ (ਅਲੈਈ ਹਿਸ ਸਲਾਮ) ਅੱਲ੍ਹਾ ਦੇ ਪੁੱਤਰ ਹਨ ਅਤੇ ਮਰੀਅਮ (ਅਲੈਈ ਹਿਸ ਸਲਾਮ) ਉਸਦੀ ਪਤਨੀ ਮੰਨਿਆ, ਅਤੇ ਅਰਬ ਦੇ ਕੁੱਝ ਜਾਹਿਲ ਲੋਕਾਂ ਨੇ ਕਿਹਾ ਕਿ ਫਰਿਸ਼ਤੇ ਅੱਲ੍ਹਾ ਧੀਆਂ ਹਨ ਆਦਿ)

2. ਕਿਸੇ ਨੂੰ ਅੱਲ੍ਹਾ ਦਾ ਹਿੱਸਾ ਮੰਨਣਾ, ( ਜਿਵੇਂ ਈਸਾਈਆਂ ਨੇ ਕਿਹਾ ਕਿ ਅੱਲ੍ਹਾ ਇੱਕ ਤਿੱਕੜੀ (ਤ੍ਰਾਇਕ) ਹੈ, ਰੱਬ, ਈਸਾ,ਅਤੇ ਰੂਹ ਜਾਂ ਰੱਬ, ਈਸਾ,ਅਤੇ ਮਰੀਅਮ, ਇਸੇ ਤਰ੍ਹਾਂ ਸਿੱਖ ਅਤੇ ਹਿੰਦੂ ਵੀ ਆਪਣੇ ਗੁਰੂਆਂ ਅਤੇ ਭਗਵਾਨਾ ਨੂੰ ਰੱਬ ਦਾ ਹਿੱਸਾ ਮੰਨਦੇ ਹਨ, ਅਤੇ ਮੁਸਲਮਾਨਾਂ ਵਿੱਚ ਕੁੱਝ ਗੁੰਮਰਾਹ ਕੁਨ ਸੂਫੀਆਂ ਨੇ ਵੀ ਅਜਿਹੇ ਅਕੀਦੇ ਇਹਨਾਂ ਕੌਮਾਂ ਤੋਂ ਲੇ ਲਏ ਅਤੇ ਕੁੱਝ ਖੁਦ ਘੜ ਲਏ ਜਿਵੇਂ ਕਿ ਅਕੀਦਾ ਵਹਦਾ ਤੁਲ ਵੁਜ਼ੂਦ (ਕਿ ਹਰ ਸ਼ੈਅ ਜੋ ਮੌਜੂਦ ਹੈ, ਅੱਲ੍ਹਾ ਉਸ ਵਿੱਚ ਜਾਤ ਦੇ ਲਿਹਾਜ ਤੋਂ ਮੌਜੂਦ ਹੈ, ਜਿਵੇਂ ਹਿੰਦੂ ਵਿਸ਼ਵਾਸ ਹੈ ਕਿ ਕਣ ਕਣ ਵਿੱਚ ਸ਼ੰਕਰ ਮੌਜੂਦ ਹੈ), ਇਸੇ ਤਰ੍ਹਾਂ ਇਹਨਾਂ ਸੂਫੀਆਂ ਨੇ ਅਕੀਦਾ ਹੁਲੂਲ ਵੀ ਘੜਿਆ ਜਾਂ ਕਹਿ ਸਕਦੇ ਹਾਂ ਕਿ ਯਹੂਦੀਆਂ ਅਤੇ ਇਸਾਈਆਂ ਤੋਂ ਨਕਲ ਕਰ ਲਿਆ ਕਿ ਰੱਬ ਕਿਸੇ ਸ਼ੈਅ ਵਿੱਚ ਹੁਲੂਲ ਕਰ ਜਾਂਦਾ ਹੈ (ਕਿਸੇ ਮੱਖਲੂਕ ਦੇ ਅੰਦਰ ਆ ਜਾਂਦਾ ਹੈ)

3. ਇਹ ਮੰਨਣਾ ਕੇ ਅੱਲ੍ਹਾ ਤਾਅਲਾ ਕਿਸੇ ਦੇ ਅੰਦਰ ਹੁਲੂਲ ਕਰ ਗਏ ਹਨ ਅਤੇ ਉਹ ਰੱਬ ਬਣ ਗਿਆ ਹੈ, (ਇਹ ਅਕੀਦਾ ਹੁਲੂਲ ਇੱਕ ਮੁਲਹਿਦ ਅਤੇ ਗੁੰਮਰਾਹ ਸੂਫੀ

ਇਬਨੇ ਅਰਬੀ ਨੇ ਘੜਿਆ ਜਾਂ ਕਹਿ ਸਕਦੇ ਹਾਂ ਕਿ ਯਹੂਦੀਆਂ ਅਤੇ ਇਸਾਈਆਂ ਤੋਂ ਨਕਲ ਕਰ ਲਿਆ, ਇਸ ਸੂਫੀ ਦੇ ਸਮੇਂ ਦੇ ਮੁਸਲਮਾਨਾ ਦੇ ਵਿਦਵਾਨਾ (ਅਹਿਲੇ ਇਲਮ) ਨੇ ਇਸਦੇ ਕਾਫਿਰ ਹੋਣ ਦਾ ਫਤਵਾ ਵੀ ਦਿੱਤਾ, ਪਰ ਅੱਜ ਸਾਡੇ ਵਿੱਚ ਮੌਜੂਦ ਦਿਉਬੰਦੀ ਅਤੇ ਬਰੇਲਵੀ ਇਸਨੂੰ ਸੇਖ ਏ ਅਕਬਰ (ਸਭ ਤੋਂ ਵੱਡਾ ਸੇਖ) ਦੱਸਦੇ ਹਨ)

4. ਇਹ ਮੰਨਣਾ ਕੇ ਅੱਲ੍ਹਾ ਦੁਨੀਆ ਦੀ ਹਰ ਸ਼ੈਅ ਵਿੱਚ ਮੌਜੂਦ ਹੈ (ਇਹ ਅਕੀਦਾ ਵਹਦਾ ਤੁਲ ਵੁਜੂਦ ਵੀ ਮੁਲਹਿਦ ਸੂਫੀ ਇਬਨੇ ਅਰਬੀ, ਅਤੇ ਮੁਲਹਿਦ ਮੰਨਸੂਰ ਅਲ ਹੱਲਾਜ ਵਰਗੇ ਲੋਕਾਂ ਨੇ ਆਵਾਮ ਵਿੱਚ ਆਮ ਕੀਤਾ, ਅਤੇ ਉਹਨਾ ਨੂੰ ਅੱਲ੍ਹਾ ਦੀ ਤੌਹੀਦ ਦੀਆਂ ਰੌਸ਼ਨ ਵਾਦੀਆਂ ਵਿੱਚੋਂ ਕੱਢ ਬਿਦਾਅਤ, ਸ਼ਿਰਕ ਅਤੇ ਕੁਫ਼ਰ ਦੀਆਂ ਜ਼ੁਲਮ, ਅਤੇ ਹਨੇਰੇ ਨਾਲ ਭਰਪੂਰ ਘਾਟੀਆਂ ਵਿੱਚ ਲਿਜਾ ਛੁੱਟਿਆ,ਅਤੇ ਦਿਓਬੰਦੀ ,ਬਰੇਲਵੀ ਲੋਕਾਂ ਨੇ ਇਸੇ ਅਕੀਦੇ ਨੂੰ ਜਾਰੀ ਰੱਖਿਆ ਜੋ ਕਿ ਦਿਓਬੰਦੀਆਂ ਦੇ ਸਭ ਤੋਂ ਵੱਡੇ ਪੀਰ ਅਤੇ ਬਜ਼ੁਰਗ ਇਮਦਾਦ ਉਲਾਹ ਮੁਹਾਜਰ ਮੱਕੀ ਦੀਆਂ ਕਿਤਾਬਾਂ ਵਿੱਚ ਸਾਫ ਤੌਰ ਤੇ ਪੜ੍ਹਿਆ ਜਾ ਸਕਦਾ ਹੈ)

5. ਇਹ ਮੰਨਣਾ ਕੇ ਅੱਲ੍ਹਾ ਤਾਅਲਾ ਦੀਆਂ ਕੁੱਝ ਜਾਂ ਸਾਰੀਆਂ ਸਿਫ਼ਾਤ (ਗੁਣ) ਫਲਾਂ ਅੰਦਰ ਆ ਗਏ ਹਨ (ਜਿਵੇਂ ਕਿ ਇਮਦਾਦ ਉਲਾਹ ਮੁਹਾਜਰ ਮੱਕੀ ਲਿਖਦਾ ਹੈ ਕਿ ਬੰਦੇ ਅੰਦਰ ਰੱਬ ਦੇ ਗੁਣ (ਸਿਫ਼ਾਤ) ਆ ਜਾਂਦੇ ਹਨ ਅਤੇ ਉਹ ਜਾਹਿਰ ਦੇ ਵਿੱਚ ਬੰਦਾ ਅਤੇ ਬਾਤਿਨ ਦੇ ਵਿੱਚ ਖੁਦਾ (ਅੱਲ੍ਹਾ) ਹੋ ਜਾਂਦਾ ਹੈ)

6. ਇਹ ਮੰਨਣਾ ਕਿ ਰੱਬ ਕਿਸੇ ਇਨਸਾਨ ਦਾ ਰੂਪ ਧਾਰਨ ਕਰਕੇ ਦੁਨੀਆ ਤੇ ਆਇਆ ਹੈ, ਜਾਂ ਫਲਾਂ ਇਨਸਾਨ ਰੱਬੀ ਅਵਤਾਰ ਹਨ, ਜਿਹਨਾਂ ਵਿੱਚ ਰੱਬ ਦੇ ਗੁਣ ਹਨ, ਜਾਂ ਉਹ ਰੱਬ ਵਿੱਚੋਂ ਹੀ ਨਿਕਲੇ ਹਨ, ਰੱਬ ਦੀ ਜਾਤ ਜਾਂ ਨੂਰ ਦੇ ਹੀ ਟੁਕੜੇ ਹਨ। (ਇਹ ਹਿੰਦੂ ਅਤੇ ਸਿੱਖਾਂ ਦਾ ਆਮ ਅਕੀਦਾ ਹੈ ਕਿ ਉਹਨਾਂ ਦੇ ਭਗਵਾਨ ਜਾਂ ਗੁਰੂ ਰੱਬ ਦੇ ਅਵਤਾਰ ਹਨ, ਸਦ ਅਫਸੂਸ ਕਿ ਕੁੱਝ ਅਖੌਤੀ ਮੁਸਲਮਾਨ ਵੀ ਇਸਤੋਂ ਪਿੱਛੇ ਨਾ ਰਹੇ ਅਤੇ ਉਹਨਾਂ ਗੁੰਮਰਾਹ ਸੂਫੀਆਂ ਨੇ ਅੱਲ੍ਹਾ ਦੇ ਪਿਆਰੇ ਨਬੀ (ﷺ) ਮੁਹੰਮਦ ਬਾਰੇ ਇਹ ਅਕੀਦਾ ਘੜ ਲਿਆ ਕਿ ਰੱਬ ਖੁਦ ਹੀ ਮੁਹੰਮਦ ਦੇ ਅਵਤਾਰ ਵਿੱਚ ਦੁਨੀਆ ਤੇ ਆ ਗਿਆ)

7. ਕਿਸੇ ਨੂੰ ਅੱਲ੍ਹਾ ਤਾਅਲਾ ਦੀ ਜਾਤ ਜਾਂ ਨੂਰ ਦਾ ਇੱਕ ਹਿੱਸਾ ਜਾਂ ਟੁਕੜਾ ਮੰਨਣਾ। (ਯਹੂਦੀ,ਈਸਾਈ, ਹਿੰਦੂ ਅਤੇ ਸਿੱਖਾਂ ਦੀ ਤਰ੍ਹਾਂ ਇਹਨਾਂ ਗੁੰਮਰਾਹ ਸੂਫੀਆਂ ਨੇ ਇਹ ਅਕੀਦਾ ਘੜ ਲਿਆ ਕਿ ਮੁਹੰਮਦ ਇਨਸਾਨ (ਬਸ਼ਰ ਨਹੀਂ) ਬਲਕਿ ਅੱਲ੍ਹਾ ਦੇ ਨੂਰ ਦਾ ਹੀ ਇੱਕ ਟੁਕੜਾ ਹਨ, (ਜਿਵੇਂ ਹਿੰਦੂਆਂ ਵਿੱਚ ਮੋਕਸ਼ (ਕਿ ਮੁਕਤਿ ਪ੍ਰਾਪਤ ਕਰਨ ਵਾਲਾ ਉਸ ਵਿੱਚ ਲੀਨ ਹੋ ਜਾਵੇਗਾ, ਅਤੇ ਸਿੱਖਾਂ ਵਿੱਚ ਜੋਤੀ ਜੋਤ (ਕਿ ਸਭ ਗੁਰੂ ਇੱਕ ਹੀ ਜੋਤ ਵਿੱਚੋਂ ਨਿਕਲੇ ਅਤੇ ਉਸੇ ਵਿੱਚ ਸਮਾ ਗਏ, ਇਹ ਵੀ ਮੋਕਸ਼ ਵਾਲੇ ਅਕੀਦੇ ਦਾ ਹੀ ਇੱਕ ਮਿਲਦਾ ਜੁਲਦਾ ਰੂਪ ਹੈ)

ਅੱਲ੍ਹਾ ਇੱਕ ਹੈ ਅਤੇ ਆਪਣੇ ਆਪ ਵਿੱਚ ਇਕੱਲਾ ਹੈ, ਕੋਈ ਉਸ ਦਾ ਹਿੱਸਾ ਨਹੀਂ, ਉਸ ਦਾ ਕੋਈ ਪੁੱਤਰ ਨਹੀਂ, ਨਾ ਧੀਆਂ, ਨਾ ਪਤਨੀ, ਨਾ ਪਿਤਾ, ਨਾ ਮਾਂ, ਨਾ ਉਸ ਤੋਂ ਕੋਈ ਪੈਦਾ ਹੋਇਆ ਹੈ, ਨਾ ਉਹ ਕਿਸੇ ਤੋਂ ਪੈਦਾ ਹੋਇਆ ਹੈ, ਅਤੇ ਉਸ ਦਾ ਕੋਈ ਹਮਸਰ,ਹਮਪੱਲਾ ਨਹੀਂ ਹੈ। ਉਸ ਵਰਗੀ ਕੋਈ ਸ਼ੈਅ ਨਹੀਂ

ਅਸਲ ਵਿੱਚ ਅੱਲ੍ਹਾ (ਇਕੱਲਾ ਹੀ) ਇਕ (ਸੱਚਾ,ਬਰਹੱਕ) ਇਲਾਹ ਹੈ, ਉਹ ਪਾਕ (ਅਤੇ ਬਹੁਤ ਉੱਚਾ ਹੈ) ਇਸ ਗੱਲ ਤੋਂ ਕਿ ਕੋਈ ਉਸਦਾ ਪੁੱਤਰ ਹੋਵੇ (ਜਾਂ ਔਲਾਦ).
4:171

ਅਤੇ ਉਹਨਾਂ ਨੇ ਅੱਲ੍ਹਾ ਦੇ ਕੁੱਝ ਬੰਦਿਆਂ ਨੂੰ ਉਸਦਾ ਹਿੱਸਾ ਬਣਾ ਦਿੱਤਾ

ਫਿਰ ਵੀ ਉਹ ਉਸਦੇ ਕੁਝ ਬੰਦਿਆਂ ਨੂੰ ਉਸਦੇ ਨਾਲ ਹਿੱਸਾ ਦਿੰਦੇ ਹਨ (ਇਹ ਦਿਖਾਵਾ ਕਰਕੇ ਕਿ ਇਹ ਉਸਦੇ ਬੱਚੇ ਹਨ, ਅਤੇ ਉਹਨਾਂ ਨੂੰ ਉਸਦੀ ਇਬਾਦਤ ਵਿੱਚ ਬਰਾਬਰ ਜਾਂ ਸਹਿ-ਭਾਗੀਦਾਰ ਸਮਝਦੇ ਹੋਏ)। ਦਰਅਸਲ, ਮਨੁੱਖ ਸਪੱਸ਼ਟ ਤੌਰ 'ਤੇ ਨਾਸ਼ੁਕਰਾ, ਬੇਈਮਾਨ ਹੈ !
43:15

## ਕੁਰਆਨ ਦੀਆਂ ਇਹਨਾਂ 5 ਆਇਤਾਂ ਤੇ ਗੌਰ ਓ ਫਿਕਰ

### (ਨਿੱਦ, ਅਨਦਾ-ਦਨ) 2:22

ਇਸ ਲਈ (ਕਿਸੇ ਨੂੰ ਵੀ) ਅੱਲ੍ਹਾ ਦਾ (ਨਿੱਦ) ਅਨਦਾ-ਦਨ (ਹਮਪੱਲਾ,ਪ੍ਰਤੀਯੋਗੀ, ਜਾਤ ਅਤੇ ਸਿਫ਼ਾਤ ਵਿੱਚ ਬਰਾਬਰ ਦਾ, ਵਿਰੋਧੀ,ਬਰਾਬਰ ਦੇ ਗੁਣਾ ਵਾਲਾ) ਨਾ ਬਣਾਓ ਜਦੋਂ ਕਿ ਤੁਸੀਂ ਜਾਣਦੇ ਹੋ (ਕਿ ਉਸ ਵਰਗਾ ਕੁਝ ਨਹੀਂ ਹੈ, ਅਤੇ ਉਸ ਤੋਂ ਇਲਾਵਾ ਕੋਈ ਵੀ ਇਬਾਦਤ ਦੇ ਲਾਇਕ ਨਹੀਂ ਹੈ)।

2:22

[ਫਿਰ (ਇਬਾਦਤ ਵਿਚ) ਅੱਲ੍ਹਾ ਦੇ ਵਿਰੋਧੀ ਨਾ ਬਣਾਓ ਜਦੋਂ ਕਿ ਤੁਸੀਂ ਜਾਣਦੇ ਹੋ (ਕਿ ਉਸ ਦੀ ਪੂਜਾ ਕਰਨ ਦਾ ਅਧਿਕਾਰ ਇਕੱਲੇ ਨੂੰ ਹੈ)]

ਅਤੇ ਲੋਕਾਂ ਵਿੱਚੋਂ ਕੁਝ ਅਜਿਹੇ ਵੀ ਹਨ ਜਿਹੜੇ ਅੱਲਾਹ ਤਾਅਲਾ ਨਾਲ, ਦੂਜਿਆਂ ਨੂੰ (ਉਸ ਦਾ) ਅਨਦਾਦਨ (ਨਿੱਦ-ਹਮਪੱਲਾ-ਵਿਰੋਧੀ-ਸ਼ਰੀਕ-ਪ੍ਰਤੀਯੋਗੀ-ਜਾਤ ਅਤੇ ਸਿਫ਼ਾਤ ਵਿੱਚ ਬਰਾਬਰ ਦਾ) ਠਹਿਰਾਉਂਦੇ ਹਨ

2:165

(ਅਨਦਾਦਨ-ਨਿੱਦ)-ਜਿਸ ਨੂੰ ਅੱਲ੍ਹਾ ਸੁਬਹਾਨਾ ਵਾ ਤਾਅਲਾ ਦੀ ਨਫ਼ਸ (ਜਾਤ)-ਸਿਫ਼ਾਤ (ਗੁਣਾਂ), ਅਫਆਲ (ਕੰਮਾਂ) ਵਿੱਚ ਸਾਂਝੀ-ਸ਼ਰੀਕ-ਪ੍ਰਤੀਯੋਗੀ ਠਹਿਰਾਇਆ ਜਾਵੇ, ਖਾਸ ਕਰ ਤੱਖਲੀਕ ਵਿੱਚ) (ਕਿਸੇ ਨੂੰ ਅੱਲ੍ਹਾ ਦਾ ਪ੍ਰਤੀਯੋਗੀ, ਅੱਲ੍ਹਾ ਦੇ ਬਰਾਬਰ ਗੁਣਾਂ ਵਾਲਾ, ਜਾਂ ਅੱਲ੍ਹਾ ਦੀ ਟੱਕਰ ਦਾ ਸਮਝਿਆ ਜਾਵੇ)

### (ਸਮੀਂਆ) 19:65

ਕੀ ਤੁਹਾਡੇ ਇਲਮ ਵਿੱਚ ਅੱਲਾਹ ਤਾਅਲਾ ਦਾ ਕੋਈ ਹਮ-ਨਾਮ (ਹਮਸਰ) ਕੋਈ ਹੋਰ ਵੀ ਹੈ ?

19:65

ਕੀ ਤੂੰ ਉਸ ਦੇ ਨਾਮ ਦੇ ਲਾਇਕ ਕਿਸੇ ਨੂੰ ਜਾਣਦਾ ਹੈਂ?

ਕੀ ਤੁਸੀਂ ਕਿਸੇ ਅਜਿਹੇ ਨੂੰ ਜਾਣਦੇ ਹੋ ਜੋ ਉਸ ਦੇ ਸਮਾਨ ਹੈ?

[ਕੀ ਤੁਸੀਂ ਉਸ ਨਾਲ (ਕਿਸੇ ਪ੍ਰਕਾਰ ਦੀ) ਕੋਈ ਸਮਾਨਤਾ (ਰੱਖਣ ਵਾਲੇ ਕਿਸੇ ਇੱਕ ਨੂੰ ਵੀ) ਜਾਣਦੇ ਹੋ?]

(ਬੇਸ਼ੱਕ ਕੋਈ ਵੀ ਉਸ ਦੇ ਸਮਾਨ ਜਾਂ ਸਹਿ-ਸਮਾਨ ਜਾਂ ਤੁਲਨਾਤਮਕ ਨਹੀਂ ਹੈ, ਅਤੇ ਉਸ ਦਾ ਕੋਈ ਵੀ ਸਾਥੀ (ਸ਼ਰੀਕ) ਨਹੀਂ ਹੈ)। [ਉਸ ਵਰਗਾ ਕੁਝ ਵੀ ਨਹੀਂ ਹੈ ਅਤੇ ਉਹ ਸਭ ਸੁਣਨ ਵਾਲਾ, ਸਭ ਕੁਝ ਦੇਖਣ ਵਾਲਾ ਹੈ]

ਅੱਲ੍ਹਾ ਤਾਅਲਾ ਦੇ ਹਰ ਨਾਮ ਵਿੱਚ ਕੋਈ ਸਿਫ਼ਾਤ ਹੁੰਦੀ ਹੈ,ਕੀ ਕੋਈ ਵੀ ਅਜਿਹਾ ਹੈ ਜਿਸ ਕੋਲ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਵਰਗੀਆਂ ਕਾਮਿਲ ਸਿਫ਼ਾਤ ਹੋਣ, ਅੱਲ੍ਹਾ ਤਾ ਅਲਾ ਅਰ ਰੱਜ਼ਾਕ ਹੈ, ਕੀ ਤੁਹਾਡੀ ਨਜਰ ਵਿੱਚ ਕੋਈ ਹੋਰ ਵੀ ਅਜਿਹਾ ਹੈ ਜੋ ਹਰ ਮੱਖਲੂਕ ਨੂੰ ਉਸਦਾ ਰਿਜ਼ਕ ਪ੍ਰਦਾਨ ਕਰਦਾ ਹੋਵੇ?

(ਕੁਫ਼) 112:1-4

(ਪੂਰੀ ਦ੍ਰਿੜਤਾ ਨਾਲ) ਕਹੋ: ਉਹ ਅੱਲ੍ਹਾ ਹੈ, ਜੋ ਅਹਦ ਹੈ (ਵਿਲੱਖਣ ਰੂਪ ਵਿੱਚ ਇੱਕ ਹੈ) (ਉਸ ਦੇ ਸੰਪੂਰਨ ਨਾਮਾਂ (ਅਸਮਾਂ), ਗੁਣਾਂ (ਸਿਫ਼ਾਤ), ਕੰਮਾਂ (ਅਫਆਲ ) ਅਤੇ ਉਸਦੇ ਹਕੂਕ ਅਤੇ ਇਬਾਦਤ ਕਰਨ ਦੇ ਅਧਿਕਾਰ ਵਿੱਚ)

ਅੱਲ੍ਹਾ, ਅਸ ਸਮਦ ਹੈ (ਸਦੀਵੀ, ਆਤਮ-ਨਿਰਭਰ ਮਾਲਕ) (ਉਸ ਦੇ ਗੁਣਾਂ ਵਿੱਚ ਅਤਿਅੰਤ ਸੰਪੂਰਨਤਾ, ਜਿਸ ਵੱਲ ਸਾਰੇ ਜੀਵ ਆਪਣੀਆਂ ਲੋੜਾਂ ਲਈ ਮੁੜਦੇ ਹਨ ਜਦੋਂ ਕਿ ਉਸਨੂੰ ਕਿਸੇ ਦੀ ਕੋਈ ਲੋੜ ਨਹੀਂ)।

ਨਾ ਉਸ ਨੇ ਜਨਮ ਦਿੱਤਾ (ਇਸ ਤਰ੍ਹਾਂ ਕਿ ਉਹ ਪਿਤਾ ਬਣ ਗਿਆ) ਅਤੇ ਨਾ ਹੀ ਉਹ ਪੈਦਾ ਹੋਇਆ (ਇਸ ਤਰ੍ਹਾਂ ਕਿ ਉਹ ਕਿਸੇ ਦੀ ਔਲਾਦ ਬਣ ਗਿਆ)।

ਅਤੇ ਉਸ ਦੇ ਕੁੱਫ਼ (ਸੰਪੂਰਣ ਨਾਮਾਂ, ਗੁਣਾਂ ਅਤੇ ਕੰਮਾਂ ਵਿੱਚ) (ਉਸਦੇ ਬਰਾਬਰ, ਸਮਾਨ ਜਾਂ ਤੁਲਨਾਤਮਕ, ਹਮਸਰ, ਹਮਪੱਲਾ) ਕੋਈ ਇੱਕ ਵੀ ਨਹੀਂ ਹੈ।

(ਮਿਸਲਿਹੀ) 42:11

ਉਸਦੇ (ਅੱਲਾਹ) ਦੇ ਮਿਸਲ ਕੋਈ ਚੀਜ਼ ਨਹੀਂ ਉਹ ਅਸ ਸਮੀਂ ਅਲ ਬਸੀਰ ਹੈ
42:11
(ਉਸ ਵਰਗੀ ਕੋਈ ਸ਼ੈ ਨਹੀਂ)
ਉਸ ਵਰਗਾ ਕੁਝ ਵੀ ਨਹੀਂ ਹੈ, ਅਤੇ ਉਹ ਸਭ ਸੁਣਨ ਵਾਲਾ, ਸਭ ਕੁਝ ਦੇਖਣ ਵਾਲਾ ਹੈ।

(ਅਲ ਹਈ, ਅਲ ਕੱਯੂਮ) 2:255

ਅੱਲ੍ਹਾ (ਉਹ ਹੈ) ! ਲਾ ਇਲਾਹਾ ਇੱਲਾ ਹੁਵਾ (ਉਸ ਤੋਂ ਇਲਾਵਾ ਕੋਈ ਇਲਾਹ ਨਹੀਂ ਹੈ, [ਕੋਈ ਮਾਅਬੂਦ ਨਹੀਂ] (ਕੋਈ ਇਬਾਦਤ ਦੇ ਲਾਇਕ ਨਹੀਂ ਹੈ), ਅਲ ਹਈ (ਸਦੀਵੀ ਜੀਵਤ, ਸਦਾ-ਸਦਾ ਲਈ ਜਿੰਦਾ ਰਹਿਣ ਵਾਲਾ), ਅਲ ਕੱਯੂਮ (ਸਭ ਹੋਂਦ ਦਾ ਪਾਲਣਹਾਰ, ਅਤੇ ਉਸ ਦੀ ਰੱਖਿਆ ਕਰਦਾ ਹੈ। ਨਾ ਉਸ ਨੂੰ ਨੀਂਦ ਆਉਂਦੀ ਹੈ ਅਤੇ ਨਾ ਹੀ ਊਂਘ। ਜੋ ਕੁਝ ਅਸਮਾਨ ਵਿੱਚ ਹੈ ਅਤੇ ਜੋ ਕੁਝ ਧਰਤੀ ਉੱਤੇ ਹੈ, ਸਭ ਉਸ ਦਾ ਹੈ
2:255

ਉਸ ਹਮੇਸ਼ਾਂ ਜਿੰਦਾ ਰਹਿਣ ਵਾਲੇ (ਅੱਲਾਹ ਤਾਅਲਾ) ਉੱਪਰ ਤਵੱਕੁਲ (ਭਰੋਸਾ) ਰੱਖੋ ਜਿਸਨੂੰ ਕਦੇ ਮੌਤ ਨਹੀਂ
25:58
ਅੱਲਾਹ ਪਾਕ ਹੈ ਉਹਨਾਂ ਚੀਜ਼ਾਂ ਤੋਂ ਜਿਹਨਾਂ ਨੂੰ ਇਹ ਉਸਦਾ ਸ਼ਰੀਕ ਬਣਾਉਦੇ ਹਨ
59:23

ਕੁਰਆਨ ਦੀਆਂ ਇਹਨਾਂ ਆਇਤਾਂ ਨੂੰ ਪੜ੍ਹ ਕੇ ਤੁਸੀਂ ਖੁਦ ਹੀ ਦੱਸੋ ਕਿ ਕੋਈ ਮੱਖਲੂਕ ਜੋ ਪੈਦਾ ਹੋਈ, ਮਰ ਗਈ, ਜੋ ਇਨਸਾਨੀ ਹਾਜਤਾਂ (ਲੋੜਾਂ) ਨਾਲ ਘਿਰੀ ਹੋਈ ਸੀ, ਜਿਸਨੇ ਨਾ ਕੋਈ ਮੱਖਲੂਕ ਬਣਾਈ, ਬਲਕਿ ਉਹ ਖੁਦ ਇੱਕ ਮੱਖਲੂਕ ਸੀ, ਜੋ ਕਿਸੇ ਦੇ ਕੁੱਖੋਂ ਜਨਮ ਲੈਂਦੀ ਹੈ,ਅਤੇ ਕੋਈ ਉਸਦੀ ਕੁੱਖੋਂ ਜਨਮ ਲੈਂਦਾ ਹੈ, ਜਿਸਨੂੰ ਭੁੱਖ, ਪਿਆਸ, ਨੀਂਦ, ਦੁੱਖ, ਆਜਜ਼ੀ, ਮੌਤ ਆਦਿ ਵਰਗੀਆਂ ਐਬਦਾਰ ਅਤੇ ਘਾਟ ਵਾਲੀਆਂ ਸਿਫ਼ਾਤਾਂ (ਗੁਣਾਂ) ਨਾਲ ਦੋ-ਚਾਰ ਹੋਣਾ ਪੈਂਦਾ ਹੈ, ਜੋ ਬਹੁਤ ਸਾਰੇ ਮਾਮਲਿਆਂ ਵਿੱਚ ਦੂਸਰੀ ਮੱਖਲੂਕ ਦੀ ਮੁਹਤਾਜ ਹੁੰਦੀ ਹੈ, ਕੀ ਉਹ ਰੱਬ ਜਾਂ ਰੱਬੀ ਅਵਤਾਰ ਹੋ ਸਕਦੀ ਹੈ।

(ਪਾਕ ਹੈ ਮੇਰਾ ਰੱਬ ਇਹਨਾਂ ਸਾਰੀਆਂ ਘਾਟਾ, ਨਕਸ ਅਤੇ ਉਹਨਾਂ ਦੇ ਸ਼ਿਰਕ ਅਤੇ ਅਖੌਤੀ ਸ਼ਰੀਕਾਂ ਤੋਂ ਜੋ ਇਹ ਲੋਕ ਰੱਬ ਨਾਲ ਜੋੜਦੇ ਹਨ)

ਅਰ ਰਹਿਮਾਨ ਅਰਸ਼ ਉੱਪਰ ਮੁਸਤਵੀ ਹੈ

20:5

ਅਤੇ ਅੱਲਾਹ ਤਾਅਲਾ ਅਜਿਹਾ ਨਹੀਂ ਕੇ ਕੋਈ ਚੀਜ਼ ਉਸਨੂੰ ਆਜਿਜ਼ ਕਰ ਦੇਵੇ (ਹਰਾ ਦੇਵੇ), ਨਾਂ ਹੀ ਆਸਮਾਨਾਂ ਵਿੱਚ ਅਤੇ ਨਾਂ ਹੀ ਜਮੀਨ ਵਿੱਚ ।

35:44

ਅਤੇ ਅੱਲਾਹ ਤਾਅਲਾ ਇਹਨਾਂ ਦੀ ਹਿਫਾਜ਼ਤ ਤੋਂ ਨਾ ਥੱਕਦਾ ਹੈ (ਨਾ ਉਕਤਾਉਂਦਾ ਹੈ )

2:255

(ਅੱਲਾਹ ਤਾਅਲਾ) ਨੂੰ ਥਕਾਵਟ ਨੇ ਛੂਹੇਆ ਤਕ ਨਹੀਂ

50:38

ਸ਼ਾਨੇ ਰਹਿਮਾਨ ਦੇ ਲਾਇਕ ਨਹੀਂ ਕੇ ਉਹ ਔਲਾਦ ਰੱਖੇ

ਆਸਮਾਨ ਅਤੇ ਜਮੀਨ ਵਿੱਚ ਜੋ ਵੀ ਹੈ ਸਭ ਦੇ ਸਭ ਅੱਲਾਹ ਦੇ ਗੁਲਾਮ ਬਣ ਕੇ ਆਉਣ ਵਾਲੇ ਹਨ

19:91-92

ਨਾਂ ਤਾਂ ਉਸਨੇ ਕਿਸੇ ਨੂੰ ਜੰਨਮਿਆ ਹੈ ਅਤੇ ਨਾਂ ਹੀ ਉਹ ਕਿਸੇ ਤੋਂ ਪੈਦਾ ਹੋਇਆ ਹੈ

112:3

ਉਸਨੂੰ ਨੂੰ ਨਾਂ ਊਂਘ ਆਉਂਦੀ ਹੈ ਨਾਂ ਹੀ ਨੀਂਦ

2:255

ਮੇਰਾ ਰੱਬ ਨਾ ਤਾਂ ਗਲਤੀ ਕਰਦਾ ਹੈ ਅਤੇ ਨਾ ਹੀ ਭੁੱਲਦਾ ਹੈ ।
20:52
[ਐ ਇਨਸਾਨ ! ਤੈਨੂੰ ਕਿਸ ਚੀਜ਼ ਨੇ ਆਪਣੇ ਰੱਬ ਏ ਕਰੀਮ ਦੇ ਬਾਰੇ ਧੋਖੇ ਵਿੱਚ ਪਾ ਰੱਖਿਆ ਹੈ
82:6

ਉਹ (ਹੀ) ਆਕਾਸ਼ ਅਤੇ ਧਰਤੀ ਦਾ ਮੂਲਕਰਤਾ ਹੈ। ਉਸਦਾ ਪੁੱਤਰ ਕਿਵੇਂ ਹੋ ਸਕਦਾ ਹੈ ਜਦੋਂ ਉਸਦਾ ਕੋਈ ਸਾਥੀ ਹੀ ਨਹੀਂ ਹੈ [ਜਦੋਂ ਉਸ ਦੀ ਕੋਈ ਪਤਨੀ ਨਹੀਂ ਹੈ ਤਾਂ ਉਸ ਦੇ ਬੱਚੇ ਕਿਵੇਂ ਹੋ ਸਕਦੇ ਹਨ?] ਉਸ ਨੇ ਸਭ ਕੁਝ ਰਚਿਆ ਹੈ ਅਤੇ ਉਹ ਸਭ ਕੁਝ ਜਾਣਨ ਵਾਲਾ ਹੈ।
ਐਸਾ ਅੱਲ੍ਹਾ ਹੈ, ਤੇਰਾ ਰੱਬ ! ਲਾ ਇਲਾਹਾ ਇਲਾ ਹੁਵਾ (ਉਸ ਤੋਂ ਇਲਾਵਾ ਕੋਈ (ਸੱਚਾ,ਬਰਹੱਕ) ਇਲਾਹ ਨਹੀਂ ਹੈ), ਹਰ ਸ਼ੈਅ ਦਾ ਖਾਲਿਕ (ਸਿਰਜਣਹਾਰ) ਹੈ । ਇਸ ਲਈ ਉਸ (ਇਕੱਲੇ) ਦੀ ਹੀ ਇਬਾਦਤ ਕਰੋ, ਅਤੇ ਉਹ ਹੀ ਸਾਰੀਆਂ ਚੀਜ਼ਾਂ ਉੱਤੇ ਵਕੀਲ ਹੈ (ਟਰਸਟੀ, ਮਾਮਲਿਆਂ ਦਾ ਨਿਪਟਾਰਾ, ਸਰਪ੍ਰਸਤ, ਸਾਰੀਆਂ ਚੀਜ਼ਾਂ ਦਾ ਨਿਯੰਤਰਣ ਕਰਨ ਵਾਲਾ ਹੈ ਆਦਿ)
6:101-102

ਕਹੋ: ਕੀ ਤੁਹਾਡੇ (ਅੱਲ੍ਹਾ ਦੇ ਅਖੌਤੀ) ਸ਼ਰੀਕਾਂ ਵਿੱਚੋਂ ਕੋਈ ਅਜਿਹਾ ਹੈ ਜੋ ਸ੍ਰਿਸ਼ਟੀ ਦੀ ਸ਼ੁਰੂਆਤ ਕਰਦਾ ਹੈ ਅਤੇ ਫਿਰ ਇਸਨੂੰ ਦੁਹਰਾਉਂਦਾ ਹੈ?" ਕਹੋ: "ਅੱਲ੍ਹਾ ਸ੍ਰਿਸ਼ਟੀ ਦੀ ਸ਼ੁਰੂਆਤ ਕਰਦਾ ਹੈ ਅਤੇ ਫਿਰ ਉਹ ਇਸਨੂੰ ਦੁਹਰਾਉਂਦਾ ਹੈ। ਫਿਰ ਤੁਸੀਂ (ਸੱਚ ਤੋਂ) ਕਿਵੇਂ ਭਰਮ ਗਏ ਹੋ?
10:34

(ਹੇ ਮੁਹਮੰਦ) ਆਖੋ, "ਆਕਾਸ਼ ਅਤੇ ਧਰਤੀ ਦਾ ਰੱਬ ਕੌਣ ਹੈ?" ਕਹੋ, (ਇਹ) ਅੱਲ੍ਹਾ ਹੈ, ਆਖੋ " ਫਿਰ ਕੀ ਤੁਸੀਂ ਉਸ ਤੋਂ ਇਲਾਵਾ ਅਜਿਹੇ ਔਲੀਆ (ਰੱਖਿਅਕ) ਬਣਾ ਲਏ ਹਨ ਜਿਨ੍ਹਾਂ ਕੋਲ ਆਪਣੇ ਹੀ ਜਾਤ (ਨਸਫ਼) ਨੂੰ ਕੋਈ ਨਫ਼ਾ ਜਾਂ ਨੁਕਸਾਨ ਪਹੁੰਚਾਉਣ ਦਾ ਅਧਿਕਾਰ ਨਹੀਂ (ਤਾਂ ਉਹ ਤੁਹਾਨੂੰ ਕੀ ਨਫ਼ਾ ਜਾਂ ਨੁਕਸਾਨ ਪਹੁੰਚਾ

ਸਕਦੇ ਹਨ)?" ਕਹੋ, "ਕੀ ਅੰਨ੍ਹਾ, ਦੇਖਣ ਵਾਲੇ ਦੇ ਬਰਾਬਰ ਹੈ? ਜਾਂ ਹਨੇਰਾ, ਰੋਸ਼ਨੀ ਦੇ ਬਰਾਬਰ ਹੈ?
ਜਾਂ ਕੀ ਉਹ ਅੱਲ੍ਹਾ ਨਾਲ ਅਜਿਹੇ ਸ਼ਰੀਕ ਠਹਿਰਾਉਂਦੇ ਹਨ ਜਿਨ੍ਹਾਂ ਨੇ ਅੱਲ੍ਹਾ ਦੀ ਰਚਨਾ ਵਰਗੀ ਕੋਈ ਰਚਨਾ ਪੈਦਾ ਕੀਤੀ ਹੈ, ਜਿਸ ਕਰਕੇ ਇਹਨਾਂ ਨੂੰ (ਉਹਨਾਂ ਦੁਆਰਾ ਬਣਾਈ ਅਤੇ ਅੱਲ੍ਹਾ ਦੀ ਰਚਨਾ) ਸਮਾਨ ਜਾਪਦੀ ਹੈ ?
"ਕਹੋ: "ਅੱਲ੍ਹਾ ਹੀ ਸਾਰੀਆਂ ਚੀਜ਼ਾਂ ਦਾ ਖਾਲਿਕ (ਸਿਰਜਣਹਾਰ) ਹੈ, ਅਤੇ ਉਹ ਵਾਹਿਦ ਅਲ ਕੱਹਾਰ ਹੈ (ਉਹ ਇਕ ਹੈ, ਅਤੇ ਸਰਬ-ਵਿਆਪਕ, ਹਰ ਸ਼ੈ ਤੇ ਹਾਵੀ, ਹਰ ਸ਼ੈ ਉਸ ਅੱਗੇ ਮਜਬੂਰ, ਪ੍ਰਬਲ, ਉਹ ਜਿਸ ਕੋਲ ਪੂਰਨ ਸ਼ਕਤੀ ਹੈ ਅਤੇ ਉਹ ਕਿਸੇ ਵੀ ਚੀਜ਼ ਉੱਤੇ ਅਸਮਰੱਥ ਨਹੀਂ ਹੈ)
13:16

(ਉਨ੍ਹਾਂ ਨੂੰ) ਕਹੋ: "ਅੱਲ੍ਹਾ ਤੁਹਾਨੂੰ ਜੀਵਨ ਦਿੰਦਾ ਹੈ, ਫਿਰ ਤੁਹਾਨੂੰ ਮੌਤ ਦਿੰਦਾ ਹੈ, ਫਿਰ ਉਹ ਤੁਹਾਨੂੰ ਕਿਆਮਤ ਦੇ ਦਿਨ ਨੂੰ ਇਕੱਠਾ ਕਰੇਗਾ ਜਿਸ ਵਿੱਚ ਕੋਈ ਸ਼ੱਕ ਨਹੀਂ ਹੈ। ਪਰ ਜ਼ਿਆਦਾਤਰ ਲੋਕ ਇਹ ਨਹੀਂ ਜਾਣਦੇ."
45:26

ਉਹੀ ਹੈ, ਜਿਸਨੇ ਤੁਹਾਨੂੰ ਜੀਵਨ ਦਿੱਤਾ, ਫਿਰ ਤੁਹਾਨੂੰ ਮੌਤ ਦੇ ਘਾਟ ਉਤਾਰੇਗਾ ਅਤੇ (ਕਿਆਮਤ ਦੇ ਦਿਨ) ਮੁੜ ਜੀਵਤ ਕਰੇਗਾ।
ਦਰਅਸਲ, ਮਨੁੱਖਜਾਤੀ ਨਾਸ਼ੁਕਰੀ ਹੈ।
22:66-67

ਤੁਸੀਂ ਅੱਲ੍ਹਾ ਵਿੱਚ ਅਵਿਸ਼ਵਾਸ (ਕੁਫ਼ਰ) ਕਿਵੇਂ ਕਰ ਸਕਦੇ ਹੋ? ਇਹ ਜਾਣਦੇ ਹੋਏ ਕਿ ਤੁਸੀਂ ਬੇਜਾਨ ਸੀ ਅਤੇ ਉਸ ਨੇ ਤੁਹਾਨੂੰ ਜੀਵਨ ਦਿੱਤਾ। ਫਿਰ ਉਹ ਤੁਹਾਨੂੰ ਮੌਤ ਦੇਵੇਗਾ, ਫਿਰ ਤੁਹਾਨੂੰ ਮੁੜ ਜੀਉਂਦਾ ਕਰੇਗਾ (ਕਿਆਮਤ ਦੇ ਦਿਨ) ਅਤੇ ਫਿਰ ਤੁਸੀਂ ਉਸ ਕੋਲ ਵਾਪਸ ਆ ਜਾਵੋਗੇ।
2:28

ਕੀ ਉਹ (ਤੁਹਾਡੇ ਅਖੌਤੀ ਦੇਵਤਿਆਂ ਨਾਲੋਂ ਉੱਤਮ-ਬਿਹਤਰ) ਨਹੀਂ ਹੈ ਜਿਸਨੇ ਮੱਖਲੂਕ ਦੀ ਸ਼ੁਰੂਆਤ ਕੀਤੀ, ਅਤੇ ਇਸ ਤੋਂ ਬਾਅਦ ਇਸਨੂੰ ਦੁਹਰਾਏਗਾ (ਕਿਆਮਤ ਦੇ ਦਿਨ ਦੋਬਾਰਾ ਜਿੰਦਾ ਕਰੇਗਾ ਅਤੇ ਜੋ ਤੁਹਾਨੂੰ ਅਕਾਸ਼ ਅਤੇ ਧਰਤੀ ਵਿੱਚੋਂ ਰਿਜ਼ਕ ਪ੍ਰਦਾਨ ਕਰਦਾ ਹੈ? ਕੀ ਅੱਲ੍ਹਾ ਤੋਂ ਇਲਾਵਾ ਕੋਈ ਹੋਰ ਇਲਾਹ ਵੀ ਹੈ? ਆਖੋ, ਜੇ ਤੁਸੀਂ ਸੱਚੇ ਹੋ ਤਾਂ ਆਪਣੇ ਸਬੂਤ ਪੇਸ਼ ਕਰੋ (ਲੈ ਕੇ ਆਓ)।
27:64

ਹੇ ਲੋਕੋ ! ਇੱਕ ਉਦਾਹਰਣ ਪੇਸ਼ ਕੀਤੀ ਗਈ ਹੈ, ਇਸਨੂੰ (ਧਿਆਨ ਨਾਲ) ਸੁਣੋ: ਸੱਚਮੁੱਚ! ਅੱਲ੍ਹਾ ਨੂੰ ਛੱਡ ਕੇ ਜਿਨ੍ਹਾਂ ਨੂੰ ਤੁਸੀਂ ਪੁਕਾਰਦੇ ਹੋ, ਉਹ ਇੱਕ ਮੱਖੀ ਪੈਦਾ ਕਰਨ ਦੇ ਵੀ ਯੋਗ ਨਹੀਂ ਹਨ, ਭਾਵੇਂ ਉਹ ਇਸ ਮਕਸਦ ਲਈ ਸਾਰੇ ਇਕੱਠੇ ਹੋ ਜਾਣ। ਅਤੇ ਜੇਕਰ ਮੱਖੀ ਉਨ੍ਹਾਂ ਤੋਂ ਕੋਈ ਚੀਜ਼ ਖੋਹ ਲੈਂਦੀ ਹੈ, ਤਾਂ ਉਹ ਉਸ ਤੋਂ ਵਾਪਸ ਨਹੀਂ ਲੈ ਸਕਦੇ। ਕਿੱਨੇ ਕਮਜ਼ੋਰ ਹਨ, ਉਹ (ਦੋਵੇਂ) ਮੰਗਣ ਵਾਲਾ ਅਤੇ ਜਿਸਤੋਂ ਮੰਗਿਆ ਜਾ ਰਿਹਾ ਹੈ।
22:73

(ਹੇ ਮੁਹੰਮਦ) ਕਹੋ: "ਕੀ ਤੁਸੀਂ ਉਸ (ਮਾਮਲੇ,ਸ਼ਿਰਕ ਅਤੇ ਸ਼ਰੀਕ) ਬਾਰੇ ਸੋਚਿਆ ਹੈ ਜਿਸ ਨੂੰ ਤੁਸੀਂ ਅੱਲ੍ਹਾ ਤੋਂ ਇਲਾਵਾ ਪੁਕਾਰਦੇ ਹੋ? ਮੈਨੂੰ ਦਿਖਾਓ ਕਿ ਉਨ੍ਹਾਂ ਨੇ ਧਰਤੀ ਦਾ ਕੀ ਬਣਾਇਆ ਹੈ (ਤੁਹਾਡੀ ਉਨ੍ਹਾਂ ਦੀ ਇਬਾਦਤ ਦੇ ਸਬੂਤ ਵਜੋਂ)। ਜਾਂ ਅਕਾਸ਼ਾਂ ਦੀ (ਰਚਨਾ) ਵਿਚ ਉਹਨਾਂ ਦਾ ਕੋਈ ਹਿੱਸਾ ਸੀ (ਕਿ ਉਹ ਤੁਹਾਡੀ ਇਬਾਦਤ ਦੇ ਯੋਗ ਹਨ)? ਜੇ ਤੁਸੀਂ ਸੱਚੇ ਹੋ ਤਾਂ ਮੇਰੇ ਲਈ ਕੋਈ ਕਿਤਾਬ (ਇਸ ਕੁਰਆਨ ਤੋਂ ਪਹਿਲਾਂ ਪ੍ਰਗਟ ਕੀਤੀ ਗਈ) ਜਾਂ (ਪ੍ਰਸਾਰਿਤ) ਗਿਆਨ ਦਾ ਕੁਝ ਨਿਸ਼ਾਨ (ਆਪਣੇ ਦਾਅਵੇ ਨੂੰ ਸਾਬਤ ਕਰਨ ਲਈ) (ਸਬੂਤ ਦੇ ਤੌਰ ਤੇ) ਪੇਸ਼ ਕਰੋ।
46:4

ਅੱਲ੍ਹਾ ਉਹ ਹੈ ਜਿਸ ਨੇ ਤੁਹਾਨੂੰ ਪੈਦਾ ਕੀਤਾ (ਬਣਾਇਆ), ਫਿਰ ਤੁਹਾਨੂੰ ਰਿਜ਼ਕ ਪ੍ਰਦਾਨ ਕੀਤਾ, ਫਿਰ ਤੁਹਾਨੂੰ ਮੌਤ ਦੇ ਘਾਟ ਉਤਾਰੇਗਾ, ਫਿਰ (ਮੁੜ ਕੇ) ਉਹ ਤੁਹਾਨੂੰ

(ਕਿਆਮਤ ਦੇ ਦਿਨ) ਜੀਵਨ ਦੇਵੇਗਾ। ਕੀ ਤੁਹਾਡੇ ਬਣਾਏ (ਅੱਲ੍ਹਾ ਦੇ ਅਖੌਤੀ) ਸ਼ਰੀਕਾਂ ਵਿੱਚੋਂ ਕੋਈ ਅਜਿਹਾ ਹੈ ਜੋ ਅਜਿਹਾ ਕੁਝ ਕਰ ਸਕੇ? ਉਹ ਸਭ ਤੋਂ ਉੱਚਾ ਅਤੇ ਉੱਚੀ ਸ਼ਾਨ ਵਾਲਾ,ਹਰ ਉਸ ਐਬ,ਘਾਟ,ਨਕਸ ਤੋਂ ਪਾਕ ਹੈ ਜੋ ਉਹ (ਉਸ ਨਾਲ) ਜੋੜਦੇ ਹਨ।
30:40

ਤੁਸੀਂ ਅੱਲ੍ਹਾ ਨੂੰ ਛੱਡ ਕੇ ਸਿਰਫ ਔਸਾਨ (ਸਮਨ,ਅਸਨਾਮ, ਬੁੱਤ,ਮੂਰਤੀਆਂ,ਕਬਰਾਂ ਅਤੇ ਉਹਨਾਂ ਵਿੱਚ ਮੁਰਦਿਆਂ) ਦੀ ਇਬਾਦਤ ਕਰਦੇ ਹੋ, ਅਤੇ ਤੁਸੀਂ ਸਿਰਫ ਝੂਠ ਦੀ ਕਾਢ ਕੱਢਦੇ ਹੋ। ਸੱਚਮੁੱਚ, ਤੁਸੀਂ ਅੱਲ੍ਹਾ ਤੋਂ ਇਲਾਵਾ ਜਿਨ੍ਹਾਂ ਦੀ ਇਬਾਦਤ ਕਰਦੇ ਹੋ, ਉਨ੍ਹਾਂ ਕੋਲ ਤੁਹਾਨੂੰ ਰਿਜ਼ਕ ਦੇਣ ਦੀ ਸ਼ਕਤੀ ਨਹੀਂ ਹੈ, ਇਸ ਲਈ (ਇਕੱਲੇ) ਅੱਲ੍ਹਾ ਤੋਂ ਹੀ ਆਪਣਾ ਰਿਜ਼ਕ ਮੰਗੋ, ਅਤੇ ਉਸ (ਇਕੱਲੇ) ਦੀ ਹੀ ਇਬਾਦਤ ਕਰੋ, ਅਤੇ ਉਸ ਦੇ ਸ਼ੁਕਰਗੁਜ਼ਾਰ ਬਣ ਜਾਵੋ। (ਇਕੱਲੇ) ਉਸ ਕੋਲ ਹੀ ਤੁਹਾਨੂੰ ਵਾਪਸ ਲਿਆਂਦਾ ਜਾਵੇਗਾ।
29:17

ਅਤੇ ਉਹ ਅੱਲ੍ਹਾ ਨੂੰ ਛੱਡ ਕੇ ਉਹਨਾਂ ਦੀ ਉਪਾਸਨਾ (ਇਬਾਦਤ) ਕਰਦੇ ਹਨ ਜੋ ਉਨ੍ਹਾਂ ਲਈ ਅਕਾਸ਼ ਅਤੇ ਧਰਤੀ ਵਿੱਚ ਕਿਸੇ ਵੀ ਤਰ੍ਹਾਂ ਦੇ ਰਿਜ਼ਕ  (ਮਾਲ-ਦੌਲਤ,ਰੋਜ਼ੀ-ਰੋਟੀ,ਔਲਾਦ ਆਦਿ ਦੇ ਜਾਂ ਇਹ ਦੂਸਰਿਆਂ ਨੂੰ ਅਤਾ ਕਰਨ) ਦੇ ਮਾਲਕ ਨਹੀਂ ਹਨ, ਅਤੇ [ਅਸਲ ਵਿੱਚ] ਉਹ ਇਸਦੇ ਵਿੱਚ ਅਸਮਰੱਥ ਹਨ।
16:73

ਉਨ੍ਹਾਂ ਨੇ ਅੱਲ੍ਹਾ ਤੋਂ ਇਲਾਵਾ ਆਪਣੇ ਆਲਿਮਾਂ ਅਤੇ ਭਿਕਸ਼ੂਆਂ (ਸੂਫੀ ਦਰਵੇਸਾਂ,ਬਜ਼ੁਰਗਾਂ) ਨੂੰ ਆਪਣਾ ਰੱਬ ਬਣਾ ਲਿਆ (ਉਨ੍ਹਾਂ ਦਾ ਹਰ ਕਹਿਣਾ ਮੰਨ ਕੇ ਜਿਸਨੂੰ ਉਹ ਅੱਲ੍ਹਾ ਦੇ ਹੁਕਮ ਤੋਂ ਬਿਨਾਂ ਆਪਣੀ ਇੱਛਾ ਅਨੁਸਾਰ ਜਾਇਜ਼ ਜਾਂ ਨਾ-ਜਾਇਜ਼ ਆਖ ਦਿੰਦੇ ਸਨ), ਅਤੇ (ਉਨ੍ਹਾਂ ਨੇ) ਮਰੀਅਮ ਦੇ ਪੁੱਤਰ ਮਸੀਹ, ਨੂੰ ਵੀ (ਆਪਣਾ ਰੱਬ ਮੰਨਿਆ)। ਜਦੋਂ ਕਿ ਉਨ੍ਹਾਂ (ਯਹੂਦੀ ਅਤੇ ਈਸਾਈਆਂ) ਨੂੰ [ਤੌਰਾਤ ਅਤੇ ਇੰਜੀਲ ] ਵਿਚ ਹੁਕਮ ਦਿੱਤਾ ਗਿਆ ਸੀ ਕਿ ਉਹ ਇਕ ਇਲਾਹ (ਅੱਲ੍ਹਾ) ਤੋਂ

ਇਲਾਵਾ ਕਿਸੇ ਦੀ ਇਬਾਦਤ ਨਾ ਕਰਨ), ਲਾ ਇਲਾਹਾ ਇਲਾ ਹੁਵਾ (ਉਸ ਤੋਂ ਇਲਾਵਾ ਹੋਰ ਕੋਈ ਵੀ ਇਬਾਦਤ ਦਾ ਅਧਿਕਾਰ ਨਹੀਂ ਰੱਖਦਾ)।
ਉਸ ਦੀ ਉਸਤਤਿ ਅਤੇ ਮਹਿਮਾ ਹੋਵੇ, (ਉਹ ਬਹੁਤ ਉੱਪਰ ਹੈ) ਉਹਨਾਂ ਸ਼ਰੀਕਾਂ ਤੋਂ ਜਿਨ੍ਹਾਂ ਨੂੰ ਉਹ (ਉਸ ਨਾਲ) ਜੋੜਦੇ ਹਨ।"
9:31

ਫਿਰ ਵੀ, ਉਹ ਜਿੰਨਾਂ ਨੂੰ ਅੱਲ੍ਹਾ ਦੇ ਨਾਲ ਇਬਾਦਤ ਵਿਚ ਭਾਈਵਾਲ ਬਣਾਉਂਦੇ ਹਨ, ਗਾਲਾਂਕਿ ਉਸ ਨੇ ਉਨ੍ਹਾਂ (ਜਿੰਨਾਂ ਨੂੰ) ਬਣਾਇਆ ਹੈ, ਅਤੇ ਉਹ ਬਿਨਾਂ ਗਿਆਨ ਦੇ ਪੁੱਤਰ ਅਤੇ ਧੀਆਂ ਨੂੰ ਝੂਠੇ ਤੌਰ ਤੇ ਅੱਲ੍ਹਾ ਨਾਲ ਸ਼ਰੀਕ ਠਹਿਰਾਉਂਦੇ ਹਨ।
6:100

ਅੱਲ੍ਹਾ ਨੇ ਕੋਈ ਪੁੱਤਰ (ਜਾਂ ਔਲਾਦ) ਨਹੀਂ ਜੰਮੀਂ, ਨਾ ਹੀ ਉਸ ਦੇ ਨਾਲ ਕੋਈ ਹੋਰ ਇਲਾਹ (ਰੱਬ) ਹੈ; (ਜੇਕਰ ਬਹੁਤ ਸਾਰੇ ਇਲਾਹ ਹੁੰਦੇ) ਤਾਂ ਵੇਖੋ, ਹਰੇਕ ਇਲਾਹ ਜੋ ਕੁਝ ਉਸ ਨੇ ਬਣਾਇਆ ਹੈ, ਉਹ ਲੈ ਜਾਂਦਾ, ਅਤੇ ਉਹਨਾਂ ਵਿੱਚੋਂ ਕੁਝ ਨੇ ਦੂਜਿਆਂ 'ਤੇ ਕਾਬੂ ਪਾਉਣ ਦੀ, ਜਿੱਤਣ ਦੀ ਕੋਸ਼ਿਸ਼ ਕੀਤੀ ਹੁੰਦੀ।
23:91

ਅਤੇ ਕਹੋ: ਸਾਰੀਆਂ ਪ੍ਰਸ਼ੰਸਾ ਅਤੇ ਸ਼ੁਕਰਾਨਾ ਅੱਲ੍ਹਾ ਲਈ ਹੈ, ਜਿਸ ਨੇ ਕਿਸੇ ਪੁੱਤਰ ਨੂੰ ਜਨਮ ਨਹੀਂ ਦਿੱਤਾ (ਨਾ ਹੀ ਔਲਾਦ ਨੂੰ), ਅਤੇ ਜਿਸਦਾ (ਉਸ ਦੇ) ਰਾਜ ਵਿੱਚ ਕੋਈ ਸ਼ਰੀਕ ਨਹੀਂ ਹੈ, ਅਤੇ ਨਾ ਹੀ ਉਸਨੂੰ ਕਿਸੇ ਵਲੀ (ਸਹਾਇਕ, ਰੱਖਿਅਕ ਜਾਂ ਸਮਰਥਕ) ਦੀ ਜਰੂਰਤ ਹੈ ,ਅਤੇ ਉਸ ਦੀ ਸਾਰੀ ਮਹਿਮਾ ਨਾਲ ਵਡਿਆਈ ਕਰੋ, [ਅੱਲ੍ਹਾਹੁ-ਅਕਬਰ (ਅੱਲ੍ਹਾ ਸਭ ਤੋਂ ਮਹਾਨ ਹੈ)]।
17:111

ਅਤੇ ਇਹ ਨਾ ਕਰੋ, "ਤਿੰਨ (ਤ੍ਰਿਏਕ)!" ਬੰਦ ਕਰੋ! - ਇਹ ਤੁਹਾਡੇ ਲਈ ਬਿਹਤਰ ਹੈ। ਕਿਉਂਕਿ ਅੱਲ੍ਹਾ (ਇਕੱਲਾ ਹੀ) ਇਕ (ਸੱਚਾ) ਇਲਾਹ ਹੈ, ਉਹ ਇੱਕ ਪੁੱਤਰ ਹੋਣ ਤੋਂ ਪਾਕ ਹੈ। 4:171

## ਇਬਾਦਤ ਵਿੱਚ ਸ਼ਿਰਕ ਕਰਨਾ

ਇਬਾਦਤ ਵਿੱਚ ਸ਼ਿਰਕ
ਇਬਾਦਤ ਇੱਕ ਮਜਮੁਈ ਸ਼ਬਦ ਹੈ, ਜਿਸ ਦਾ ਅਰਥ ਹੈ ਆਪਣੇ ਇਲਾਹ ਨੂੰ ਰਾਜੀ ਕਰਨ ਲਈ, ਮੁਹੱਬਤ, ਖੌਫ਼ ਅਤੇ ਉੱਮੀਦ ਨਾਲ ਉਸਦੇ ਹੁਕਮਾਂ ਦੀ ਪਾਲਣਾ ਕਰਨੀ ਅਤੇ ਉਸਦੀ ਨਾ ਫ਼ਰਮਾਨੀ ਤੋਂ ਬਚਣਾ, ਇਬਾਦਤ ਦੀਆਂ ਬਹੁਤ ਸਾਰੀਆਂ ਕਿਸਮਾਂ ਹੋ ਸਕਦੀਆਂ ਹਨ
ਦਿਲ ਦੀ ਇਬਾਦਤ-ਦਿਲ ਵਿੱਚ ਆਪਣੇ ਇਲਾਹ ਨਾਲ ਮੁਹੱਬਤ,ਖੌਫ਼ ਅਤੇ ਉੱਮੀਦ ਰੱਖਣੀ।
ਜੁਬਾਨ ਰਾਹੀਂ ਉਸਦਾ ਜਿਕਰ ਕਰਨਾ
ਸਰੀਰ ਰਾਹੀਂ ਰੁਕੂ,ਸੱਜਦਾ ਆਦਿ ਕਰਨਾ
ਧਨ ਦੌਲਤ ਰਾਹੀਂ ਉਸਦੇ ਨਾਮ ਤੇ ਸਦਕਾ ਖੈਰਾਤ, ਕੁਰਬਾਨੀ ਕਰਨੀ ਆਦਿ
ਇਸ ਤੋਂ ਇਲਾਵਾ ਇਬਾਦਤ ਦੇ ਹੋਰ ਵੀ ਬਹੁਤ ਸਾਰੇ ਢੰਗ ਅਤੇ ਤਰੀਕੇ ਹਨ।

ਇਹ ਅਲ-ਹਿਕਮਾਹ (ਸਿਆਣਪ, ਚੰਗੇ ਵਿਚਾਰ ਅਤੇ ਉੱਚੇ ਚਰਿੱਤਰ ਆਦਿ) ਦਾ (ਹਿੱਸਾ) ਹੈ ਜੋ ਤੁਹਾਡੇ ਰੱਬ ਨੇ ਤੁਹਾਨੂੰ (ਹੇ ਮੁਹੰਮਦ) ਵਹੀ ਕੀਤਾ ਹੈ। ਅਤੇ ਅੱਲ੍ਹਾ ਦੇ ਨਾਲ ਕੋਈ ਹੋਰ ਇਲਾਹ ਨਾ ਬਣਾਓ, ਨਹੀਂ ਤਾਂ ਤੁਹਾਨੂੰ (ਅੱਲ੍ਹਾ ਦੀ ਰਹਿਮਤ ਤੋਂ) ਰੱਦ ਕਰ ਕੇ,ਦੋਸ਼ੀ ਕਰਾਰ ਦਿੱਤਾ ਜਾਵੇਗਾ ਅਤੇ ਜਹੰਨਮ ਵਿੱਚ ਸੁੱਟ ਦਿੱਤਾ ਜਾਵੇਗਾ।
17:39

(ਹੇ ਮਨੁੱਖ)! ਅੱਲ੍ਹਾ ਦੇ ਨਾਲ ਕੋਈ ਹੋਰ ਇਲਾਹ ਨਾ ਬਣਾ, ਨਹੀਂ ਤਾਂ ਤੁਸੀਂ (ਨਰਕ ਦੀ ਅੱਗ ਵਿੱਚ) ਨਿੰਦਿਆ ਹੋਇਆ ਅਤੇ ਤਿਆਗ ਦਿੱਤਾ ਹੋਇਆ ਬਣਕੇ ਬੈਠੇ ਰਹੋਗੇ। (ਇਹ ਆਇਤ ਨਬੀ (ﷺ) ਮੁਹੰਮਦ ਨੂੰ ਸੰਬੋਧਿਤ ਹੈ, ਪਰ ਇਸਦਾ ਅਰਥ ਸਾਰੀ ਮਨੁੱਖਜਾਤੀ ਲਈ ਆਮ ਹੈ),
17:22

[ਸਪੱਸ਼ਟ ਤੌਰ' ਤੇ], ਕੀ ਉਹ [ਸਭ ਤੋਂ ਉੱਤਮ ਨਹੀਂ] (ਕੀ ਉਹ (ਤੁਹਾਡੇ ਦੇਵਤਿਆਂ ਨਾਲੋਂ) ਬਿਹਤਰ ਨਹੀਂ ਹੈ) ਜਿਸ ਨੇ ਆਕਾਸ਼ ਅਤੇ ਧਰਤੀ ਨੂੰ ਬਣਾਇਆ ਅਤੇ ਤੁਹਾਡੇ ਲਈ ਅਸਮਾਨ ਤੋਂ ਮੀਂਹ ਵਰ੍ਹਾਇਆ, ਜਿਸ ਨਾਲ ਸੁੰਦਰਤਾ ਅਤੇ ਅਨੰਦ ਨਾਲ ਭਰੇ ਹੋਏ ਖੁਸ਼ਹਾਲ-ਸ਼ਾਨਦਾਰ ਬਾਗ ਉਗਾਏ, ਉਨ੍ਹਾਂ ਬਾਗਾਂ ਦੇ ਰੁੱਖਾਂ ਦੇ ਵਾਧੇ ਦਾ ਕਾਰਨ ਬਣਨਾ ਤੁਹਾਡੇ ਵੱਸ ਵਿੱਚ ਨਹੀਂ ਹੈ।
ਕੀ ਅੱਲ੍ਹਾ ਨਾਲ ਕੋਈ ਹੋਰ ਇਲਾਹ ਹੈ? [ਨਹੀਂ], ਇਹ ਉਹ ਲੋਕ ਹਨ ਜੋ (ਕਿਸੇ ਹੋਰ ਨੂੰ) (ਉਸ ਦੇ) ਬਰਾਬਰ ਦਾ ਦਰਜਾ ਦਿੰਦੇ ਹਨ!
27:60

ਯਕੀਨਨ, ਉਨ੍ਹਾਂ ਨੇ ਨਿਸ਼ਚਤ ਤੌਰ 'ਤੇ ਕੁਫ਼ਰ ਕੀਤਾ ਹੈ ਜੋ ਕਹਿੰਦੇ ਹਨ, ਅੱਲ੍ਹਾ ਤਿੰਨਾਂ ਵਿੱਚੋਂ ਤੀਜਾ ਹੈ)। ਜਦਕਿ ਕੋਈ (ਸੱਚਾ-ਬਰਹੱਕ) ਇਲਾਹ ਨਹੀਂ ਹੈ ਸਿਵਾਏ ਇੱਕ ਇਲਾਹ (ਅੱਲ੍ਹਾ) ਦੇ। ਅਤੇ ਜੇ ਉਹ ਆਪਣੇ ਇਸ ਕਹਿਣ ਤੋਂ ਨਹੀਂ ਹਟਦੇ, ਤਾਂ ਸੱਚਮੁੱਚ ਉਨ੍ਹਾਂ ਵਿੱਚੋਂ ਕੁਫ਼ਰ ਕਰਨ ਵਾਲਿਆਂ ਨੂੰ ਇੱਕ ਦਰਦਨਾਕ ਕਸ਼ਟ (ਦੁਖਦਾਈ ਸਜ਼ਾ) ਜ਼ਰੂਰ ਮਿਲੇਗੀ।
5:73

ਜਿਸ ਨੇ ਅੱਲ੍ਹਾ ਦੇ ਬਰਾਬਰ ਇਕ ਹੋਰ ਇਲਾਹ (ਮਾਅਬੂਦ) ਬਣਾਇਆ ਹੈ। ਤਾਂ ਉਸ ਨੂੰ (ਹੇ ਦੋਵੇਂ ਫਰਿਸ਼ਤਿਓ) ਸਖ਼ਤ ਸਜ਼ਾ ਲਈ (ਜਹੰਨਮ ਦੀ ਅੱਗ) ਵਿਚ ਸੁੱਟ ਦਿਓ।
50:26

ਅਤੇ ਅੱਲ੍ਹਾ ਦੇ ਨਾਲ ਕੋਈ ਹੋਰ ਇਲਾਹ (ਮਾਅਬੂਦ), ਸਥਾਪਿਤ ਨਾ ਕਰੋ. ਸੱਚਮੁੱਚ, ਮੈਂ ਤੁਹਾਡੇ ਲਈ ਉਸ ਵੱਲੋਂ ਭੇਜਿਆ, ਇੱਕ ਸਪਸ਼ਟ ਚੇਤਾਵਨੀ ਦੇਣ ਵਾਲਾ ਹਾਂ.
51:51

ਤੁਹਾਡਾ ਇਲਾਹ (ਮਾਅਬੂਦ), ਇੱਕ ਹੀ ਇਲਾਹ ਹੈ (ਅਰਥਾਤ ਅੱਲ੍ਹਾ) (ਲਾ ਇਲਾਹਾ ਇਲਾ ਹੁਵਾ) ,ਉਸ ਤੋਂ ਇਲਾਵਾ ਕੋਈ ਵੀ ਕਿਸੇ ਵੀ ਕਿਸਮ ਦੀ ਇਬਾਦਤ ਦਾ

ਹੱਕਦਾਰ ਨਹੀਂ ਹੈ), ਉਹ ਅਰ ਰਹਿਮਾਨ ਅਰ ਰਹੀਮ ਹੈ (ਸਭ ਤੋਂ ਵੱਧ ਦਿਆਲੂ, ਪੂਰਨ ਦਇਆਵਾਨ ਅਤੇ ਸਭ ਤੋਂ ਮਿਹਰਬਾਨ ਹੈ)
2:163

(ਹੇ ਮੁਹੰਮਦ) ਅਸੀਂ ਤੁਹਾਡੇ ਤੋਂ ਪਹਿਲਾਂ ਕੋਈ ਨਬੀ ਅਜਿਹਾ ਨਹੀਂ ਭੇਜਿਆ,ਜਿਸਨੂੰ ਇਹ ਵਹੀ ਨਾ ਕੀਤੀ ਹੋਵੇ ਕਿ (ਲਾ ਇਲਾਹਾ ਇੱਲਾ ਅਨਾ) [ਮੇਰੇ (ਯਾਨੀ ਅੱਲ੍ਹਾ) ਤੋਂ ਇਲਾਵਾ ਕੋਈ (ਸੱਚਾ,ਬਰਹੱਕ) ਇਲਾਹ (ਮਾਅਬੂਦ) ਨਹੀਂ] (ਮੇਰੇ (ਯਾਨੀ ਅੱਲ੍ਹਾ) ਤੋਂ ਬਿਨਾਂ ਕੋਈ ਕਿਸੇ ਵੀ ਪ੍ਰਕਾਰ ਦੀ ਇਬਾਦਤ ਦਾ ਅਧਿਕਾਰ ਨਹੀਂ ਰੱਖਦਾ ਹੈ] ਇਸ ਲਈ ਤੁਸੀਂ ਸਿਰਫ਼ ਮੇਰੀ ਹੀ ਇਬਾਦਤ ਕਰੋ
21:25

(ਹੇ ਮੁਹੰਮਦ) ਕਹੋ: ਮੈਂ ਤੁਹਾਡੇ ਵਰਗਾ ਹੀ ਇੱਕ (ਬਸ਼ਰ) ਇਨਸਾਨ ਹਾਂ। ਮੈਨੂੰ ਇਹ ਵਹੀ ਕੀਤੀ ਗਈ ਹੈ ਕਿ ਤੁਹਾਡਾ ਇਲਾਹ (ਮਾਅਬੂਦ), ਇੱਕ ਹੀ ਇਲਾਹ ਹੈ (ਅਰਥਾਤ ਅੱਲ੍ਹਾ)। ਇਸ ਲਈ ਜੋ ਕੋਈ ਆਪਣੇ ਰੱਬ ਨਾਲ ਮੁਲਾਕਾਤ ਦੀ ਉਮੀਦ ਰੱਖਦਾ ਹੈ, ਉਸਨੂੰ ਨੇਕ ਅਮਲ ਕਰਨੇ ਚਾਹੀਦੇ ਹਨ। ਅਤੇ ਆਪਣੇ ਰੱਬ ਦੀ ਇਬਾਦਤ ਵਿੱਚ ਕਿਸੇ ਇੱਕ ਨੂੰ ਵੀ ਸ਼ਰੀਕ ਨਹੀਂ ਕਰਨਾ ਚਾਹੀਦਾ।
18:110

(ਮੈਂ ਤਾਂ ਤੁਹਾਡੇ ਵਰਗਾ ਹੀ ਇੱਕ ਮਨੁੱਖ ਹਾਂ, ਪਰ ਮੇਰੇ ਵੱਲ ਵਹੀ ਕੀਤੀ ਜਾਂਦੀ ਹੈ)

ਜਾਂ ਕੀ ਉਨ੍ਹਾਂ ਦੇ ਹੋਰ ਮਾਅਬੂਦ ਹਨ ਜਿਨ੍ਹਾਂ ਨੇ ਉਨ੍ਹਾਂ ਲਈ ਕੋਈ ਅਜਿਹਾ ਧਰਮ ਸਥਾਪਿਤ-ਨਿਰਧਾਰਤ ਕੀਤਾ ਹੈ, ਜਿਸਦੀ ਅੱਲ੍ਹਾ ਨੇ ਇਜਾਜ਼ਤ ਨਹੀਂ ਦਿੱਤੀ ਹੈ। ਅਤੇ ਜੇਕਰ ਇਹ ਇੱਕ ਨਿਰਣਾਇਕ ਸ਼ਬਦ ਨਾ ਹੁੰਦਾ, ਤਾਂ ਇਸ ਮਾਮਲੇ ਦਾ ਉਨ੍ਹਾਂ ਵਿਚਕਾਰ ਫੈਸਲਾ ਕੀਤਾ ਜਾ ਚੁੱਕਿਆ ਹੁੰਦਾ। ਅਤੇ ਸੱਚਮੁੱਚ, ਜ਼ਾਲਿਮ-ਗੁਨਾਹਗਾਰਾਂ (ਸ਼ਿਰਕ ਕਰਨ ਵਾਲਿਆਂ) ਨੂੰ ਦਰਦਨਾਕ ਸਜ਼ਾ ਮਿਲੇਗੀ।
42:21

ਅੱਲ੍ਹਾ ਨੂੰ ਛੱਡ ਕੇ ਔਲੀਆ (ਰੱਖਿਅਕ ਅਤੇ ਸਹਾਇਕ) ਬਣਾਉਣ ਵਾਲਿਆਂ ਦੀ ਤੁਲਨਾ ਮੱਕੜੀ ਵਰਗੀ ਹੈ, ਜੋ (ਆਪਣੇ ਲਈ) ਇੱਕ ਘਰ ਬਣਾਉਂਦੀ ਹੈ, ਪਰ ਅਸਲ ਵਿੱਚ, ਘਰਾਂ ਵਿੱਚੋਂ ਸਭ ਤੋਂ ਕਮਜ਼ੋਰ ਮੱਕੜੀ ਦਾ ਘਰ ਹੈ; ਜੇ ਉਹ ਜਾਣਦੇ ਹੋਣ।
29:41

## ਹੁਕੂਕ ਅਤੇ ਇਖਤਿਆਰ ਵਿੱਚ ਸ਼ਿਰਕ ਕਰਨਾ

ਹੁਕੂਕ ਅਤੇ ਇਖਤਿਆਰ ਵਿੱਚ ਸ਼ਿਰਕ ਕਰਨਾ
ਕੇਵਲ ਅੱਲ੍ਹਾ ਸੁਬਹਾਨਾ ਵ ਤਾਅਲਾ ਹੀ ਹਰ ਚੀਜ਼ ਉੱਤੇ ਅਧਿਕਾਰ ਰੱਖਦਾ ਹੈ।ਅੱਲ੍ਹਾ ਤਾਅਲਾ ਤੋਂ ਇਲਾਵਾ ਜਾਂ ਉਸਦੇ ਨਾਲ ਸਾਂਝੇ ਤੌਰ ਤੇ ਕਿਸੇ ਨੂੰ ਲਾਭ ਜਾਂ ਨੁਕਸਾਨ ਦੇਣ, ਮੁਸ਼ਕਲਾਂ ਅਤੇ ਦੁੱਖਾਂ ਨੂੰ ਦੂਰ ਕਰਨ, ਬੀਮਾਰੀਆਂ ਨੂੰ ਦੂਰ ਕਰਨ, ਵਾਲਾ ਮੰਨਣਾ।
ਜਾਂ ਇਹ ਅਕੀਦਾ ਰੱਖਣਾ ਕਿ ਮਰੇ ਹੋਏ ਬਜ਼ੁਰਗ ਕੋਲ ਵੀ ਬ੍ਰਹਿਮੰਡ ਦਾ ਨਿਯੰਤਰਣ ਹੈ, ਇਵੇਂ ਹੀ ਸਾਡੀਆਂ ਲੋੜਾਂ ਪੂਰੀਆਂ ਕਰਨ ਦੀ ਸ਼ਕਤੀ ਵੀ ਰੱਖਦਾ ਹੈ
ਉਹ ਸਾਨੂੰ ਭ੍ਰਿਸ਼ਟ ਕਰ ਸਕਦਾ ਹੈ, ਉਹ ਸਾਨੂੰ ਕਾਬੂ ਕਰ ਸਕਦਾ ਹੈ, ਉਹ ਸਾਡੀ ਸਮੱਸਿਆ ਹੱਲ ਕਰ ਸਕਦਾ ਹੈ, ਇਹ ਸਭ ਸ਼ਿਰਕ ਏ ਅਕਬਰ ਹੈ

1.ਇਖਤਿਆਰ ਵਿੱਚ ਸ਼ਿਰਕ

ਅਤੇ ਤੁਹਾਡਾ ਰੱਬ ਪੈਦਾ ਕਰਦਾ ਹੈ, ਜੋ ਕੁਝ ਚਾਹੁੰਦਾ ਹੈ ਅਤੇ ਚੁਣਦਾ ਹੈ, ਉਹਨਾਂ (ਸ਼ਰੀਕਾਂ ਕੋਲ) (ਕਿਸੇ ਵੀ ਮਾਮਲੇ ਵਿਚ) ਕੋਈ ਇਖਤਿਆਰ ਨਹੀਂ ਹੈ।
28:68

ਜਿਨ੍ਹਾਂ ਨੂੰ ਉਹ (ਅਲ-ਮੁਸ਼ਰੀਕੂਨ) ਅੱਲ੍ਹਾ ਤੋਂ ਇਲਾਵਾ ਪੁਕਾਰਦੇ ਹਨ, ਉਨ੍ਹਾਂ ਨੇ ਕੁਝ ਵੀ ਪੈਦਾ ਨਹੀਂ ਕੀਤਾ ਬਲਕਿ ਉਹ ਖੁਦ ਪੈਦਾ ਕੀਤੇ ਗਏ ਹਨ।
16:20

ਕੀ ਉਹ ਉਨ੍ਹਾਂ ਨੂੰ ਅੱਲ੍ਹਾ ਦੇ ਸ਼ਰੀਕ (ਹਿੱਸੇਦਾਰ) ਮੰਨਦੇ ਹਨ ਜਿਨ੍ਹਾਂ ਨੇ ਕੁਝ ਵੀ ਪੈਦਾ ਨਹੀਂ ਕੀਤਾ ਬਲਕਿ ਉਹ ਖੁਦ ਪੈਦਾ ਕੀਤੇ ਗਏ ਹਨ?
ਅਤੇ ਇਹ ਝੂਠੇ ਮਾਅਬੂਦ ਉਨ੍ਹਾਂ ਦੀ ਮਦਦ ਕਰਨ ਵਿੱਚ ਅਸਮਰੱਥ ਹਨ, ਅਤੇ ਨਾ ਹੀ ਉਹ ਆਪਣੀ ਮਦਦ ਕਰ ਸਕਦੇ ਹਨ।
7:191-192

[ਕੀ ਉਹ (ਲੋਕ) ਉਹਨਾ ਨੂੰ (ਅੱਲਾਹ ਤਾਅਲਾ ਦਾ) ਸ਼ਰੀਕ ਬਣਾਉਂਦੇ ਹਨ ਜਿਹੜੇ ਕੁੱਝ ਵੀ ਪੈਦਾ ਨਹੀਂ ਕਰ ਸਕਦੇ। ਸਗੋਂ ਉਹ ਖੁਦ ਹੀ ਪੈਦਾ ਕੀਤੇ ਗਏ ਹਨ। ਉਹ ਨਾ ਤਾਂ ਇਹਨਾਂ (ਲੋਕਾਂ) ਦੀ ਕਿਸੇ ਤਰ੍ਹਾਂ ਦੀ ਮਦਦ ਕਰਨ ਦੀ ਤਾਕਤ ਰੱਖਦੇ ਹਨ ਅਤੇ ਨਾ ਹੀ ਖੁਦ ਆਪਣੀ ਹੀ ਕੋਈ ਮਦਦ ਕਰ ਸਕਦੇ ਹਨ।]

ਅਤੇ ਜੇਕਰ ਅੱਲ੍ਹਾ ਤਾਅਲਾ ਤੁਹਾਨੂੰ ਨੁਕਸਾਨ ਪਹੁੰਚਾਉਂਦਾ ਹੈ, ਤਾਂ ਉਸ ਤੋਂ ਇਲਾਵਾ ਕੋਈ ਵੀ ਇਸ ਨੂੰ ਦੂਰ ਨਹੀਂ ਕਰ ਸਕਦਾ, ਅਤੇ ਜੇ ਉਹ ਤੁਹਾਨੂੰ ਚੰਗੇ ਨਾਲ ਛੂਹਦਾ ਹੈ, ਤਾਂ ਉਹ ਹਰ ਚੀਜ਼ ਉੱਤੇ ਸਮਰੱਥ ਹੈ (ਉਹ ਸਭ ਕੁਝ ਕਰਨ ਦੇ ਯੋਗ ਹੈ)
6:17

ਅਤੇ ਜਿਨ੍ਹਾਂ ਨੂੰ ਤੁਸੀਂ ਉਸ ਤੋਂ ਇਲਾਵਾ ਪੁਕਾਰਦੇ ਹੋ, ਉਹ ਤੁਹਾਡੀ ਮਦਦ ਕਰਨ ਤੋਂ ਅਸਮਰੱਥ ਹਨ ਅਤੇ ਨਾ ਹੀ ਉਹ ਆਪਣੀ ਮਦਦ ਕਰ ਸਕਦੇ ਹਨ।
(ਉਹ ਤੁਹਾਡੀ ਮਦਦ ਨਹੀਂ ਕਰ ਸਕਦੇ ਅਤੇ ਨਾ ਹੀ ਉਹ ਆਪਣੀ ਮਦਦ ਕਰ ਸਕਦੇ ਹਨ)
7:197

ਉਸ [ਇਕੱਲੇ] ਲਈ ਹੀ ਸੱਚ ਦਾ ਬਚਨ ਹੈ (ਭਾਵ ਉਸ ਤੋਂ ਬਿਨਾਂ ਕਿਸੇ ਨੂੰ ਪੂਜਣ ਦਾ ਅਧਿਕਾਰ ਨਹੀਂ ਹੈ)। ਅਤੇ ਜਿਨ੍ਹਾਂ ਨੂੰ ਉਹ (ਸ਼ਿਰਕ ਕਰਨ ਵਾਲੇ) ਪੁਕਾਰਦੇ ਹਨ, (ਉਹ ਉਹਨਾਂ ਦੀ ਦੁਆ ਦਾ ਕੋਈ ਜਵਾਬ ਨਹੀਂ ਦਿੰਦੇ)
ਉਨ੍ਹਾਂ ਦਾ ਜਵਾਬ ਉਸ ਵਿਅਕਤੀ ਤੋਂ ਵੱਧ ਨਹੀਂ , ਜੋ ਆਪਣੇ ਹੱਥ ਪਾਣੀ ਵੱਲ ਪਸਾਰਦਾ ਹੈ, ਆਪਣੇ ਮੂੰਹ ਤੱਕ ਪਹੁੰਚਣ ਲਈ [ਅਤੇ ਦੂਰ ਤੋਂ ਹੀ, ਇਸ ਨੂੰ ਪੁਕਾਰਦਾ ਹੈ], ਪਰ [ਇਸ ਤਰ੍ਹਾਂ] ਪਾਣੀ ਉਸ ਤੱਕ ਨਹੀਂ ਪਹੁੰਚੇਗਾ
[ਜੋ (ਡੂੰਘੇ ਖੂਹ ਦੇ ਕਿਨਾਰੇ ਆਪਣੇ ਮੂੰਹ ਤੱਕ ਪਾਣੀ ਲਈ ਆਪਣਾ ਹੱਥ ਪਸਾਰਦਾ ਹੈ, ਪਰ ਇਹ ਉਸ ਤੱਕ ਨਹੀਂ ਪਹੁੰਚਦਾ,]
ਅਤੇ [ਇਸੇ ਤਰ੍ਹਾਂ] ਅਵਿਸ਼ਵਾਸੀਆਂ (ਕਾਫਿਰਾਂ) ਦੀ ਦੁਆ ਕੁਝ ਵੀ ਨਹੀਂ ਪਰ ਇੱਕ ਗਲਤੀ ਹੈ (ਭਾਵ ਕੋਈ ਉਪਯੋਗ ਨਹੀਂ ਹੈ)।
13:14

(ਹੇ ਮੁਹੰਮਦ) ਕਹੋ: (ਅੱਲ੍ਹਾ ਨੂੰ) ਛੱਡ ਕੇ ਉਨ੍ਹਾਂ ਨੂੰ ਬੁਲਾਓ ਜਿਨ੍ਹਾਂ ਨੂੰ ਤੁਸੀਂ ਉਸਦਾ ਸ਼ਰੀਕ ਸਮਝਦੇ ਹੋ। ਉਨ੍ਹਾਂ ਕੋਲ ਤੁਹਾਡੇ ਤੋਂ ਮੁਸੀਬਤ ਨੂੰ ਦੂਰ ਕਰਨ ਜਾਂ [ਕਿਸੇ ਹੋਰ ਦੀ ਤਰਫ] ਤਬਦੀਲ ਕਰਨ ਦੀ [ਯੋਗਤਾ] ਨਹੀਂ ਹੈ.
17:56

(ਹੇ ਮੁਹੰਮਦ) ਕਹੋ: ਵਾਸਤਵ ਵਿੱਚ ਤੁਹਾਨੂੰ ਨੁਕਸਾਨ ਪਹੁੰਚਾਉਣਾ, ਜਾਂ ਤੁਹਾਨੂੰ ਸਹੀ ਰਸਤੇ ਤੇ ਲਿਆਉਣਾ ਮੇਰੇ ਵੱਸ ਵਿੱਚ ਨਹੀਂ ਹੈ।
(ਹੇ ਮੁਹੰਮਦ) ਕਹੋ: ਮੈਨੂੰ ਅੱਲ੍ਹਾ ਦੀ ਸਜ਼ਾ ਤੋਂ ਕੋਈ ਨਹੀਂ ਬਚਾ ਸਕਦਾ (ਜੇ ਮੈਂ ਉਸਦੀ ਅਣਆਗਿਆਕਾਰੀ ਕਰਾਂ), ਅਤੇ ਨਾ ਹੀ ਮੈਂ ਉਸ ਤੋਂ ਇਲਾਵਾ ਕਿਸੇ ਹੋਰ ਕੋਲ ਪਨਾਹ ਪਾਵਾਂਗਾ.
ਪਰ [ਮੇਰੇ ਕੋਲ (ਜ਼ਿੰਮੇ) ਤੁਹਾਡੇ ਲਈ] ਅੱਲ੍ਹਾ ਅਤੇ ਉਸਦੇ ਸੰਦੇਸ਼ਾਂ (ਇਸਲਾਮਿਕ ਏਕਤਾਵਾਦ) (ਸੱਚਾਈ) ਦੀ ਸੂਚਨਾ (ਦੇਣਾ) ਹੈ, ਅਤੇ ਜੋ ਕੋਈ ਵੀ ਅੱਲ੍ਹਾ ਅਤੇ ਉਸਦੇ ਰਸੂਲ ਦੀ ਉਲੰਘਣਾ-ਅਵੱਗਿਆ ਕਰਦਾ ਹੈ, ਅਸਲ ਵਿੱਚ, ਉਸਦੇ ਲਈ ਜਹੰਨਮ ਦੀ ਅੱਗ ਹੈ, ਉਹ ਹਮੇਸ਼ਾ ਲਈ ਇਸ ਵਿੱਚ ਰਹਿਣਗੇ।
72:21-23

ਅਤੇ ਜਦੋਂ ਲੋਕਾਂ ਨੂੰ ਮੁਸੀਬਤਾਂ ਛੂਹਦੀਆਂ ਹਨ (ਕੋਈ ਦੁੱਖ ਪਹੁੰਚਦਾ ਹੈ), ਤਾਂ ਉਹ ਆਪਣੇ ਰੱਬ (ਅੱਲ੍ਹਾ ਤਾਅਲਾ) ਨੂੰ ਦਿਲੋਂ ਪੁਕਾਰਦੇ ਹਨ, ਅਤੇ ਉਸ ਵੱਲ ਤੋਬਾ ਕਰਦੇ ਹੋਏ ਮੁੜਦੇ ਹਨ, ਪਰ ਜਦੋਂ ਉਹ ਉਨ੍ਹਾਂ ਨੂੰ ਆਪਣੀ ਰਹਿਮਤ ਦਾ ਸੁਆਦ ਚੱਖਣ ਨੂੰ ਦੇ ਦਿੰਦਾ ਹੈ, ਤਾਂ ਵੇਖੋ! ਉਸੇ ਵੇਲੇ ਉਨ੍ਹਾਂ ਦੀ ਇੱਕ ਧਿਰ ਆਪਣੇ ਰੱਬ ਨਾਲ ਸ਼ਿਰਕ ਕਰਦੀ ਹੈ (ਇਬਾਦਤ ਵਿੱਚ ਭਾਗੀਦਾਰ ਬਣਾਉਂਦੀ ਹੈ)।
30:33

ਕੀ ਉਨ੍ਹਾਂ ਨੇ ਉਸ (ਅੱਲ੍ਹਾ ਤਾਅਲਾ) ਤੋਂ ਇਲਾਵਾ ਔਲੀਆ (ਰੱਖਿਅਕ, ਸਹਾਇਕ, ਰਖਵਾਲੇ ਆਦਿ) ਬਣਾ ਲਏ ਹਨ? ਪਰ ਅੱਲ੍ਹਾ, ਉਹ ਇਕੱਲਾ ਹੀ ਵਲੀ (ਰੱਖਿਅਕ,

ਆਦਿ) ਹੈ। ਅਤੇ ਉਹ ਹੀ ਹੈ ਜੋ ਮੁਰਦਿਆਂ ਨੂੰ ਜੀਵਨ ਦਿੰਦਾ ਹੈ, ਅਤੇ ਉਹ ਸਭ ਕੁਝ ਕਰਨ ਦੇ ਕਾਦਿਰ (ਸਮਰੱਥ) ਹੈ।
42:9

ਉਹ ਲੋਕ ਅੱਲ੍ਹਾ ਦੇ ਬਾਰੇ ਵਿੱਚ ਜਾਹਿਲੀਅਤ ਦੇ (ਦਿਨਾ) ਦੇ ਨਾਹੱਕ ਗੁਮਾਨ ਰੱਖਦੇ ਹਨ ਕਹਿੰਦੇ ਹਨ ਕਿ (ਇਸ ਗੱਲ) ਵਿੱਚ ਸਾਨੂੰ ਵੀ ਕੋਈ ਇਖਤਿਆਰ ਨਹੀਂ? ਐ ਨਬੀ (ﷺ) ਆਖ ਦਵੋ ਕਿ ਸਾਰੇ ਇਖਤਿਆਰ ਤਾਂ ਅੱਲ੍ਹਾ ਦੇ ਹੀ ਕਬਜੇ ਵਿੱਚ ਹਨ ,ਇਹ ਲੋਕ ਬਹੁਤ ਸਾਰੀਆਂ ਗੱਲਾਂ ਆਪਣੇ ਦਿਲਾਂ ਵਿੱਚ ਛੁਪਾ ਕੇ  ਰੱਖਦੇ ਹਨ ,ਜੋ ਤੁਹਾਡੇ ਕੋਲ ਜਾਹਿਰ ਨਹੀਂ ਕਰਦੇ ,ਅਤੇ ਕਹਿੰਦੇ ਹਨ ਕਿ ਅਗਰ ਸਾਡੇ ਵੱਸ ਵਿੱਚ ਹੁੰਦਾ ਤਾਂ ਅਸੀਂ ਇੱਥੇ ਮਾਰੇ ਨਾ ਜਾਂਦੇ, (ਐ ਨਬੀ (ﷺ) ) ਤੁਸੀਂ ਇਹਨਾਂ ਨੂੰ ਆਖ ਦਵੋ ਕਿ ਅਗਰ ਤੁਸੀਂ ਆਪਣੇ ਘਰਾਂ ਵਿੱਚ ਵੀ ਹੁੰਦੇ ਤਾਂ ਜਿਹਨਾਂ ਦੀ ਮੌਤ ਲਿਖੀ ਹੋਈ ਸੀ ਉਹ ਜਰੂਰ ਆਪਣੀ ਮੌਤ ਦੀ ਜਗ੍ਹਾ ਦੀ ਤਰਫ ਨਿੱਕਲ ਆਉਂਦੇ (ਇਹ ਸਭ ਕੁੱਝ ਤਾਂ ਹੋਇਆ ) ਤਾਂ ਕਿ ਅੱਲ੍ਹਾ ਤਾਅਲਾ ਤੁਹਾਡੇ ਸੀਨਿਆਂ ਦੀ ਗੱਲ ਨੂੰ ਆਜਮਾਵੇ ਅਤੇ ਦਿਲਾਂ ਵਿੱਚ ਜੋ ਕੁੱਝ ਹੈ ਉਸਨੂੰ ਖਾਲਿਸ ਕਰ ਦੇਵੇ ,ਨਿਖਾਰ ਦੇਵੇ ।ਯਕੀਨਨ ਅੱਲ੍ਹਾ ਤਾਅਲਾ ਦਿਲਾਂ ਦਾ ਹਾਲ ਖੂਬ ਜਾਣਦਾ ਹੈ
3:154

## ਸਾਰੇ ਨਬੀਆਂ ਦੀ ਇੱਕ ਹੀ ਦਾਵਤ, ਤੌਹੀਦ ਤੇ ਡਟੇ ਰਹਿਣਾ ਅਤੇ ਸ਼ਿਰਕ ਤੋਂ ਬਚੇ ਰਹਿਣਾ

ਸਾਰੇ ਨਬੀਆਂ ਦੀ ਦਾਵਤ ਦਾ ਮੂਲ ਆਧਾਰ ਤੌਹੀਦ ਤੇ ਡਟੇ ਰਹਿਣਾ ਅਤੇ ਸ਼ਿਰਕ ਤੋਂ ਬਚੇ ਰਹਿਣਾ ਸੀ

(ਹੇ ਮੁਹੰਮਦ) ਅਸੀਂ ਤੁਹਾਡੇ ਤੋਂ ਪਹਿਲਾਂ ਕੋਈ ਨਬੀ ਅਜਿਹਾ ਨਹੀਂ ਭੇਜਿਆ,ਜਿਸਨੂੰ ਇਹ ਵਹੀ ਨਾ ਕੀਤੀ ਹੋਵੇ ਕਿ (ਲਾ ਇਲਾਹਾ ਇੱਲਾ ਅਨਾ) [ਮੇਰੇ (ਯਾਨੀ ਅੱਲ੍ਹਾ) ਤੋਂ ਇਲਾਵਾ ਕੋਈ (ਸੱਚਾ,ਬਰਹੱਕ) ਇਲਾਹ (ਮਾਅਬੂਦ) ਨਹੀਂ] (ਮੇਰੇ (ਯਾਨੀ ਅੱਲ੍ਹਾ) ਤੋਂ ਬਿਨਾਂ ਕੋਈ ਕਿਸੇ ਵੀ ਪ੍ਰਕਾਰ ਦੀ ਇਬਾਦਤ ਦਾ ਅਧਿਕਾਰ ਨਹੀਂ ਰੱਖਦਾ ਹੈ] ਇਸ ਲਈ ਤੁਸੀਂ ਸਿਰਫ਼ ਮੇਰੀ ਹੀ ਇਬਾਦਤ ਕਰੋ
21:25

ਅਤੇ ਨਿਸ਼ਚਤ ਤੌਰ 'ਤੇ, ਅਸੀਂ ਹਰ ਉੱਮਤ (ਸਮਾਜ, ਕੌਮ) ਵਿੱਚ ਇੱਕ ਨਬੀ (ਪ੍ਰਚਾਰ ਕਰਨ ਲਈ) ਭੇਜਿਆ ਹੈ:ਕਿ  ਅੱਲ੍ਹਾ (ਇਕੱਲੇ) ਦੀ ਉਪਾਸਨਾ (ਇਬਾਦਤ) ਕਰੋ, ਅਤੇ ਤਾਗੂਤ ਤੋਂ ਬਚੋ (ਦੂਰ ਰਹੋ) (ਅਰਥਾਤ ਅੱਲ੍ਹਾ ਤੋਂ ਇਲਾਵਾ ਤਾਗੂਤ ਦੀ ਇਬਾਦਤ ਨਾ ਕਰੋ) ਫਿਰ ਉਨ੍ਹਾਂ ਵਿੱਚੋਂ ਕੁਝ ਅਜਿਹੇ ਸਨ ਜਿਨ੍ਹਾਂ ਨੂੰ ਅੱਲ੍ਹਾ ਨੇ ਹਿਦਾਇਤ ਅਤੇ ਸੇਧ ਦਿੱਤੀ ਅਤੇ ਉਨ੍ਹਾਂ ਵਿੱਚੋਂ ਕੁਝ ਅਜਿਹੇ ਸਨ ਜਿਨ੍ਹਾਂ ਉੱਤੇ ਗਲਤੀ ਦਾ ਫੈਸਲਾ ਕੀਤਾ ਗਿਆ ਸੀ । ਇਸ ਲਈ ਧਰਤੀ ਦੀ ਯਾਤਰਾ ਕਰੋ ਅਤੇ ਵੇਖੋ ਕਿ (ਸੱਚਾਈ) ਨੂੰ ਝੁਠਲਾਉਣ ਅਤੇ ਇਨਕਾਰ ਕਰਨ ਵਾਲਿਆਂ ਦਾ ਅੰਤ ਕੀ ਅਤੇ ਕਿਵੇਂ ਹੋਇਆ ਸੀ?
16:36

ਅਤੇ ਤੇਰੇ ਰੱਬ ਨੇ ਇਹ ਫ਼ੈਸਲਾ ਕਰ ਦਿੱਤਾ ਹੈ ਕਿ ਤੁਸੀਂ ਸਿਰਫ਼ ਉਸੇ ਦੀ ਹੀ ਇਬਾਦਤ ਕਰੋ ਅਤੇ ਮਾਂ ਬਾਪ ਨਾਲ ਹੁਸਨ ਏ ਸੁਲੂਕ ਕਰੋ (ਵਧੀਆ ਵਿਵਹਾਰ ਕਰੋ)।
17:23
ਅਤੇ ਸਿਰਫ਼ ਇੱਕ ਅੱਲਾਹ ਤਾਅਲਾ ਦੀ ਹੀ ਇਬਾਦਤ ਕਰੋ ਅਤੇ ਉਸ ਦੇ ਨਾਲ ਕਿਸੇ ਨੂੰ ਸ਼ਰੀਕ ਨਾ ਕਰੋ।
4:36

ਅਤੇ (ਅਹਿਲੇ ਇਮਾਨ ਤਾਂ) ਉਹ ਲੋਕ (ਹਨ,ਜਿਹੜੇ) ਆਪਣੇ ਰੱਬ ਨਾਲ (ਕਿਸੇ ਨੂੰ) ਸ਼ਰੀਕ ਨਹੀਂ ਠਹਿਰਾਉਂਦੇ ।
23:59

## ਨੂਹ (ਅਲੈਈ-ਹਿਸ-ਸਲਾਮ) ਦੀ ਦਾਵਤ

ਅਸੀਂ ਯਕੀਨਨ ਨੂਹ ਨੂੰ ਉਸਦੀ ਕੌਮ ਕੋਲ ਭੇਜਿਆ, ਅਤੇ ਉਸਨੇ ਕਿਹਾ: ਹੇ ਮੇਰੀ ਕੌਮ ! ਅੱਲ੍ਹਾ ਦੀ ਇਬਾਦਤ ਕਰੋ! ਉਸ ਤੋਂ ਇਲਾਵਾ ਤੁਹਾਡਾ ਕੋਈ ਹੋਰ ਇਲਾਹ (ਮਾਅਬੂਦ) ਨਹੀਂ ਹੈ। ਯਕੀਨਨ, ਮੈਂ ਤੁਹਾਡੇ ਲਈ ਇੱਕ ਵੱਡੇ ਦਿਨ ਦੀ ਸਜ਼ਾ (ਤਸੀਹੇ) ਤੋਂ ਡਰਦਾ ਹਾਂ!
7:59

## ਹੂਦ (ਅਲੈਈ-ਹਿਸ-ਸਲਾਮ) ਦੀ ਦਾਵਤ

ਅਤੇ (ਅਸੀਂ) (ਕੌਮ) ਆਦ ਵੱਲ ਉਨ੍ਹਾਂ ਦੇ ਭਰਾ ਹੂਦ ਨੂੰ ਭੇਜਿਆ। ਉਸਨੇ ਕਿਹਾ: "ਹੇ ਮੇਰੀ ਕੌਮ! ਅੱਲ੍ਹਾ ਦੀ ਇਬਾਦਤ ਕਰੋ! ਉਸ ਤੋਂ ਇਲਾਵਾ ਤੁਹਾਡਾ ਕੋਈ ਹੋਰ ਇਲਾਹ (ਮਾਅਬੂਦ) ਨਹੀਂ ਹੈ। ਤਾਂ ਕੀ ਤੁਸੀਂ (ਅੱਲ੍ਹਾ) ਤੋਂ ਨਹੀਂ ਡਰੋਗੇ?"
7:65

## ਸਾਲਿਹ (ਅਲੈਈ-ਹਿਸ-ਸਲਾਮ) ਦੀ ਦਾਵਤ

ਅਤੇ (ਅਸੀਂ) (ਕੌਮ) ਥਮੂਦ, ਕੋਲ ਉਹਨਾਂ ਦੇ ਭਰਾ ਸਾਲਿਹ ਨੂੰ ਭੇਜਿਆ। ਉਸ ਨੇ ਕਿਹਾ: "ਹੇ ਮੇਰੀ ਕੌਮ! ਅੱਲ੍ਹਾ ਦੀ ਇਬਾਦਤ ਕਰੋ! ਉਸ ਤੋਂ ਇਲਾਵਾ ਤੁਹਾਡਾ ਕੋਈ ਹੋਰ ਇਲਾਹ (ਮਾਅਬੂਦ) ਨਹੀਂ ਹੈ।ਬੇਸ਼ੱਕ, ਤੁਹਾਡੇ ਕੋਲ ਤੁਹਾਡੇ ਰੱਬ ਵੱਲੋਂ ਸਪੱਸ਼ਟ ਪ੍ਰਮਾਣ ਆ ਗਿਆ ਹੈ। (ਚੱਟਾਨ ਦੇ ਵਿਚਕਾਰੋਂ ਇੱਕ ਵੱਡੀ ਊਠਣੀ ਦੇ ਬਾਹਰ ਆਉਣ ਦਾ) ਇਹ ਅੱਲ੍ਹਾ ਦੀ ਊਠਣੀ ਹੈ [ਜੋ ਤੁਹਾਡੇ ਕੋਲ ਨਿਸ਼ਾਨੀ ਵਜੋਂ ਭੇਜੀ ਗਈ ਹੈ।, ਇਸ ਲਈ ਤੁਸੀਂ ਇਸਨੂੰ ਅੱਲ੍ਹਾ ਦੀ ਧਰਤੀ ਦੇ ਅੰਦਰ ਖਾਣ ਲਈ ਛੱਡ ਦਿਓ, ਅਤੇ ਉਸ ਨੂੰ ਕੋਈ ਨੁਕਸਾਨ ਨਾ ਪਹੁੰਚਾਓ, ਨਹੀਂ ਤਾਂ ਤੁਹਾਨੂੰ ਦਰਦਨਾਕ ਸਜ਼ਾ ਮਿਲੇਗੀ (ਅਜਿਹਾ ਨਾ ਹੋਵੇ ਕਿ ਕੋਈ ਦਰਦਨਾਕ ਕਸ਼ਟ ਤੁਹਾਨੂੰ ਫੜ ਲਵੇ)
7:73

## ਸ਼ੁਆਇਬ (ਅਲੈਈ-ਹਿਸ-ਸਲਾਮ) ਦੀ ਦਾਵਤ

ਅਤੇ (ਮਦਯਾਨ ਦੇ ਲੋਕਾਂ) ਵੱਲ (ਅਸੀਂ) ਉਹਨਾਂ ਦੇ ਭਰਾ ਸ਼ੁਆਇਬ ਨੂੰ ਭੇਜਿਆ। ਉਸ ਨੇ ਕਿਹਾ: "ਹੇ ਮੇਰੇ ਲੋਕੋ! ਅੱਲ੍ਹਾ ਦੀ ਇਬਾਦਤ ਕਰੋ! ਉਸ ਤੋਂ ਇਲਾਵਾ ਤੁਹਾਡਾ ਕੋਈ  ਹੋਰ ਇਲਾਹ (ਮਾਅਬੂਦ) ਨਹੀਂ ਹੈ।ਸੱਚਮੁੱਚ, ਤੁਹਾਡੇ ਕੋਲ ਤੁਹਾਡੇ ਰੱਬ ਵੱਲੋਂ ਸਪਸ਼ਟ ਪ੍ਰਮਾਣ ਆ ਗਏ ਹਨ
7:85

## ਇਬਰਾਹੀਮ (ਅਲੈਈ-ਹਿਸ-ਸਲਾਮ) ਦੀ ਦਾਵਤ

ਅਤੇ (ਯਾਦ ਕਰੋ) ਇਬਰਾਹੀਮ ਨੂੰ, ਜਦੋਂ ਉਸਨੇ ਆਪਣੇ ਲੋਕਾਂ ਨੂੰ ਕਿਹਾ: "(ਇਕੱਲੇ) ਅੱਲ੍ਹਾ ਹੀ ਦੀ ਇਬਾਦਤ ਕਰੋ ਅਤੇ ਉਸ ਤੋਂ ਡਰੋ, ਇਹ ਤੁਹਾਡੇ ਲਈ ਬਿਹਤਰ ਹੈ ਜੇਕਰ ਤੁਸੀਂ ਜਾਣਦੇ ਹੋ.

ਤੁਸੀਂ ਅੱਲ੍ਹਾ ਨੂੰ ਛੱਡ ਕੇ ਸਿਰਫ਼ ਸਨਮ (ਬੁੱਤਾਂ, ਮੂਰਤੀਆਂ, ਕਬਰਾਂ) ਦੀ ਹੀ ਪੂਜਾ ਕਰਦੇ ਹੋ, ਅਤੇ ਤੁਸੀਂ ਸਿਰਫ਼ ਝੂਠ ਹੀ ਘੜਦੇ ਹੋ। ਸੱਚਮੁੱਚ, ਤੁਸੀਂ ਅੱਲ੍ਹਾ ਤੋਂ ਇਲਾਵਾ ਜਿਨ੍ਹਾਂ ਦੀ ਪੂਜਾ ਕਰਦੇ ਹੋ, ਉਹ ਤੁਹਾਨੂੰ ਰੋਜ਼ੀ ਦੇਣ ਦੀ ਤਾਕਤ ਨਹੀਂ ਰੱਖਦੇ, ਇਸ ਲਈ ਅੱਲ੍ਹਾ (ਇਕੱਲੇ) ਤੋਂ ਆਪਣਾ ਰਿਜ਼ਕ (ਮਾਲ,ਔਲਾਦ, ਸਿਹਤਮੰਦੀ, ਤੇ ਹੋਰ ਸਾਰੀਆਂ ਲੋੜਾਂ) ਮੰਗੋ, ਅਤੇ ਉਸ (ਇਕੱਲੇ) ਦੀ (ਹੀ) ਇਬਾਦਤ ਕਰੋ, ਅਤੇ ਉਸਦੇ ਸ਼ੁਕਰਗੁਜ਼ਾਰ ਹੋ ਜਾਵੋ। ਉਸ ਪਾਸ ਹੀ ਤੁਹਾਨੂੰ ਵਾਪਸ ਲਿਆਂਦਾ ਜਾਵੇਗਾ।
29:16-17

ਅਤੇ (ਯਾਦ ਕਰੋ) ਜਦੋਂ ਇਬਰਾਹੀਮ ਨੇ ਆਪਣੇ ਪਿਤਾ ਤੇ ਆਪਣੀ ਕੌਮ ਨੂੰ ਆਖਿਆ ਸੀ ਕਿ ਬੇਸ਼ੱਕ ਮੈਂ ਉਹਨਾਂ (ਸਭ ਬੁਤਾਂ,ਚੀਜਾਂ) ਤੋਂ ਬਰੀ ਹਾਂ (ਬਰਾਅਤ ਦਾ ਐਲਾਨ ਕਰਦਾ ਹਾਂ, ਅਲਿਹਦਗੀ,ਅਤੇ ਦੂਰੀ ਇਖਤਿਆਰ ਕਰਦਾ ਹਾਂ,ਅਤੇ ਇਹਨਾਂ ਬੁੱਤਾਂ ਨਾਲ ਮੇਰਾ ਕੋਈ ਸੰਬੰਧ ਨਹੀਂ), ਜਿਨ੍ਹਾਂ ਦੀ ਤੁਸੀਂ (ਇੱਕ ਇਕੱਲੇ ਅੱਲ੍ਹਾ ਤੋਂ ਇਲਾਵਾ)

ਇਬਾਦਤ ਕਰਦੇ ਹੋ। ਸਿਵਾਏ ਉਸ (ਅੱਲ੍ਹਾ ਅਤੇ ਉਸਦੀ ਇਬਾਦਤ ਦੇ) ਜਿਸ ਨੇ ਮੈਨੂੰ ਰਚਿਆ ਹੈ (ਅਜਿਹਾ ਰਚਨਾਤਮਕ, ਨਿਰਮਾਤਾ, ਸਿਰਜਣਹਾਰ, ਜੋ ਹਰ ਰਚਨਾ ਦੀ ਪਹਿਲੀ ਵਾਰ ਸ਼ੁਰੂਆਤ ਕਰਦਾ ਹੈ, ਬਿਨਾਂ ਕਿਸੇ ਮੌਜੂਦਾ ਢਾਂਚੇ ਤੋਂ ਨਕਲ ਕੀਤੇ), ਅਤੇ ਸੱਚਮੁੱਚ ਉਹੀਓ ਮੇਰੀ ਹਿਦਾਇਤ (ਅਗਵਾਈ,ਮਾਰਗ-ਦਰਸ਼ਨ) ਕਰੇਗਾ।
43:26-27

## ਯੂਸੁਫ (ਅਲੈਈ-ਹਿਸ-ਸਲਾਮ) ਦੀ ਦਾਵਤ

ਹੇ [ਮੇਰੇ] ਜੇਲ੍ਹ ਦੇ ਦੋ ਸਾਥੀਓ!, ਕੀ ਵੱਖੋ-ਵੱਖਰੇ ਰੱਬ (ਇਲਾਹ, ਮਾਅਬੂਦ) ਬਿਹਤਰ ਹਨ ਜਾਂ ਅੱਲ੍ਹਾ, ਅਲ-ਵਾਹਿਦ ਅਲ-ਕੱਹਾਰ ?
(ਅਲ-ਵਾਹਿਦ:ਉਸਦੇ ਗੁਣਾਂ ਅਤੇ ਉਸਦੇ ਕੰਮਾਂ ਵਿੱਚ ਇੱਕਲਾ, ਵਿਅਕਤੀਗਤ ਅਤੇ ਵਿਲੱਖਣ)
(ਅਲ-ਕੱਹਾਰ:ਉਹ ਜੋ ਸਪੱਸ਼ਟ ਸਬੂਤਾਂ ਨਾਲ ਸ਼ੱਕ ਅਤੇ ਝੂਠੀਆਂ ਦਲੀਲਾਂ ਨੂੰ ਕਾਬੂ ਕਰਦਾ ਹੈ ਅਤੇ ਜੋ ਸਾਰੀ ਸ੍ਰਿਸ਼ਟੀ ਨੂੰ ਆਪਣੀ ਇੱਛਾ ਦੇ ਅਧੀਨ ਕਰਨ ਦੀ ਤਾਕਤ ਰੱਖਦਾ ਹੈ, ਅਤੇ ਕਰਦਾ ਹੈ,ਜਿਸਨੂੰ ਕੋਈ ਰੋਕਣ ਵਾਲਾ ਨਹੀਂ, (ਜਿਸਨੂੰ ਕਿਸੇ ਵੀ ਇੱਛਾ ਦੀ ਪੂਰਤੀ ਤੋਂ ਰੋਕਿਆ ਨਹੀਂ ਜਾ ਸਕਦਾ)।

ਤੁਸੀਂ ਉਸ ਨੂੰ ਛੱਡ ਕੇ ਪੂਜਾ ਨਹੀਂ ਕਰਦੇ ਹੋ, ਪਰ ਸਿਰਫ਼ ਉਹਨਾਂ ਨਾਮਾਂ ਦੀ ਜੋ ਤੁਸੀਂ (ਜਾਅਲੀ) ਰੱਖੇ ਹਨ - ਤੁਸੀਂ ਅਤੇ ਤੁਹਾਡੇ ਪਿਉ-ਦਾਦਿਆਂ (ਨੇ ਘੜੇ ਹਨ), ਜਿਨ੍ਹਾਂ ਲਈ ਅੱਲ੍ਹਾ ਨੇ ਕੋਈ ਸਬੂਤ ਨਹੀਂ ਭੇਜਿਆ ਹੈ । ਹੁਕਮ (ਜਾਂ ਨਿਰਣਾ) ਅੱਲ੍ਹਾ ਤੋਂ ਬਿਨਾਂ ਕਿਸੇ ਲਈ ਨਹੀਂ ਹੈ (ਵਿਧਾਨ ਸਿਰਫ਼ ਅੱਲ੍ਹਾ ਲਈ ਹੈ), ਅਤੇ ਉਸਨੇ ਹੁਕਮ ਦਿੱਤਾ ਹੈ ਕਿ ਤੁਸੀਂ ਉਸ ਤੋਂ ਇਲਾਵਾ ਹੋਰ ਕਿਸੇ ਦੀ ਵੀ ਇਬਾਦਤ ਨਾ ਕਰੋ, ਇਹੀ ਸੱਚਾ-ਸਿੱਧਾ-ਸਹੀ ਧਰਮ ਹੈ, ਪਰ ਬਹੁਤੇ ਲੋਕ ਨਹੀਂ ਜਾਣਦੇ।
12:39-40

## ਈਸਾ (ਅਲੈਈ-ਹਿਸ-ਸਲਾਮ) ਦੀ ਦਾਵਤ

ਪਰ ਮਸੀਹ (ਯਿਸੂ,ਈਸਾ) ਨੇ ਕਿਹਾ: ਹੇ ਬਨੀ ਇਸਰਾਈਲ ! ਅੱਲ੍ਹਾ ਦੀ ਇਬਾਦਤ ਕਰੋ, ਜੋ ਮੇਰਾ ਰੱਬ ਹੈ ਅਤੇ ਤੁਹਾਡਾ (ਵੀ) ਰੱਬ (ਉਹੀਓ) ਹੈ।
5:72

## ਮੁਹੰਮਦ (ﷺ) ਦੀ ਦਾਵਤ

(ਐ ਨਬੀ (ﷺ)!) ਤੁਸੀਂ ਆਖ ਦਿਓ ਕਿ ਆਓ ਮੈਂ ਤੁਹਾਨੂੰ ਉਹ ਚੀਜ਼ ਪੜ੍ਹ ਕੇ ਸੁਣਾਵਾਂ ਜਿਸ ਨੂੰ ਤੁਹਾਡੇ ਰੱਬ ਨੇ ਤੁਹਾਡੇ ਲਈ ਹਰਾਮ ਕੀਤਾ ਹੈ, ਉਹ ਇਹ ਹੈ ਕਿ ਅੱਲਾਹ ਦੇ ਨਾਲ ਕਿਸੇ ਨੂੰ ਵੀ ਸ਼ਰੀਕ ਨਾ ਬਣਾਓ।
6:151

ਨਬੀ (ﷺ) ਨੇ ਫ਼ਰਮਾਇਆ: ਮੈ ਤੁਹਾਨੂੰ ਤਿੰਨ ਚੀਜ਼ਾਂ ਦਾ ਹੁਕਮ ਦਿੰਦਾ ਹਾਂ ਅਤੇ ਤੁਹਾਨੂੰ ਤਿੰਨ ਚੀਜ਼ਾਂ ਤੋਂ ਵਰਜਦਾ (ਰੋਕਦਾ, ਮਨਾ ਕਰਦਾ) ਹਾਂ, ਮੈਂ ਤੁਹਾਨੂੰ ਅੱਲ੍ਹਾ ਤਾਅਲਾ ਦੀ ਇਬਾਦਤ ਕਰਨ ਦਾ ਹੁਕਮ ਦਿੰਦਾ ਹਾਂ, ਅਤੇ ਉਸ ਨਾਲ ਕਿਸੇ ਵੀ ਚੀਜ਼ ਨੂੰ ਸ਼ਰੀਕ ਨਾ ਕਰੋ (ਉਸ ਨਾਲ {ਕਿਸੇ ਵੀ ਪ੍ਰਕਾਰ ਦਾ} ਸ਼ਿਰਕ ਨਾ ਕਰੋ)। ਅਤੇ ਅੱਲ੍ਹਾ ਤਾਅਲਾ ਦੀ ਰੱਸੀ (ਕੁਰਆਨ) ਨੂੰ ਮਜਬੂਤੀ ਨਾਲ ਫੜੋ ਅਤੇ ਫਿਰਕੇ-ਫਿਰਕੇ ਨਾ ਹੋ ਜਾਵੋ, ਅਤੇ ਉਸ ਦਾ ਕਹਿਣਾ ਮੰਨੋ ਜਿਸਨੂੰ ਅੱਲ੍ਹਾ ਨੇ ਤੁਹਾਡੇ ਮਾਮਲਿਆਂ ਦਾ ਨਿਗਰਾਨ (ਹੁਕਮਰਾਨ,ਅਮੀਰ,ਲੀਡਰ,ਸ਼ਾਸਕ) ਬਣਾਇਆ ਹੈ।
ਅਤੇ ਮੈਂ ਤੁਹਾਨੂੰ ਵਰਜਦਾ ਹਾਂ ਕੀਲ ਵ ਕਾਲ (ਫਜ਼ੂਲ ਗੱਲਾਂ ਕਰਨ, ਗੱਪਾਂ ਮਾਰਨ) ਅਤੇ ਬਹੁਤ ਸਾਰੇ ਸਵਾਲ ਪੁੱਛਣ ਅਤੇ ਦੌਲਤ ਦੀ ਬਰਬਾਦੀ ਕਰਨ ਤੋਂ।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 685 (205))

ਹਜ਼ਰਤ ਇਬਨੇ ਮਸਊਦ (ਰਜ਼ੀ) ਫ਼ਰਮਾਉਂਦੇ ਹਨ ਕਿ ਜਿਹੜਾ ਵਿਅਕਤੀ ਇਸ ਵਸੀਯਤ ਨੂੰ ਵੇਖਣਾ ਚਾਹੁੰਦਾ ਹੈ ਜਿਸ ਉੱਤੇ ਰਸੂਲ ਨੇ ਆਪਣੀ ਮੋਹਰ ਲਗਾਈ ਸੀ ਤਾਂ ਉਸ ਵਿਅਕਤੀ ਨੂੰ ਅੱਲਾਹ ਦਾ ਇਹ ਫ਼ਰਮਾਨ ਪੜ੍ਹ ਲੈਣਾ ਚਾਹੀਦਾ ਹੈ:

ਭਾਵ ਕਿ ਐ ਨਬੀ (ﷺ) ! ਤੁਸੀਂ ਆਖੋ ਕਿ
ਆਓ ਮੈਂ ਤੁਹਾਨੂੰ ਉਹ ਚੀਜ਼ਾਂ ਪੜ੍ਹ ਕੇ ਸੁਣਾਵਾਂ ਜਿਸ ਨੂੰ ਤੁਹਾਡੇ ਰੱਬ ਨੇ ਤੁਹਾਡੇ ਲਈ ਹਰਾਮ ਕੀਤਾ ਹੈ। ਉਹ ਇਹ ਹੈ ਕਿ
ਅੱਲ੍ਹਾ ਦੇ ਨਾਲ ਕਿਸੇ ਨੂੰ ਸ਼ਰੀਕ ਨਾ ਕਰੋ.. . . . ..
ਬੇਸ਼ੱਕ ਏਹੀ ਮੇਰਾ ਸਿੱਧਾ ਰਾਸਤਾ ਹੈ ਅਤੇ ਤੁਸੀਂ ਇਸੇ ਰਾਸਤੇ ਦੀ ਪੈਰਵੀ ਕਰੋ ਅਤੇ ਦੂਸਰੇ ਰਾਸਤਿਆਂ ਦੀ ਪੈਰਵੀ ਨਾ ਕਰੋ ਕੀ ਉਹ ਰਸਤੇ ਤੁਹਾਨੂੰ ਅੱਲ੍ਹਾ ਦੀ ਰਾਹ ਤੋਂ ਦੂਰ ਕਰ ਦੇਣਗੇ
ਉਸ ਨੇ ਤੁਹਾਨੂੰ ਇਹਨਾਂ ਗੱਲਾਂ ਦੀ ਹਿਦਾਇਤ ਕੀਤੀ ਹੈ।
ਤਾਂ ਕੀ ਤੁਸੀਂ ਮੁੱਤਕੀ (ਪਰਹੇਜਗਾਰ) ਬਣੋ
(ਤਿਰਮਿਜੀ 3070 ਹਸਨ ਗਰੀਬ)
6:151-153

(ਹੇ ਮੁਹੰਮਦ) ਕਹੋ ਇਹ ਮੇਰਾ ਤਰੀਕਾ ਹੈ (ਇਹੋ ਮੇਰਾ ਸਿੱਧਾ ਰਸਤਾ ਹੈ), ਮੈਂ ਪੂਰੀ ਬਸ਼ੀਰਤ (ਮਜਬੂਤ ਇਲਮ, ਦੂਰਦਰਸ਼ਿਤਾ, ਬੁੱਧੀ, ਸੂਝ-ਬੂਝ, ਦ੍ਰਿਸ਼ਟੀ, ਸਮਝਦਾਰੀ ਦੀ ਬੁਨਿਆਦ ਤੇ) ਅੱਲ੍ਹਾ (ਦੀ ਤੌਹੀਦ) ਵੱਲ ਦਾਵਤ (ਸੱਦਾ) ਦਿੰਦਾ ਹਾਂ, ਮੈਂ ਅਤੇ ਜੋ ਵੀ ਮੇਰੀ ਇੱਤੀਬਾਅ ਕਰਦਾ ਹੈ (ਮੇਰਾ ਅਨੁਸਰਣ ਕਰਦਾ ਹੈ,ਮੇਰੇ ਨਕਸ਼ੇ-ਕਦਮ ਤੇ ਚੱਲਦਾ ਹੈ) (ਪੂਰੀ ਬਸ਼ੀਰਤ ਨਾਲ ਦੂਜਿਆਂ ਨੂੰ ਵੀ ਅੱਲ੍ਹਾ ਦੀ ਤੌਹੀਦ ਵੱਲ ਸੱਦਾ ਦਿੰਦੇ ਹਾਂ)। ਅੱਲਾਹ ਤਾਅਲਾ ਹਰ ਐਬ (ਨਕਸ-ਘਾਟ) ਤੋਂ ਪਾਕ ਹੈ ਅਤੇ ਮੈਂ ਮੁਸ਼ਰਿਕਾਂ ਵਿੱਚੋਂ ਨਹੀਂ ਹਾਂ (ਸ਼ਿਰਕ ਕਰਨ ਵਾਲਿਆਂ ਵਿੱਚੋਂ ਨਹੀਂ ਹਾਂ)
12:108

[(ਹੇ ਮੁਹੰਮਦ) ਆਖ ਦੇਵੋ ਕਿ, ਮੈਂ ਅੱਲਾਹ ਦੀ ਤਰਫ ਦਾਵਤ ਦਿੰਦਾ ਹਾਂ ਪੂਰੀ ਬਸੀਰਤ (ਸਮਝ-ਬੂਝ) ਦੇ ਨਾਲ, ਮੈਂ ਤੇ ਮੇਰੇ ਪੈਰੋਕਾਰ (ਵੀ)। ਅੱਲਾਹ ਤਾਅਲਾ ਹਰ ਐਬ (ਨਕਸ-ਘਾਟ) ਤੋਂ ਪਾਕ ਹੈ ਅਤੇ ਮੈਂ ਸ਼ਿਰਕ ਕਰਨ ਵਾਲਿਆਂ ਵਿੱਚੋਂ ਨਹੀਂ ਹਾਂ।]

## ਮੁਹੰਮਦ (ﷺ) ਦੀ ਉੱਮਤ ਦੀ ਦਾਵਤ

ਇਬਨੇ ਅੱਬਾਸ (ਰਜ਼ੀ ਅੱਲਾਹੂ ਅਨਹੂ) ਨੇ ਬਿਆਨ ਕੀਤਾ:

ਜਦੋਂ ਨਬੀ (ﷺ) ਨੇ ਮੁਆਜ (ਰਜ਼ੀ ਅੱਲਾਹੂ ਅਨਹੂ) ਨੂੰ ਯਮਨ ਭੇਜਿਆ, ਤਾਂ ਉਸਨੂੰ ਕਿਹਾ, "ਕਿ ਤੁਸੀਂ ਅਹਿਲੇ ਕਿਤਾਬ ਵਿੱਚੋਂ ਇੱਕ ਕੌਮ ਵੱਲ ਜਾ ਰਹੇ ਹੋ, ਇਸ ਲਈ ਜਿਸ ਚੀਜ ਦੀ ਤਰਫ ਤੁਸੀਂ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਦਾਵਤ (ਸੱਦਾ) ਦਿਓਗੇ, ਉਹ ਅੱਲ੍ਹਾ ਦੀ ਤੌਹੀਦ ਹੈ।
ਜੇ ਉਹ ਇਹ ਸਿੱਖ ਲੈਂਦੇ ਹਨ, ਤਾਂ ਉਨ੍ਹਾਂ ਨੂੰ ਦੱਸੋ ਕਿ ਅੱਲ੍ਹਾ ਨੇ ਉਨ੍ਹਾਂ 'ਤੇ ਇਕ ਦਿਨ ਅਤੇ ਇਕ ਰਾਤ ਵਿਚ ਪੰਜ ਨਮਾਜ਼ਾਂ ਅਦਾ ਕਰਨ ਦਾ ਹੁਕਮ ਦਿੱਤਾ ਹੈ।
ਸਹੀ ਅਲ-ਬੁਖਾਰੀ 7372

ਅਤੇ ਇੱਕ ਦੂਸਰੀ ਰਵਾਇਤ ਵਿੱਚ
ਅਬੂ ਮਾਬਦ (ਇਬਨੇ ਅੱਬਾਸ (ਰਜ਼ੀ) ਦਾ ਗੁਲਾਮ) ਨੇ ਬਿਆਨ ਕੀਤਾ:
ਅੱਲ੍ਹਾ ਦੇ ਰਸੂਲ (ﷺ) ਨੇ ਮੁਆਜ (ਰਜ਼ੀ) ਨੂੰ ਕਿਹਾ ਜਦੋਂ ਉਸਨੂੰ ਯਮਨ ਭੇਜਿਆ, ਕਿ ਤੁਸੀਂ ਅਹਿਲੇ ਕਿਤਾਬ ਕੋਲ ਜਾਓਗੇ, ਇਸ ਲਈ, ਜਦੋਂ ਤੁਸੀਂ ਉੱਥੇ ਪਹੁੰਚੋਗੇ, ਤਾਂ ਉਨ੍ਹਾਂ ਨੂੰ ਗਵਾਹੀ ਦੇਣ ਲਈ ਬੁਲਾਓ ਕਿ (ਲਾ-ਇਲਾਹਾ ਇੱਲ-ਲੱਲ-ਲਾਹ ਮੁਹੰਮਦ ਦੁਰ ਰਸੂਲ ਅੱਲਾਹ) ਅੱਲ੍ਹਾ ਤੋਂ ਇਲਾਵਾ ਕੋਈ ਹੋਰ ਇਲਾਹ ਨਹੀਂ ਹੈ (ਸੱਚਾ ਅਤੇ ਬਰਹੱਕ ਮਾਅਬੂਦ, ਇਬਾਦਤ ਦੇ ਲਾਇਕ) ਅਤੇ ਇਹ ਕਿ ਮੁਹੰਮਦ ਉਸਦੇ ਰਸੂਲ ਹਨ। ਅਤੇ ਜੇਕਰ ਉਹ ਇਸ ਗੱਲ ਨੂੰ ਮੰਨਦੇ ਹਨ, ਤਾਂ ਉਹਨਾਂ ਨੂੰ ਦੱਸੋ ਕਿ ਅੱਲ੍ਹਾ ਨੇ ਉਹਨਾਂ ਉੱਤੇ ਹਰ ਦਿਨ ਅਤੇ ਰਾਤ ਵਿੱਚ ਪੰਜ ਨਮਾਜ਼ਾਂ ਦਾ ਆਦੇਸ਼ ਦਿੱਤਾ ਹੈ।
ਸਹੀ ਅਲ-ਬੁਖਾਰੀ 1496

ਉਹਨਾ ਨੂੰ ਇਸਲਾਮ ਦੀ ਦਾਅਵਤ ਦੇਵੋ ਅਤੇ ਜੋ ਅੱਲਾਹ ਤਾਅਲਾ ਦੇ ਉਹਨਾਂ ਉੱਤੇ ਹੱਕ ਹਨ ਉਹ ਦੱਸੋ। ਸੋ ਅੱਲਾਹ ਦੀ ਕਸਮ, ਜੇ ਇੱਕ ਵਿਅਕਤੀ ਵੀ ਤੁਹਾਡੇ ਕਾਰਨ ਹਿਦਾਇਤ ਪਾ ਗਿਆ ਤਾਂ ਇਹ ਤੁਹਾਡੇ ਲਈ ਸੁਰਖ਼ ਊਂਠਾਂ ਤੋਂ ਵਧੀਆ ਹੋਵੇਗਾ।

(ਸਹੀ ਬੁਖਾਰੀ 3701, 3009, 4210 ਸਹੀ ਮੁਸਲਿਮ 2406)

ਨੋਟ- ਇੱਥੇ ਇਹ ਵੀ ਗੌਰ ਕੀਤੀ ਜਾਵੇ ਕਿ ਸਭ ਤੋਂ ਪਹਿਲਾਂ ਤੌਹੀਦ ਦੀ ਤਰਫ ਅਤੇ ਸ਼ਿਰਕ ਤੋਂ ਦੂਰੀ ਦੀ ਦਾਵਤ ਦਿੱਤੀ ਜਾਵੇਗੀ, ਫੇਰ ਬਾਕੀ ਅਮਲਾਂ ਦੀ ਤਰਫ
ਪਰ ਸਾਡੇ ਸਮਾਜ ਵਿੱਚ ਮੌਜੂਦ ਕਈ ਗਿਰੋਹ ਤੌਹੀਦ ਨੂੰ ਅਪਨਾਉਣ ਅਤੇ ਸ਼ਿਰਕ ਤੋਂ ਦੂਰੀ ਦੀ ਦਾਵਤ ਨੂੰ ਛੱਡ ਕੇ, ਕੋਈ ਸਿਰਫ਼ ਜਿਹਾਦ ਦੀ ਦਾਵਤ ਦੇ ਰਿਹਾ ਹੈ ,ਕੋਈ ਹੁਕੂਮਤ ਕਾਇਮ ਕਰਨ ਦੀ, ਕੋਈ ਨਮਾਜ਼ ਦੀ ਤੇ ਕੋਈ ਸਿਰਫ਼ ਅਖਲਾਕ ਦੀ।
ਇਹ ਲੋਕ ਤੌਹੀਦ ਦੀ ਦਾਵਤ ਨੂੰ ਆਮ ਨਹੀਂ ਕਰਦੇ, ਕਿਉਂਕਿ ਇਹਨਾਂ ਦਾ ਮਕਸਦ ਜਿਆਦਾ ਲੋਕਾਂ ਦਾ ਇਕੱਠ ਅਤੇ ਵੱਧ ਗਿਣਤੀ ਹੁੰਦੀ ਹੈ,

ਇਹ ਦੇਖਿਆ ਗਿਆ ਹੈ (ਕੁਰਆਨ ਅਤੇ ਹਦੀਸ ਨੂੰ ਪੜ੍ਹ ਲਵੋ, ਅਤੇ ਸਾਰੇ ਨਬੀਆਂ ਦੇ ਕਿੱਸੇ ਦੇਖ ਲਵੋ) ਕਿ ਜਦ ਲੋਕਾਂ ਨੂੰ ਤੌਹੀਦ ਦੀ ਦਾਵਤ ਦਿੱਤੀ ਜਾਂਦੀ ਹੈ, ਅਤੇ ਸ਼ਿਰਕ ਤੋਂ ਰੋਕਿਆ ਜਾਂਦਾ ਹੈ, ਤਾਂ ਜਿਆਦਾ ਤਰ ਲੋਕ ਇਸਨੂੰ ਕੁਬੂਲ ਨਹੀਂ ਕਰਦੇ,

ਹੁਣ ਇਹਨਾਂ ਅਖੌਤੀ ਦਾਵਤੀਆਂ ਲਈ ਮੁਸ਼ਕਿਲ ਇਹ ਹੈ ਕਿ ਅਗਰ ਇਹ ਤੌਹੀਦ ਦੀ ਦਾਵਤ ਦੇਣ ਲੱਗ ਜਾਣ ਅਤੇ ਸ਼ਿਰਕ ਤੋਂ ਰੋਕਣ ਲੱਗ ਜਾਣ, ਤਾਂ ਇਹਨਾਂ ਨਾਲ ਜਿਆਦਾ ਲੋਕਾਂ ਨੇ ਨਹੀਂ ਜੁੜਨਾ,ਅਤੇ ਫਿਰ ਇਹ ਆਪਣੀ ਸੋਚ ਅਨੁਸਾਰ ਆਪਣੇ ਇਕੱਠ ਵਾਲੇ ਮਕਸਦ ਵਿੱਚ ਕਾਮਯਾਬ ਨਹੀਂ ਹੋ ਪਾਉਣਗੇ, ਇਸ ਲਈ ਤੁਸੀਂ ਇਹਨਾਂ ਦੇ ਇਕੱਠ ਤੇ ਚਾਤੀ ਮਾਰ ਕੇ ਦੇਖੋ, ਤੁਹਾਨੂੰ ਇਹਨਾਂ ਨਾਲ ਹਰ ਪ੍ਰਕਾਰ ਦੇ ਲੋਕ ਜੋ (ਸ਼ਿਰਕ,ਕੁਫ਼ਰ,ਬਿਦਾਅਤ, ਖੁਰਾਫਾਤ ਨਾਲ ਲਿੱਥ-ਪੁੱਥ ਹਨ) ਨਜਰ ਆਉਣਗੇ, ਅਤੇ ਇਹ ਕਦੇ ਇਸ ਪੱਖੋਂ ਉਹਨਾਂ ਦੇ ਸੁਧਾਰ ਬਾਰੇ ਨਹੀਂ ਸੋਚਣਗੇ ਕਿ ਕਿਤੇ ਨਰਾਜ ਹੋ ਕੇ ਸਾਡਾ ਗਿਰੋਹ ਹੀ ਨਾ ਛੱਡ ਦੇਵੇ।
ਜਦਕਿ ਨੇਕੀ ਦੇ ਹੁਕਮ ਦੇ ਨਾਲ ਨਾਲ ਬੁਰਾਈ ਤੋਂ ਰੋਕਣਾ ਵੀ ਜਰੂਰੀ ਹੈ।

ਅੱਲ੍ਹਾ ਨੇ ਉਨ੍ਹਾਂ ਲੋਕਾਂ ਨਾਲ ਵਾਅਦਾ ਕੀਤਾ ਹੈ ਜਿਨ੍ਹਾਂ ਨੇ ਤੁਹਾਡੇ ਵਿੱਚੋਂ ਈਮਾਨ ਲਿਆਂਦਾ ਹੈ ਅਤੇ ਨੇਕ ਕੰਮ ਕੀਤੇ ਹਨ ਕਿ ਉਹ ਉਨ੍ਹਾਂ ਨੂੰ ਧਰਤੀ ਉੱਤੇ ਨਿਸ਼ਚਿਤ ਤੌਰ 'ਤੇ ਉੱਤਰਾਧਿਕਾਰੀ [ਅਧਿਕਾਰ,ਖਿਲਾਫ਼ਤ,ਹੁਕੂਮਤ] ਪ੍ਰਦਾਨ ਕਰੇਗਾ ਜਿਵੇਂ ਉਸਨੇ

ਉਹਨਾਂ ਤੋਂ ਪਹਿਲਾਂ ਦੇ ਲੋਕਾਂ ਨੂੰ ਦਿੱਤਾ ਸੀ ਅਤੇ ਉਹ ਉਹਨਾਂ ਲਈ [ਉੱਥੇ] ਉਹਨਾਂ ਦਾ ਧਰਮ ਜ਼ਰੂਰ ਸਥਾਪਿਤ ਕਰੇਗਾ (ਅਭਿਆਸ ਕਰਨ ਦਾ ਅਧਿਕਾਰ ਦੇਵੇਗਾ)। ਜੋ ਉਸਨੇ ਉਨ੍ਹਾਂ ਲਈ ਚੁਣਿਆ ਹੈ (ਅਰਥਾਤ ਇਸਲਾਮ) ਅਤੇ ਇਹ ਕਿ ਉਹ ਉਹਨਾਂ ਦੇ ਡਰ (ਖੌਫ਼) ਨੂੰ, ਅਮਨ (ਸੁਰੱਖਿਆ,ਸਾਂਤੀ) ਨਾਲ ਜ਼ਰੂਰ ਬਦਲ ਦੇਵੇਗਾ, ਬਸ਼ਰਤੇ, ਕਿ ਉਹ ਮੇਰੀ ਹੀ ਇਬਾਦਤ ਕਰਨ, ਅਤੇ ਮੇਰੇ ਨਾਲ ਕਿਸੇ ਵੀ ਚੀਜ਼ ਨੂੰ ਸ਼ਰੀਕ ਨਾ ਕਰਨ. ਪਰ ਜੋ ਕੋਈ ਇਸ ਤੋਂ ਬਾਅਦ ਕੁਫ਼ਰ ਕਰਦਾ ਹੈ, ਤਾਂ ਉਹ ਫਾਸੀਕੂਨ (ਬਾਗ਼ੀ, ਅੱਲ੍ਹਾ ਦੇ ਨਾ ਫਰਮਾਨ) ਹਨ।
24:55

(ਹੇ ਨਬੀ (ﷺ) ) ਜੇ ਤੁਸੀਂ ਧਰਤੀ ਉੱਤੇ ਜ਼ਿਆਦਾਤਰ ਲੋਕਾਂ ਦੀ ਇਤਾਅਤ ਕਰਦੇ ਹੋ (ਉਹਨਾਂ ਦੀ ਪੈਰਵੀ ਕਰਦੇ ਹੋ, ਕਹਿਣਾ ਮੰਨਦੇ ਹੋ, ਨਕਸੇ ਕਦਮ ਤੇ ਚੱਲਦੇ ਹੋ) ਤਾਂ ਉਹ ਤੁਹਾਨੂੰ ਅੱਲ੍ਹਾ ਦੇ ਰਾਹ ਤੋਂ ਗੁੰਮਰਾਹ ਕਰ ਦੇਣਗੇ (ਦੂਰ ਭਟਕਾ ਦੇਣਗੇ) ਉਹ (ਤਾਂ) ਸਿਰਫ਼ ਅਨੁਮਾਨਾਂ ਅਤੇ ਅੰਦਾਜ਼ੇ ਦੀ ਇਤਾਅਤ ਕਰਦੇ ਹਨ, (ਅੰਦਾਜ਼ੇ ਤੋਂ ਇਲਾਵਾ ਹੋਰ ਕੁਝ ਨਹੀਂ ਮੰਨਦੇ, ਅਨੁਮਾਨਾਂ ਦੀ ਪਾਲਣਾ-ਪੈਰਵੀ ਕਰਦੇ ਹਨ), ਅਤੇ ਉਹ ਤਾਂ ਬਿਲਕੁਲ ਅਟਕਲ ਪੱਚੂ (ਕਿਆਸੀ) ਗੱਲਾਂ ਕਰਦੇ ਹਨ (ਉਹ ਝੂਠ ਤੋਂ ਇਲਾਵਾ ਕੁਝ ਨਹੀਂ ਕਰਦੇ)
(ਉਹ ਅਗਿਆਨਤਾ ਵਿੱਚ ਆ ਕੇ ਅਤੇ ਅੰਨ੍ਹੀ ਨਕਲ ਕਰਦੇ ਹੋਏ ਸਿਰਫ਼ ਗਲਤ ਧਾਰਨਾਵਾਂ, ਅਨੁਮਾਨਾ ਅਤੇ ਝੂਠ ਤੋਂ ਇਲਾਵਾ ਹੋਰ ਕਿਸੇ ਵੀ ਚੀਜ ਦੀ ਪਾਲਣਾ ਨਹੀਂ ਕਰਦੇ)
6:116

## ਮਾਪਿਆਂ ਦਾ ਆਪਣੇ ਬੱਚਿਆਂ ਪ੍ਰਤੀ ਸਭ ਤੋਂ ਵੱਡਾ ਉਪਕਾਰ ਕੀ ਹੋ ਸਕਦਾ ਹੈ?

ਮਾਪੇ ਆਪਣੇ ਬੱਚਿਆਂ ਦੀ ਸਭ ਤੋਂ ਵੱਧ ਕੇ ਭਲਾਈ ਚਾਹੁਣ ਵਾਲੇ ਹੁੰਦੇ ਹਨ।
ਤੁਸੀਂ ਇਸ ਤੱਥ ਤੋਂ ਜਾਣੂ ਹੋ, ਪਰ ਸਭ ਤੋਂ ਵੱਡੀ ਭਲਾਈ ਕੀ ਹੈ? ਕੀ ਹਰ ਕੋਈ ਇਸ ਬਾਰੇ ਵੀ ਜਾਣੂ ਹੈ?
ਹੇਠ ਲਿਖੀਆਂ ਤਿੰਨਾਂ ਆਇਤਾਂ ਨੂੰ ਵਿਚਾਰੀਏ ਤਾਂ ਪਤਾ ਚਲਦਾ ਹੈ ਕਿ ਪਿਤਾ ਦਾ ਆਪਣੇ ਬੱਚਿਆਂ ਪ੍ਰਤੀ ਸਭ ਤੋਂ ਵੱਡਾ ਉਪਕਾਰ ਉਸ ਨੂੰ ਸ਼ਿਰਕ ਤੋਂ ਸੁਚੇਤ ਕਰਨਾ ਅਤੇ ਇਸ ਤੋਂ ਬਚਣ ਲਈ ਸਾਰੇ ਉਪਾਅ ਅਪਨਾਉਣਾ, ਅਤੇ ਤੌਹੀਦ ਨੂੰ ਇਖਤਿਆਰ ਕਰਨ ਦੀ ਸਿੱਖਿਆ ਦੇਣਾ ਹੈ।

1. ਹਜ਼ਰਤ ਇਬਰਾਹੀਮ (ਅਲਈ-ਹਿਸ-ਸਲਾਮ) ਨੇ ਸਾਰੇ ਜਹਾਨਾਂ ਦੇ ਮਾਲਕ ਅੱਲ੍ਹਾ ਅੱਗੇ ਇੱਕ ਦੁਆ ਕੀਤੀ, ਜਿਸਦੀ ਮਹੱਤਤਾ ਨੂੰ ਦੇਖਦੇ ਹੋਏ, ਇਸ ਦੁਆ ਨੂੰ ਕੁਰਆਨ ਵਰਗੀ ਕਿਤਾਬ ਦਾ ਹਿੱਸਾ ਬਣਾਇਆ ਗਿਆ ਜੋ ਕਿ ਕਿਆਮਤ ਦੇ ਦਿਨ ਤੱਕ ਰਹੇਗੀ, ਤਾਂ ਜੋ ਹਰ ਮੁਸਲਮਾਨ ਇਹ ਦੁਆ ਅੱਲ੍ਹਾ ਤੋਂ ਮੰਗ ਸਕੇ:

ਹੇ ਮੇਰੇ ਰੱਬ ! ਇਸ ਸ਼ਹਿਰ (ਯਾਨੀ ਮੱਕਾ) ਨੂੰ ਅਮਨ-ਪੂਰਨ ਬਣਾਉ (ਸ਼ਾਂਤੀਪੂਰਨ ਅਤੇ ਸੁਰੱਖਿਅਤ), ਅਤੇ ਮੈਨੂੰ ਅਤੇ ਮੇਰੀ ਸੰਤਾਨ ਨੂੰ ਅਸਨਾਮ ਦੀ ਇਬਾਦਤ ਤੋਂ ਦੂਰ ਕਰ ਦੇ (ਬੁੱਤ ਪ੍ਰਸਤੀ, ਮੂਰਤੀ, ਕਬਰ ਦੀ ਇਬਾਦਤ ਆਦਿ ਤੋਂ ਦੂਰ ਰੱਖੋ) (ਯਾਨੀ ਮੈਨੂੰ ਅਤੇ ਮੇਰੀ ਸੰਤਾਨ ਨੂੰ ਸ਼ਿਰਕ ਤੋਂ ਬਚਾਓ)।
14:35

2. ਹਜ਼ਰਤ ਯਾਕੂਬ (ਅਲਈ-ਹਿਸ-ਸਲਾਮ) ਜੋ ਹਜ਼ਰਤ ਇਬਰਾਹੀਮ (ਅਲੈਈ-ਹਿਸ-ਸਲਾਮ) ਦੇ ਪੋਤੇ ਹਨ,
ਉਹ ਆਪਣੀ ਮੌਤ ਦੇ ਸਮੇਂ ਆਪਣੇ ਪੁੱਤਰਾਂ ਨੂੰ ਕੀ ਕਹਿੰਦੇ ਹਨ ਕੁਰਆਨ ਇਸ ਦਾ ਜਿਕਰ ਕਰਦਾ ਹੈ

ਅਨੁਵਾਦ: ਕੀ ਤੁਸੀਂ ਹਜ਼ਰਤ ਯਾਕੂਬ ਦੀ ਮੌਤ ਦੇ ਸਮੇਂ ਮੌਜੂਦ ਸੀ? ਜਦੋਂ ਉਸਨੇ ਆਪਣੇ ਬੱਚਿਆਂ ਨੂੰ ਕਿਹਾ, ਕਿ ਤੁਸੀਂ ਮੇਰੇ ਬਾਅਦ ਕਿਸ ਦੀ ਇਬਾਦਤ ਕਰੋਗੇ? ਤਾਂ ਉਨ੍ਹਾਂ ਸਾਰਿਆਂ ਨੇ ਜਵਾਬ ਦਿੱਤਾ ਕਿ ਤੁਹਾਡੇ ਇਲਾਹ ਅਤੇ ਤੁਹਾਡੇ ਪੁਰਖਿਆਂ ਇਬਰਾਹੀਮ ਅਤੇ ਇਸਮਾਈਲ ਅਤੇ ਇਸਹਾਕ ਦੇ ਇਲਾਹ ਦੀ, ਜੋ ਇੱਕ ਹੀ ਹੈ ਅਤੇ ਅਸੀਂ ਉਸਦੇ ਆਗਿਆਕਾਰੀ ਹਾਂ
2:133

3. ਇਸੇ ਲੜੀ ਦੀ ਅਗਲੀ ਕੜੀ ਹਜ਼ਰਤ ਲੁਕਮਾਨ ਦੀ ਆਪਣੇ ਪੁੱਤਰ ਨੂੰ ਦਿੱਤੀ ਸਲਾਹ ਹੈ:
ਅਨੁਵਾਦ: ਅਤੇ ਜਦੋਂ ਲੁਕਮਾਨ ਪ੍ਰਚਾਰ ਕਰ ਰਿਹਾ ਸੀ ਤਾਂ ਉਸਨੇ ਆਪਣੇ ਪੁੱਤਰ ਨੂੰ ਕਿਹਾ: ਹੇ ਮੇਰੇ ਪਿਆਰੇ ਬੱਚੇ! ਅੱਲ੍ਹਾ ਨਾਲ ਸ਼ਿਰਕ ਨਾ ਕਰੀਂ, ਬੇਸ਼ੱਕ ਸ਼ਿਰਕ ਇੱਕ ਜ਼ੁਲਮ ਏ ਅਜ਼ੀਮ ਹੈ (ਬਹੁਤ ਵੱਡਾ ਜ਼ੁਲਮ ਹੈ) (ਬਹੁਤ ਵੱਡੀ ਬੇਇਨਸਾਫ਼ੀ ਹੈ)।
31:13

ਨਬੀ (ﷺ) ਨੇ ਫ਼ਰਮਾਇਆ: ਜਦੋਂ ਅੱਲ੍ਹਾ ਦੇ ਨਬੀ ਨੂਹ (ਅਲੈਈ-ਹਿਸ-ਸਲਾਮ) ਦੀ ਮੌਤ ਦਾ ਸਮਾਂ ਆਇਆ, ਤਾਂ ਉਹਨਾ ਨੇ ਆਪਣੇ ਪੁੱਤਰ ਨੂੰ ਕਿਹਾ: ਮੈਂ ਤੈਨੂੰ ਵਸੀਅਤ ਕਰਦਾ ਹਾਂ, ਮੈਂ ਤੈਨੂੰ ਦੋ ਗੱਲਾਂ ਦਾ ਹੁਕਮ ਦਿੰਦਾ ਹਾਂ ਅਤੇ ਤੈਨੂੰ ਦੋ ਚੀਜ਼ਾਂ ਤੋਂ ਵਰਜਦਾ ਹਾਂ। ਮੈਂ ਤੁਹਾਨੂੰ (ਲਾ ਇਲਾਹਾ ਇੱਲ ਲੱਲ ਲਾਹ) ਦਾ ਹੁਕਮ ਦਿੰਦਾ ਹਾਂ ,ਜੇਕਰ ਸੱਤ ਆਕਾਸ਼ ਅਤੇ ਸੱਤ ਜ਼ਮੀਨਾਂ ਨੂੰ ਇੱਕ ਪਲੜੇ ਵਿੱਚ ਰੱਖਿਆ ਜਾਵੇ ਅਤੇ ਲਾ ਇਲਾਹਾ ਇੱਲ ਲੱਲ ਲਾਹ ਨੂੰ ਦੂਜੇ ਪਲੜੇ ਵਿੱਚ ਰੱਖਿਆ ਜਾਵੇ, ਤਾਂ ਲਾ ਲਾ ਇਲਾਹਾ ਇੱਲ ਲੱਲ ਲਾਹ ਵਾਲਾ ਪਲੜਾ ਭਾਰੀ ਹੋ ਜਾਵੇਗਾ, ਅਤੇ ਜੇਕਰ ਸੱਤ ਆਕਾਸ਼ ਅਤੇ ਸੱਤ ਜ਼ਮੀਨਾਂ ਇੱਕ ਪੱਕਾ ਚੱਕਰ ਬਣ ਜਾਂਦੇ ਹਨ, ਤਾਂ ਲਾ ਇਲਾਹਾ ਇੱਲ ਲੱਲ ਲਾਹ ਉਹਨਾਂ ਨੂੰ ਤੋੜ ਦੇਵੇਗਾ, ਅਤੇ ਮੈਂ ਤੈਨੂੰ ਸੁਬਹਾਨ ਅੱਲ੍ਹਾਹੀ ਵਬਿ-ਹਮਦਿਹੀ ਦਾ ਹੁਕਮ ਦਿੰਦਾ ਹਾਂ ਕਿਉਂਕਿ ਇਹ ਹਰ ਮੱਖਲੂਕ ਦੀ ਦੁਆ ਹੈ ਅਤੇ ਇਸ ਦੁਆਰਾ ਮੱਖਲੂਕ ਨੂੰ ਰੋਜ਼ੀ ਦਿੱਤੀ ਜਾਂਦੀ ਹੈ। ਮੈਂ ਤੈਨੂੰ ਸ਼ਿਰਕ ਅਤੇ ਕਿਬਰ (ਘਮੰਡ,ਹੰਕਾਰ, ਤਕੱਬੁਰ) ਤੋਂ ਵਰਜਦਾ ਹਾਂ, ਰਾਵੀ ਨੇ ਕਿਹਾ: ਜਾਂ ਕਿਸੇ ਨੇ ਪੁੱਛਿਆ: ਹੇ ਅੱਲ੍ਹਾ ਦੇ ਰਸੂਲ! ਅਸੀਂ ਸ਼ਿਰਕ ਬਾਰੇ

ਜਾਣਦੇ ਹਾਂ, ਪਰ ਕਿਬਰ ਕੀ ਹੈ? ਕੀ ਕਿਸੇ ਵਿਅਕਤੀ ਕੋਲ ਚੰਗੀ-ਦਿੱਖ ਵਾਲੀ ਜੁੱਤੀ ਅਤੇ ਵਧੀਆ ਦਿੱਖ ਵਾਲੇ ਤਸਮੇਂ ਹੋਣਾ (ਘਮੰਡ ਹੈ)? ਨਬੀ (ﷺ) ਨੇ ਨਹੀਂ।
ਕਿਹਾ ਕੀ ਕਿਸੇ ਦੇ (ਅਜਿਹੇ) ਦੋਸਤ ਹੋਣਾ ਜੋ ਉਸ ਕੋਲ ਬੈਠਦੇ ਹੋਣ? ਨਬੀ (ﷺ) ਨੇ ਨਹੀਂ।
ਤਾਂ ਉਹਨਾਂ ਨੇ ਕਿਹਾ ਹੇ ਅੱਲ੍ਹਾ ਦੇ ਰਸੂਲ! ਫਿਰ ਕਿਬਰ ਕੀ ਹੈ? ਤਾਂ ਨਬੀ (ﷺ) ਨੇ ਕਿਹਾ: ਹੱਕ (ਸੱਚਾਈ) ਦਾ ਮਖੌਲ ਉਡਾਉਣਾ (ਇਨਕਾਰ ਕਰਨਾ) ਅਤੇ ਲੋਕਾਂ ਨੂੰ ਹਕੀਰ ਸਮਝਣਾ (ਲੋਕਾਂ ਨੂੰ ਨਿੰਦਣਾ ਅਤੇ ਉਨ੍ਹਾਂ ਨੂੰ ਬਦਨਾਮ ਕਰਨਾ).
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 134 (3130))

ਉਹ ਹੰਕਾਰ ਹੈ, ਸੱਚ ਸਪੱਸ਼ਟ ਹੋਣ ਤੋਂ ਬਾਅਦ ਉਸਨੂੰ ਰੱਦ ਕਰ ਦੇਣਾ, ਅਤੇ ਸਬੂਤ ਤੋਂ ਬਿਨਾਂ ਲੋਕਾਂ ਨੂੰ ਬਦਨਾਮ ਕਰਨਾ

## ਸ਼ਿਰਕ ਦੇ ਨੁਕਸਾਨ

### 1. ਸ਼ਿਰਕ ਜ਼ੁਲਮ ਏ ਅਜੀਮ ਹੈ (ਸਭ ਤੋਂ ਵੱਡਾ ਜ਼ੁਲਮ ਹੈ)।

ਪਵਿੱਤਰ ਕੁਰਆਨ ਵਿਚ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਸ਼ਿਰਕ ਨੂੰ ਬਹੁਤ ਵੱਡਾ ਜ਼ੁਲਮ ਕਿਹਾ ਹੈ।
ਯਕੀਨਨ ਸ਼ਿਰਕ ਜ਼ੁਲਮ ਏ ਅਜੀਮ ਹੈ (ਸ਼ਿਰਕ ਬਹੁਤ ਵੱਡੀ ਬੇਇਨਸਾਫ਼ੀ ਹੈ)

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅਨੁਵਾਦ: ਅਤੇ ਜਦੋਂ ਲੁਕਮਾਨ ਪ੍ਰਚਾਰ ਕਰ ਰਿਹਾ ਸੀ ਤਾਂ ਉਸਨੇ ਆਪਣੇ ਪੁੱਤਰ ਨੂੰ ਕਿਹਾ: ਹੇ ਮੇਰੇ ਪਿਆਰੇ ਬੱਚੇ! ਅੱਲ੍ਹਾ ਨਾਲ ਸ਼ਿਰਕ ਨਾ ਕਰੀਂ, ਬੇਸ਼ੱਕ ਸ਼ਿਰਕ ਇੱਕ ਜ਼ੁਲਮ ਏ ਅਜ਼ੀਮ ਹੈ (ਬਹੁਤ ਵੱਡਾ ਜ਼ੁਲਮ ਹੈ) (ਬਹੁਤ ਵੱਡੀ ਬੇਇਨਸਾਫ਼ੀ ਹੈ)।
31:13

ਤੁਸੀਂ ਅੱਲਾਹ ਨੂੰ ਛੱਡ ਕੇ ਕਿਸੇ ਅਜਿਹੀ ਚੀਜ਼ ਨੂੰ ਨਾ ਪੁਕਾਰੋ (ਇਬਾਦਤ ਨਾ ਕਰੋ) ਜਿਹੜੀ ਤੁਹਾਨੂੰ ਨਾ ਕੋਈ ਲਾਭ ਦੇ ਸਕੇ ਤੇ ਨਾ ਹੀ ਕੋਈ ਨੁਕਸਾਨ ਦੇ ਸਕੇ। ਜੇਕਰ ਤੁਸੀਂ ਅਜਿਹਾ ਕਰੋਗੇ ਤਾਂ ਤੁਸੀਂ ਉਸ ਸਮੇਂ ਜ਼ਾਲਮਾਂ ਵਿੱਚੋਂ ਹੋ ਜਾਵੋਗੇ। ਜੇਕਰ ਅੱਲਾਹ ਤੁਹਾਨੂੰ ਕੋਈ ਤਕਲੀਫ਼ ਦੇਵੇ ਤਾਂ ਛੁੱਟ ਉਸ ਤੋਂ ਇਸ ਨੂੰ ਕੋਈ ਦੂਰ ਕਰਨ ਵਾਲਾ ਨਹੀਂ ਹੈ,ਅਤੇ ਅਗਰ ਉਹ ਤੁਹਾਡੇ ਨਾਲ ਭਲਾਈ ਦਾ ਇਰਾਦਾ ਕਰੇ ਤਾਂ ਕੋਈ ਉਸਦੇ ਫ਼ਜਲ ਨੂੰ ਰੋਕਣ ਵਾਲਾ ਨਹੀਂ ਹੈ।
10:106-107

ਸ਼ੇਖ ਅਬਦ ਅਲ-ਰਹਿਮਾਨ ਬਿਨ ਨਾਸਿਰ ਸਾਦੀ (ਰਹਿ) ਨੇ ਬਹੁਤ ਵਧੀਆ ਤਰੀਕੇ ਨਾਲ ਸ਼ਿਰਕ ਨੂੰ ਇੱਕ ਮਹਾਨ ਜ਼ੁਲਮ ਵਜੋਂ ਸਮਝਾਇਆ ਹੈ, ਉਹ ਲਿਖਦੇ ਹਨ:
ਸ਼ਿਰਕ ਦੇ ਜ਼ੁਲਮ ਏ ਅਜੀਮ ਹੋਣ ਦਾ ਵੱਡਾ ਕਾਰਨ ਇਹ ਹੈ ਕਿ ਇਸ ਵਿਅਕਤੀ ਤੋਂ ਵੱਧ ਬੁਰਾ ਅਤੇ ਅਪਮਾਨਜਨਕ ਕੋਈ ਨਹੀਂ ਹੋ ਸਕਦਾ, ਜੋ ਮਿੱਟੀ ਤੋਂ ਪੈਦਾ ਕਰਦਾ ਚੀਜ ਨੂੰ ਜਗਤ ਦੇ ਮਾਲਕ ਦੇ ਬਰਾਬਰ ਬਣਾ ਦੇਵੇ।

ਜਿਸ ਦਾ ਕਿਸੇ ਵੀ ਚੀਜ਼ ਉੱਤੇ ਅਧਿਕਾਰ ਨਹੀਂ ਹੈ, ਉਸ ਨੂੰ ਸਾਰੀਆਂ ਚੀਜ਼ਾਂ ਉੱਤੇ ਮੁਖਤਾਰ ਰੱਬ ਦੇ ਬਰਾਬਰ ਬਣਾ ਦਿੰਦਾ ਹੈ,
ਜੋ ਹਰ ਪੱਖੋਂ ਫਕੀਰ (ਕੰਗਾਲ) ਅਤੇ ਨਾਕਿਸ (ਐਬਦਾਰ, ਘਾਟ ਵਾਲੇ) ਨੂੰ ਹਰ ਪੱਖੋਂ ਕਾਮਿਲ (ਪੂਰਨ) ਅਤੇ ਗ਼ਨੀ ਰੱਬ ਦੇ ਬਰਾਬਰ ਬਣਾ ਦਿੰਦਾ ਹੈ,
ਜੋ ਕਿਸੇ ਨੂੰ ਇੱਕ ਕਣ ਵੀ ਦੇਣ ਦੀ ਹਿੰਮਤ ਨਹੀਂ ਰੱਖਦਾ, ਉਸ ਨੂੰ ਉਸ ਦੇ ਬਰਾਬਰ ਬਣਾ ਦੇਵੇ ਜੋ ਸਾਰੇ ਜੀਵ-ਜੰਤੂਆਂ ਨੂੰ ਦੀਨੀ, ਦੁਨਿਆਵੀ, ਆਖਿਰਤ, ਸਰੀਰਕ ਅਤੇ ਅਧਿਆਤਮਿਕ ਸਭ ਤਰ੍ਹਾਂ ਦੀਆਂ ਨੇਅਮਤਾਂ (ਬਖਸ਼ਿਸ਼ਾਂ) ਇਕੱਲਾ ਦਿੰਦਾ ਹੈ ਅਤੇ ਸਾਰੀਆਂ ਬੁਰਾਈਆਂ ਨੂੰ ਇਕੱਲਾ ਹੀ ਦੂਰ ਕਰਦਾ ਹੈ।
ਕੀ ਇਸ ਤੋਂ ਵੱਡਾ ਕੋਈ ਜ਼ੁਲਮ ਹੈ?
ਅਤੇ ਕੀ ਇਸ ਤੋਂ ਵੱਡਾ ਕੋਈ ਜ਼ਾਲਮ ਹੈ ਕਿ ਜਿਸਨੂੰ ਅੱਲ੍ਹਾ ਨੇ ਆਪਣੀ ਇਬਾਦਤ ਅਤੇ ਤੌਹੀਦ ਲਈ ਪੈਦਾ ਕੀਤਾ ਹੈ, ਉਹ ਆਪਣੀ ਪਾਕੀਜ਼ਾ ਜਾਨ ਨੂੰ ਘਟੀਆ ਤਰੀਨ ਦਰਜੇ ਵਿਚ ਪਾ ਦਵੇ?
(ਤਫਸੀਰ ਅਲ ਸਾਦੀ: 2:155-156)

ਕਤਾਦਾ (ਰਹਿ) ਇਸ ਆਇਤ
ਜੋ ਕੋਈ ਵੀ ਅੱਲ੍ਹਾ ਦੇ ਘਰ ਵਿੱਚ ਜ਼ੁਲਮ ਦੇ ਨਾਲ ਇਲਹਾਦ ਦਾ ਇਰਾਦਾ ਰੱਖਦਾ ਹੈ
22:25
ਦੀ ਤਫਸੀਰ ਵਿੱਚ, ਫ਼ਰਮਾਇਆ:
ਕਿ ਜ਼ੁਲਮ ਦਾ ਅਰਥ ਹੈ ਸ਼ਿਰਕ, ਜੋ ਵੀ ਅੱਲ੍ਹਾ ਦੇ ਘਰ ਵਿਚ ਸ਼ਿਰਕ ਕਰਦਾ ਹੈ, ਅੱਲ੍ਹਾ ਉਸ ਨੂੰ (ਸਭ ਤੋਂ ਸਖ਼ਤ) ਸਜ਼ਾ ਦੇਵੇਗਾ।
(ਤਫ਼ਸੀਰ ਅਬਦੁਰ ਰੱਜ਼ਾਕ: 34/3, ਸਨਦ ਸਹੀ)

## ਜ਼ੁਲਮ ਤੋਂ ਕੀ ਭਾਵ ਹੈ

ਅੱਲਾਮਾ ਰਾਗ਼ਬ ਅਸਫਹਾਨੀ (ਰਹਿ) ਫ਼ਰਮਾਉਂਦੇ ਹਨ

ਅਹਿਲੇ ਲੁਗਤ (ਸ਼ਬਦ ਕੋਸ਼, ਡਿਕਸ਼ਨਰੀ ਦੇ ਮਾਹਿਰ) ਅਤੇ ਬਹੁਤ ਸਾਰੇ ਉੱਲਮਾ ਦੇ ਨਜਦੀਕ ਜ਼ੁਲਮ ਦਾ ਅਰਥ ਇਹ ਹੈ ਕਿ ਕਿਸੇ ਸ਼ੈਅ (ਚੀਜ਼) ਨੂੰ ਉਸਦੀ ਖਾਸ ਜਗ੍ਹਾ ਤੋਂ ਹਟਾ ਕੇ, ਨੁਕਸਾਨ, ਵਾਧੇ (ਬੇ ਇੰਨਸਾਫੀ) ਨਾਲ ਬੇ ਜਗ੍ਹਾ ਰੱਖ ਦਿੱਤਾ ਜਾਵੇ।
(ਗ਼ਰੀਬ ਅਲ ਕੁਰਆਨ 318)

ਅੱਲ੍ਹਾ ਤਾਅਲਾ ਨੇ ਸ਼ਿਰਕ ਨੂੰ ਜ਼ੁਲਮ ਕਿਹਾ ਹੈ ਕਿਉਂਕਿ ਸ਼ਿਰਕ ਕਰਨ ਵਾਲਾ ਆਪਣੀ ਇਬਾਦਤ, ਜੋ ਸਿਰਫ਼ ਅੱਲ੍ਹਾ ਤਾਅਲਾ ਦਾ ਹੱਕ ਹੈ, ਹੋਰਾਂ ਸਾਹਮਣੇ ਲਟਾਉਂਦਾ ਫਿਰਦਾ ਹੈ, ਇਸ ਲਈ ਇਹ ਜ਼ੁਲਮ ਹੈ ਅਤੇ ਅਜਿਹਾ ਕਰਨ ਵਾਲਾ ਜ਼ਾਲਿਮ ਹੈ।

ਅਤੇ ਅੱਲ੍ਹਾ ਜ਼ਾਲਿਮਾਂ ਨੂੰ ਮੁਹੱਬਤ (ਪਸੰਦ) ਨਹੀਂ ਕਰਦਾ
(ਮੁਸ਼ਰਿਕ ਅਤੇ ਗੁਨਾਹ ਕਰਨ ਵਾਲੇ)
3:57

ਇਸ ਵਿੱਚ ਕੋਈ ਸ਼ਕ ਨਹੀਂ ! ਕਿ ਜ਼ਾਲਿਮਾਂ ਉੱਤੇ ਅੱਲ੍ਹਾ ਦੀ ਲਾਅਨਤ (ਫਿਟਕਾਰ,ਸਰਾਪ) ਹੈ।
11:18

ਪਰ ਜ਼ੁਲਮ ਕਰਨ ਵਾਲੇ, (ਤਾਂ) ਉਨ੍ਹਾਂ ਲਈ (ਅੱਲ੍ਹਾ ਨੇ) ਇੱਕ ਦਰਦਨਾਕ ਸਜ਼ਾ (ਕਸ਼ਟ) ਤਿਆਰ ਕਰ ਰੱਖਿਆ ਹੈ
76:31

ਇਹ ਉਹ ਲੋਕ ਹਨ ਜੋ ਇਮਾਨ ਰੱਖਦੇ ਹਨ (ਅੱਲ੍ਹਾ ਦੀ ਤੌਹੀਦ ਵਿੱਚ ਅਤੇ ਉਸ ਨਾਲ ਸ਼ਿਰਕ ਨਹੀਂ ਕਰਦੇ) ਅਤੇ ਆਪਣੇ ਇਮਾਨ ਵਿੱਚ ਜ਼ੁਲਮ (ਸ਼ਿਰਕ) ਦੀ ਮਿਲਾਵਟ ਨਹੀਂ ਕਰਦੇ (ਅਤੇ ਨਾ ਹੀ ਕਿਸੇ ਸ਼ੱਕ ਜਾਂ ਉਲਝਣ ਦਾ ਸ਼ਿਕਾਰ ਹੁੰਦੇ ਹਨ) (ਸਿਰਫ਼) ਉਹਨਾਂ ਲਈ (ਹੀ) ਅਮਨ ਹੈ (ਦੁਨੀਆ ਅਤੇ ਆਖਰਤ ਵਿੱਚ ਸਾਂਤੀ,ਸੁਰੱਖਿਆ) ਅਤੇ ਉਹ (ਹੀ) ਹਿਦਾਇਤ ਯਾਫਤਾ ਹਨ।
6:82

ਅਬਦੁੱਲਾ (ਰਜ਼ੀ) ਨੇ ਬਿਆਨ ਕੀਤਾ:

ਜਦੋਂ ਇਹ ਆਇਤ:- 'ਜੋ ਇਮਾਨ ਲਿਆਉਂਦੇ ਹਨ ਅਤੇ ਫਿਰ ਆਪਣੇ ਇਮਾਨ ਵਿੱਚ ਜ਼ੁਲਮ ਦੀ ਮਿਲਾਵਟ ਨਹੀਂ ਕਰਦੇ (6:82) ।' ਨਾਜਿਲ ਹੋਈ ,ਤਾਂ ਇਹ ਮੁਸਲਮਾਨਾਂ ਨੂੰ ਇਹ ਬਹੁਤ ਸਖਤ,ਔਖੀ ਮਹਿਸੂਸ ਹੋਈ, ਅਤੇ ਕਿਹਾ, ਹੇ ਅੱਲ੍ਹਾ ਦੇ ਰਸੂਲ (ﷺ) ! ਸਾਡੇ ਵਿੱਚੋਂ ਕੌਣ ਅਜਿਹਾ ਹੈ ਜੋ ਆਪਣੀ ਨਫ਼ਸ 'ਤੇ ਜ਼ੁਲਮ ਨਹੀਂ ਕਰਦਾ (ਮਲਤਬ ਕੌਣ ਅਜਿਹਾ ਹੈ ਜਿਸਤੋਂ ਕੋਈ ਗੁਨਾਹ ਨਾ ਹੁੰਦਾ ਹੋਵੇ)? ਤਾਂ ਨਬੀ (ﷺ) ਨੇ ਜਵਾਬ ਦਿੱਤਾ, ਆਇਤ ਦਾ ਇਹ ਮਤਲਬ ਨਹੀਂ ਹੈ ਇੱਥੇ ਜ਼ੁਲਮ ਦਾ ਮਤਲਬ ਸ਼ਿਰਕ ਹੈ (ਅੱਲ੍ਹਾ ਦੀ ਇਬਾਦਤ ਵਿੱਚ ਦੂਜਿਆਂ ਨੂੰ ਸ਼ਰੀਕ ਕਰਨਾ ਹੈ), ਕੀ ਤੁਸੀਂ ਉਹ ਨਹੀਂ ਸੁਣਦੇ ਜੋ ਲੁਕਮਾਨ ਨੇ ਆਪਣੇ ਪੁੱਤਰ ਨੂੰ ਕਿਹਾ ਸੀ ਜਦੋਂ ਉਹ ਉਸਨੂੰ ਸਲਾਹ ਦੇ ਰਿਹਾ ਸੀ, ਹੇ ਮੇਰੇ ਪੁੱਤਰ! ਅੱਲ੍ਹਾ ਨਾਲ ਸ਼ਿਰਕ ਨਾ ਕਰਨਾ, ਸੱਚਮੁੱਚ ਸ਼ਿਰਕ ਇੱਕ ਜ਼ੁਲਮ ਏ ਅਜ਼ੀਮ ਹੈ (ਬਹੁਤ ਵੱਡੀ ਬੇ ਇੰਨਸਾਫੀ ,ਅਤੇ ਬਹੁਤ ਵੱਡਾ ਜ਼ੁਲਮ ਹੈ)
31:13
ਸਹੀ ਬੁਖਾਰੀ 3429

ਅਨਸ (ਰਜ਼ੀ) ਤੋਂ ਰਵਾਇਤ ਹੈ ਕਿ ਜ਼ੁਲਮ ਦੀਆਂ ਤਿੰਨ ਕਿਸਮਾਂ ਹਨ:
ਇਕ ਜ਼ੁਲਮ ਉਹ ਹੈ ਜਿਸਨੂੰ ਅੱਲ੍ਹਾ ਤਾਅਲਾ ਨਹੀਂ ਛੱਡੇਗਾ, ਅਤੇ ਇਕ ਜ਼ੁਲਮ ਉਹ ਹੈ ਜਿਸਨੂੰ ਅੱਲ੍ਹਾ ਤਾਅਲਾ ਮਾਫ ਕਰੇਗਾ, ਅਤੇ ਤੀਜਾ ਉਹ ਜ਼ੁਲਮ ਜੋ ਮਾਫ ਨਹੀਂ ਕੀਤਾ ਜਾਵੇਗਾ।
ਜ਼ੁਲਮ ਜਿਸ ਨੂੰ ਅੱਲ੍ਹਾ ਤਾਅਲਾ ਮਾਫ਼ ਨਹੀਂ ਕਰੇਗਾ ਉਹ ਸ਼ਿਰਕ ਹੈ, ਅਤੇ ਜ਼ੁਲਮ ਜਿਸ ਨੂੰ ਅੱਲ੍ਹਾ ਤਾਅਲਾ ਮਾਫ਼ ਕਰੇਗਾ ਉਹ ਜ਼ੁਲਮ ਹੈ ਜੋ ਬੰਦੇ ਅਤੇ ਉਸਦੇ ਰੱਬ ਦੇ ਵਿਚਕਾਰ ਹੈ (ਸ਼ਿਰਕ ਤੋਂ ਇਲਾਵਾ ਗੁਨਾਹ), ਅਤੇ ਜ਼ੁਲਮ ਜੋ ਮਾਫ਼ ਨਹੀਂ ਕੀਤਾ ਜਾਵੇਗਾ, ਉਹ ਬੰਦਿਆਂ ਦੇ ਆਪਸ ਵਿੱਚ ਜ਼ੁਲਮ ਹਨ, (ਹੁਕੂਕ ਅਲ ਇਬਾਦ ਵਿੱਚ ਕੋਤਾਹੀ, ਇੱਕ ਦੂਜੇ ਦੇ ਹੱਕ ਮਾਰਨਾ,ਇੱਕ ਦੂਸਰੇ ਤੇ ਜ਼ੁਲਮ ਕਰਨਾ) ਇਸਦਾ ਅੱਲ੍ਹਾ ਤਾਅਲਾ ਇੱਕ ਦੂਜੇ ਤੋਂ ਬਦਲਾ ਲੈ ਕੇ ਦਵੇਗਾ।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 1927 (1056))

## ਮੁਫ਼ਲਿਸ (ਦੀਵਾਲੀਆ) ਕੌਣ ਹੈ?

ਅਬੂ ਹੁਰੈਰਾ (ਰਜ਼ੀ ਅੱਲਾਹੂ ਅਨਹੂ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ:
ਕੀ ਤੁਸੀਂ ਜਾਣਦੇ ਹੋ ਕਿ ਮੁਫ਼ਲਿਸ (ਦੀਵਾਲੀਆ) ਕੌਣ ਹੈ? ਸਹਾਬਾ ਨੇ ਕਿਹਾ: ਸਾਡੇ ਵਿੱਚੋਂ ਇੱਕ ਗਰੀਬ ਆਦਮੀ ਉਹ ਹੈ ਜਿਸ ਕੋਲ ਨਾ ਤਾਂ ਦਿਰਹਾਮ (ਦੌਲਤ) ਹੈ ਅਤੇ ਨਾ ਹੀ ਕੋਈ ਸਾਜੋ ਸਮਾਨ। ਤਾਂ ਨਬੀ (ﷺ) ਨੇ ਕਿਹਾ: ਮੇਰੀ ਉੱਮਤ ਦਾ ਮੁਫ਼ਲਿਸ ਉਹ ਹੋਵੇਗਾ ਜੋ ਕਿਆਮਤ ਦੇ ਦਿਨ ਨਮਾਜ਼, ਰੋਜ਼ੇ ਅਤੇ ਜ਼ਕਾਤ ਲੈ ਕੇ ਆਵੇਗਾ ਪਰ (ਉਸ ਦਿਨ ਉਹ ਆਪਣੇ ਆਪ ਨੂੰ ਦੀਵਾਲੀਆ ਪਾਏਗਾ ਕਿਉਂਕਿ ਉਸਨੇ ਆਪਣੇ ਇਹਨਾਂ ਅਮਲਾਂ ਦੇ ਧਨ ਨੂੰ ਗੁਆ ਲਿਆ ਹੋਵੇਗਾ) ਕਿਉਂਕਿ ਉਸਨੇ (ਦੁਨੀਆਂ ਵਿੱਚ) ਕਿਸੇ ਨੂੰ ਗਾਲ੍ਹਾਂ ਕੱਢੀਆਂ ਹੋਣਗੀਆਂ, ਕਿਸੇ ਤੇ ਝੂਠਾ ਇਲਜ਼ਾਮ (ਬੁਹਤਾਨ) ਲਾਇਆ ਹੋਵੇਗਾ (ਉਸ ਦੀ ਨਿੰਦਿਆ ,ਬਦਨਾਮੀ ਕੀਤੀ ਹੋਵੇਗੀ),ਅਤੇ ਕਿਸੇ ਦੀ ਦੌਲਤ-ਜਾਇਦਾਦ ਖਾਧੀ ਹੋਵੇਗੀ (ਦੌਲਤ- ਜਾਇਦਾਦ ਨੂੰ ਗੈਰਕਾਨੂੰਨੀ ਢੰਗ ਨਾਲ ਖਾਧਾ ਹੋਵੇਗਾ) ਅਤੇ ਕਿਸੇ ਦਾ ਖੂਨ ਵਹਾਇਆ ਹੋਵੇਗਾ ਅਤੇ ਕਿਸੇ ਨੂੰ ਕੁੱਟਿਆ ਹੋਵੇਗਾ, ਤਾਂ ਉਸਦੀਆਂ ਨੇਕੀਆਂ ਵਿੱਚੋਂ ਇਸ ਨੂੰ ਵੀ ਨੇਕੀਆਂ ਦਿੱਤੀਆਂ ਜਾਣਗੀਆਂ ਅਤੇ ਉਸ ਨੂੰ ਵੀ ਦਿੱਤੀਆਂ ਜਾਣਗੀਆਂ (ਜਿਸ ਨੇ ਉਸਦੇ ਹੱਥੋਂ ਦੁੱਖ ਝੱਲਿਆ) । ਅਤੇ ਜੇਕਰ ਉਸ ਦੇ ਨੇਕ ਅਮਲ ਲੇਖੇ ਲਈ (ਉਸ ਦੇ ਉੱਤੇ ਜੋ ਬਕਾਇਆ ਹੈ ਉਸ ਦੀ ਅਦਾਇਗੀ ਤੋਂ ਪਹਿਲਾਂ) ਘੱਟ ਜਾਂਦੇ ਹਨ, ਤਾਂ (ਉਸ ਦੇ ਖਾਤੇ) ਵਿਚ ਉਹਨਾਂ ਦੇ ਗੁਨਾਹ ਦਾਖਲ ਕਰ ਦਿੱਤੇ ਜਾਣਗੇ ਅਤੇ ਉਸ ਨੂੰ ਜਹੰਨਮ ਦੀ ਅੱਗ ਵਿਚ ਸੁੱਟ ਦਿੱਤਾ ਜਾਵੇਗਾ।
ਸਹੀ ਮੁਸਲਿਮ 2581
ਦੀਵਾਲੀਆ-ਉਹ ਵਿਅਕਤੀ ਜਿਸਦੇ ਲਈ ਕਿਸੇ ਅਦਾਲਤ ਦੁਆਰਾ ਦਿਵਾਲੀਆ ਹੋਣ ਦਾ ਨਿਰਣਾ ਕੀਤਾ ਜਾਂਦਾ ਹੈ, ਜਿਸਦੀ ਜਾਇਦਾਦ ਲੈਣਦਾਰਾਂ ਦੇ ਫਾਇਦੇ ਲਈ ਉਸਤੋਂ ਲੇ ਲਈ ਜਾਂਦੀ ਹੈ ਅਤੇ ਉਹਨਾਂ ਦੇ ਲੈਣ ਦੇਣ ਦਾ ਮਾਮਲਾ ਨਿਪਟਾਇਆ ਜਾਂਦਾ ਹੈ।

## ਸ਼ਿਰਕ ਇੱਕ ਬਹੁਤ ਵੱਡੀ ਬੇਇਨਸਾਫ਼ੀ ਹੈ

ਅਤੇ ਜਦੋਂ ਲੁਕਮਾਨ ਨੇ ਆਪਣੇ ਪੁੱਤਰ ਨੂੰ ਸਲਾਹ ਦਿੰਦੇ ਹੋਏ ਕਿਹਾ: ਹੇ ਮੇਰੇ ਪੁੱਤਰ ! ਅੱਲ੍ਹਾ ਨਾਲ ਕਿਸੇ ਨੂੰ ਭਾਗੀਦਾਰ ਨਾ ਬਣਾਓ, ਅਸਲ ਵਿੱਚ ਸ਼ਿਰਕ ਇੱਕ ਬਹੁਤ ਵੱਡਾ ਜ਼ੁਲਮ (ਬੇਇਨਸਾਫੀ) ਹੈ.

31:13

ਬੇਇਨਸਾਫ਼ੀ ਕਿਸੇ ਦੇ ਅਧਿਕਾਰਾਂ ਨੂੰ ਰੋਕਣਾ ਜਾਂ ਕਿਸੇ ਨਾਲ ਅਨੁਚਿਤ ਤਰੀਕੇ ਨਾਲ ਪੇਸ਼ ਆਉਣਾ ਹੈ। ਇਸ ਤਰ੍ਹਾਂ ਸ਼ਿਰਕ ਸਭ ਤੋਂ ਵੱਡੀ ਬੇਇਨਸਾਫ਼ੀ ਹੈ।
ਕਿਉਂ ਜੋ ਮਨੁੱਖ ਦਾ ਖਾਲਿਕ (ਉਸਨੂੰ ਪੈਦਾ ਕਰਨ ਵਾਲਾ) ਅਤੇ ਮਾਲਿਕ (ਹਰ ਸ਼ੈਅ ਉੱਪਰ ਉਸੇ ਦਾ ਹੀ ਅਧਿਕਾਰ ਹੈ) ਤਾਂ ਸਿਰਫ਼ ਇੱਕ ਅੱਲ੍ਹਾ ਤਾਅਲਾ ਹੀ ਹੈ,ਪਰ ਮਨੁੱਖ ਕਿਸੇ ਅਜਿਹੀ ਚੀਜ਼ ਦੀ ਇਬਾਦਤ ਕਰਨ ਲੱਗ ਜਾਂਦਾ ਹੈ, ਜਿਸ ਕੋਲ ਨਾ ਤਾਂ ਉਸਨੂੰ ਜ਼ਿੰਦਗੀ ਦੇਣ ਦੀ ਤਾਕਤ,ਅਤੇ ਨਾ ਹੀ ਨਫ਼ਾ ਨੁਕਸਾਨ ਦੀ ਕੁਦਰਤ ਹੈ , ਅਤੇ ਨਾ ਹੀ ਉਹ ਚੀਜ ਕਿਸੇ ਹਿਸਾਬ ਨਾਲ ਸਮੁੱਚੀ ਮਨੁੱਖਤਾ ਦੀ ਸਿਰਜਣਹਾਰ, ਪਾਲਣਹਾਰ ਅਤੇ ਮੁਕਤੀਦਾਤਾ ਮੰਨੀ ਜਾ ਸਕਦੀ ਹੈ।
ਸ਼ਿਰਕ ਕਰਨ ਵਾਲੇ ਦਾ ਚਰਿਤ੍ਰ ਅਤੇ ਹਾਲਤ ਉਸ ਔਰਤ ਵਰਗੀ ਹੈ, ਜੋ ਆਪਣੇ ਹੱਕ, ਅਧਿਕਾਰ, ਰਹਿਣ ਸਹਿਣ ਦੀਆਂ ਲੋੜਾਂ ਆਦਿ ਤਾਂ ਆਪਣੇ ਪਤੀ ਤੋਂ ਹਾਸਿਲ ਕਰਦੀ ਹੈ, ਪਰ ਸਰਧਾ, ਸਤਿਕਾਰ ਅਤੇ ਸੇਵਾ ਕਿਸੇ ਹੋਰ ਇਨਸਾਨ ਦੀ ਕਰਦੀ ਹੈ ਜਾਂ ਉਹ ਨੌਕਰ ਜੋ ਤਨਖਾਹ ਤਾਂ ਆਪਣੇ ਮਾਲਿਕ ਤੋਂ ਲੈਂਦਾ ਹੈ, ਪਰ ਕੰਮ ਕਿਸੇ ਹੋਰ ਦਾ ਕਰਦਾ ਰਹਿੰਦਾ ਹੈ। ਇਸ ਲਈ ਸ਼ਿਰਕ ਕਰਨ ਵਾਲਾ ਇਨਸਾਨ ਦੁਨੀਆ ਦਾ ਸਭ ਤੇ ਨਾਪਾਕ ਇਨਸਾਨ ਹੁੰਦਾ ਹੈ।
ਇਨਸਾਨ ਇਹਨਾਂ ਕਾਲਪਨਿਕ ਇਸ਼ਟਾਂ ਦੀ ਉਸਤਤ ਅਤੇ ਪੂਜਾ ਕਰਨ ਵਿੱਚ, ਇੱਕ ਇਕੱਲੇ ਅੱਲ੍ਹਾ ਦੀ ਇਬਾਦਤ ਕਰਨ ਦੇ ਅਧਿਕਾਰ ਨੂੰ ਭੁੱਲ ਜਾਂਦਾ ਹੈ।
ਇਸ ਤਰ੍ਹਾਂ ਉਹ ਉਸ ਸਿਰਜਣਹਾਰ ਨੂੰ ਨਜ਼ਰਅੰਦਾਜ਼ ਕਰਦਾ ਹੈ ਜਿਸ ਨੇ ਉਸ ਸਿਹਤ, ਦੌਲਤ ਅਤੇ ਹੋਰ ਬਹੁਰ ਸਾਰੀਆਂ ਨੇਅਮਤਾਂ ਨਾਲ ਨਵਾਜਿਆ ਹੈ। ਉਹ ਆਪਣੇ ਦਿਆਲੂ ਅਤੇ ਮਿਹਰਬਾਨ ਸਿਰਜਣਹਾਰ ਨਾਲ ਨਾਸ਼ੁਕਰੀ ਅਤੇ ਬੇਇਨਸਾਫ਼ੀ ਕਰਦਾ ਹੈ।

## 2. ਸ਼ਿਰਕ ਇੱਕ ਬਹੁਤ ਵੱਡਾ ਗੁਨਾਹ ਹੈ,

ਜਿਸ ਬਾਰੇ ਕੁਰਆਨ ਸਪਸ਼ਟ ਤੌਰ 'ਤੇ ਐਲਾਨ ਕਰਦਾ ਹੈ:
ਸੱਚਮੁੱਚ! ਅੱਲ੍ਹਾ ਆਪਣੇ ਨਾਲ ਸ਼ਿਰਕ ਨੂੰ ਮਾਫ਼ ਨਹੀਂ ਕਰਦਾ, ਪਰ ਉਹ ਸ਼ਿਰਕ ਤੋਂ ਇਲਾਵਾ (ਜੋ ਵੀ ਗੁਨਾਹ) ਜਿਸ ਲਈ ਚਾਹੁੰਦਾ ਹੈ,ਮਾਫ਼ ਕਰ ਦਿੰਦਾ ਹੈ, ਅਤੇ ਜੋ ਕੋਈ ਵੀ ਅੱਲ੍ਹਾ ਨਾਲ ਸ਼ਿਰਕ ਕਰਦਾ ਹੈ,ਉਸਨੇ ਸੱਚਮੁੱਚ ਇੱਕ ਬਹੁਤ ਵੱਡਾ ਗੁਨਾਹ ਕੀਤਾ ਹੈ (ਯਕੀਨਨ ਇੱਕ ਬਹੁਤ ਵੱਡਾ ਪਾਪ ਘੜਿਆ ਹੈ)
4:48

ਅੱਲ੍ਹਾ ਸੁਬਹਾਨਾ ਵ ਤਾਅਲਾ ਦੀ ਜਾਤ ਸਭ ਤੋਂ ਉੱਚੀ (ਉੱਪਰ) ਹੈ, ਇਸ ਲਈ ਜੇਕਰ ਉਸ ਨਾਲ ਕੋਈ ਗੁਨਾਹ ਕੀਤਾ ਜਾਂਦਾ ਹੈ, ਤਾਂ ਉਸ ਦੀ ਗੰਭੀਰਤਾ ਵੀ ਵਧ ਜਾਂਦੀ ਹੈ। ਇਸ ਦ੍ਰਿਸ਼ਟੀਕੋਣ ਤੋਂ, ਸ਼ਿਰਕ ਸਭ ਤੋਂ ਵੱਡਾ ਪਾਪ ਹੈ ਜੋ ਬ੍ਰਹਿਮੰਡ ਦੇ ਸਿਰਜਣਹਾਰ ਅਤੇ ਮਾਲਿਕ ਦੇ ਵਿਰੁੱਧ ਕੀਤਾ ਜਾਂਦਾ ਹੈ ਅਤੇ ਮੁਸ਼ਰਿਕ ਦੁਨੀਆ ਦਾ ਸਭ ਤੋਂ ਵੱਡਾ ਪਾਪੀ ਹੈ। ਆਓ ਇਸ ਮਹਾਨ ਖ਼ਤਰੇ ਨੂੰ ਸਮਝਣ ਦੀ ਕੋਸ਼ਿਸ਼ ਕਰੀਏ ਤਾਂ ਜੋ ਅਸੀਂ ਖੁਦ ਵੀ ਇਸ ਦੀ ਤਬਾਹੀ ਤੋਂ ਬਚ ਸਕੀਏ ਅਤੇ ਆਪਣੇ ਬੱਚਿਆਂ ਅਤੇ ਹੋਰ ਲੋਕਾਂ ਨੂੰ ਇਸ ਤੋਂ ਬਚਾਉਣ ਦੀ ਕੋਸ਼ਿਸ਼ ਕਰ ਸਕੀਏ।

ਅੱਲ੍ਹਾ ਨਾਲ ਸ਼ਰੀਕ ਬਣਾਉਣਾ ਸਭ ਤੋਂ ਵੱਡਾ ਗੁਨਾਹ ਹੈ, ਇਸੇ ਲਈ ਅੱਲ੍ਹਾ ਨੇ ਸਿਰਫ਼ ਇਸ ਗੁਨਾਹ ਨੂੰ ਇਕ ਅਜਿਹਾ ਗੁਨਾਹ ਕਰਾਰ ਦਿੱਤਾ ਹੈ ਜਿਸ ਨੂੰ ਉਹ ਕਦੇ ਮਾਫ਼ ਨਹੀਂ ਕਰੇਗਾ।

ਸੱਯਦਨਾ ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ:
ਸੱਤ ਘਾਤਕ ਗੁਨਾਹਾਂ ਤੋਂ ਬਚੋ, ਸਹਾਬਾ ਨੇ ਕਿਹਾ: ਅੱਲ੍ਹਾ ਦੇ ਨਬੀ (ﷺ) ! ਉਹ ਗੁਨਾਹ ਕਿਹੜੇ ਹਨ?
ਨਬੀ (ﷺ) ਨੇ ਫ਼ਰਮਾਇਆ:
1. ਅੱਲ੍ਹਾ ਨਾਲ ਇੱਕ ਸ਼ਿਰਕ
2. ਜਾਦੂ

3. ਅੱਲ੍ਹਾ ਦੁਆਰਾ ਵਰਜਿਤ ਜੀਵਨ ਨੂੰ ਬੇਇਨਸਾਫ਼ੀ ਨਾਲ ਮਾਰਨਾ
4. ਸੂਦ ਖਾਣਾ
5. ਯਤੀਮ ਦਾ ਮਾਲ (ਧਨ) ਖਾਣਾ
6. ਲੜਾਈ ਵਿਚ ਪਿੱਠ ਦਿਖਾਉਣਾ ਅਤੇ ਭੱਜਣਾ
7. ਪਵਿੱਤਰ ਅਤੇ ਨੇਕ ਮੋਮਿਨ ਔਰਤਾਂ ਤੇ ਤੁਹਮਤ ਲਗਾਉਣੀ।
ਬੁਖਾਰੀ: 2766 ਮੁਸਲਿਮ: 2874

ਸੱਯਦਨਾ ਅਬਦੁੱਲਾ ਬਿਨ ਉਮਰ (ਰਜ਼ੀ) ਬਿਆਨ ਕਰਦੇ ਹਨ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: ਇਹ ਵੱਡੇ ਗੁਨਾਹ ਹਨ, ਸ਼ਿਰਕ, ਮਾਪਿਆਂ ਦੀ ਨਾਫ਼ਰਮਾਨੀ, ਨਾ ਹੱਕ ਕਤਲ ਅਤੇ ਝੂਠੀ ਸਹੁੰ।
ਬੁਖਾਰੀ: 6675

ਮੁਹੰਮਦ ਬਿਨ ਸਿਰੀਨ (ਰਹਿ) ਫ਼ਰਮਾਉਂਦੇ ਹਨ ਕਿ ਮੈਂ ਓਬੇਦੁੱਲ੍ਹਾ (ਰਹਿ) ਨੂੰ ਵੱਡੇ ਗੁਨਾਹਾਂ ਬਾਰੇ ਪੁੱਛਿਆ ਤਾਂ ਉਹਨਾਂ ਨੇ ਫ਼ਰਮਾਇਆ: ਅੱਲ੍ਹਾ ਨਾਲ ਸ਼ਿਰਕ, ਨਾ ਹੱਕ ਕਤਲ, ਲੜਾਈ ਦੇ ਦਿਨ ਭੱਜਣਾ, ਯਤੀਮ ਦਾ ਮਾਲ (ਧਨ) ਖਾਣਾ, ਸੂਦਖੋਰੀ, ਬੁਹਤਾਨ (ਕਿਸੇ ਤੇ ਝੂਠਾ ਇਲਜਾਮ) ਅਤੇ ਹਿਜਰਤ ਤੋਂ ਬਾਅਦ ਉਸੇ ਖੇਤਰ ਵਿੱਚ ਵਾਪਸ ਪਰਤਣਾ ਵੀ ਵੱਡੇ ਗੁਨਾਹ ਮੰਨੇ ਜਾਂਦੇ ਹਨ।
ਇਬਨੇ ਔਨ ਨੇ ਫ਼ਰਮਾਇਆ ਕਿ ਮੈਂ ਮੁਹੰਮਦ ਬਿਨ ਸਿਰੀਨ ਨੂੰ ਪੁੱਛਿਆ ਕਿ ਜਾਦੂ (ਕੀ ਜਾਦੂ ਵੱਡਾ ਗੁਨਾਹ ਨਹੀਂ ਹੈ)? ਉਹਨਾਂ ਨੇ ਕਿਹਾ: ਬੁਹਤਾਨ ਵਿੱਚ ਬਹੁਤ ਸਾਰੀਆਂ ਬੁਰਾਈਆਂ ਸ਼ਾਮਿਲ ਹਨ।
(ਤਫ਼ਸੀਰ ਅਲ-ਤਬਾਰੀ: 9183, ਸਨਦ ਸਹੀ)

ਜ਼ੈਦ ਬਿਨ ਅਸਲਮ (ਰਹਿ)
ਫਰਮਾਨ ਬਾਰੀ ਤਾਅਲਾ: ਜੇ ਤੁਸੀਂ ਵੱਡੇ-ਵੱਡੇ ਵਰਜਿਤ ਕੰਮਾਂ ਤੋਂ ਪਰਹੇਜ਼ ਕਰਦੇ ਹੋ, ਤਾਂ ਛੋਟੇ ਗੁਨਾਹਾਂ ਨੂੰ ਮਾਫ਼ ਕਰ ਦੇਵਾਂਗਾਂ.
4:31
ਦੀ ਤਫਸੀਰ ਵਿੱਚ ਫ਼ਰਮਾਉਂਦੇ ਹਨ

ਵੱਡੇ ਗੁਨਾਹਾਂ ਵਿੱਚ ਸ਼ਿਰਕ, ਅੱਲ੍ਹਾ ਦੀਆਂ ਆਇਤਾਂ ਅਤੇ ਉਸ ਦੇ ਨਬੀਆਂ ਦਾ ਇਨਕਾਰ ਕਰਨਾ, ਜਾਦੂ-ਟੂਣਾ, ਔਲਾਦ ਨੂੰ ਕਤਲ ਕਰਨਾ, ਅੱਲ੍ਹਾ ਦੇ ਬੱਚੇ ਜਾਂ ਪਤਨੀਆਂ ਹੋਣ ਦਾ ਦਾਅਵਾ ਕਰਨਾ ਆਦਿ ਹਨ, ਇਸੇ ਤਰ੍ਹਾਂ ਉਹ ਅਮਲ ਅਤੇ ਅਕਵਾਲ ਹਨ, ਜਿਨ੍ਹਾਂ ਕਰਕੇ ਕੋਈ ਅਮਲ ਕੁਬੂਲ ਨਹੀਂ ਕੀਤਾ ਜਾਂਦਾ।
ਪਰ, ਹਰ ਉਹ ਗੁਨਾਹ, ਜਿਸ ਕਰਕੇ ਦੀਨ ਵੀ ਸਲਾਮਤ ਰਹਿੰਦਾ ਹੈ ਅਤੇ ਅਮਲ ਵੀ ਕਬੂਲ ਹੁੰਦੇ ਰਹਿੰਦੇ ਹਨ, ਅਜਿਹੇ ਗੁਨਾਹ ਅੱਲ੍ਹਾ ਚੰਗੇ ਅਮਲ ਕਰਨ ਕਰਕੇ ਮਾਫ਼ ਕਰ ਦਿੰਦਾ ਹੈ।
(ਤਫ਼ਸੀਰ ਇਬਨੇ ਅਬੀ ਹਾਤਿਮ: 934/3, ਸਨਦ ਹਸਨ)

## 3. ਸ਼ਿਰਕ ਸਾਰੇ ਨੇਕ ਅਮਲਾਂ ਨੂੰ ਤਬਾਹ ਕਰ ਦਿੰਦਾ ਹੈ

ਅਮਲਾਂ ਦਾ ਵਿਨਾਸ਼: (ਮੁਸ਼ਰਿਕ ਦਾ ਕੋਈ ਨੇਕ ਅਮਲ ਕੁਬੂਲ ਨਹੀਂ ਹੁੰਦਾ)

ਪਰ ਜੇ ਉਹ ਅੱਲ੍ਹਾ ਦੇ ਨਾਲ ਸ਼ਿਰਕ ਕਰਦੇ ਹਨ (ਦੂਜਿਆਂ ਨੂੰ ਉਸਦੀ ਇਬਾਦਤ ਵਿਚ ਸ਼ਾਮਲ ਕਰਦੇ ਹਨ), ਤਾਂ ਜੋ ਕੁਝ ਅਮਲ ਉਹ ਕਰਦੇ ਹਨ, ਉਨ੍ਹਾਂ ਦਾ ਕੋਈ ਲਾਭ ਨਹੀਂ ਹੋਵੇਗਾ (ਉਹ ਅਮਲ ਬਰਬਾਦ, ਵਿਅਰਥ, ਬੇਕਾਰ ਹੋ ਜਾਣਗੇ)
6:88

ਸ਼ਿਰਕ ਕਾਰਨ ਕਿਸੇ ਨੇਕ ਕੰਮ ਦੇ ਕਬੂਲ ਹੋਣ ਦੀ ਆਸ ਨਹੀਂ ਰੱਖੀ ਜਾ ਸਕਦੀ। ਇਸ ਤੱਥ ਨੂੰ ਨਬੀਆਂ ਅਤੇ ਰਸੂਲਾਂ ਦੇ ਸੰਬੋਧਨ ਦੇ ਨਾਲ ਬਹੁਤ ਸਪੱਸ਼ਟ ਤਰੀਕੇ ਨਾਲ ਸਮਝਾਇਆ ਗਿਆ ਹੈ।

ਅੱਲ੍ਹਾ ਤਾਅਲਾ ਦਾ ਫਰਮਾਨ ਹੈ:
(ਅਗਰ ਬਿਲਫ਼ਰਜ ਉਪਰੋਕਤ ਅਠਾਰਾਂ) ਨਬੀਆਂ ਨੇ ਵੀ ਸ਼ਿਰਕ ਕੀਤਾ ਤਾਂ ਉਨ੍ਹਾਂ ਦੇ ਅਮਲ ਬਰਬਾਦ ਹੋ ਜਾਣਗੇ।
6:88

ਅਗਰ (ਬਿਲ ਫਰਜ) ਇਹ (ਨਬੀ ਅਤੇ ਰਸੂਲ) ਵੀ ਸ਼ਿਰਕ ਕਰਦੇ ਤਾਂ ਜੋ ਕੁੱਝ ਅਮਲ ਇਹ ਕਰਦੇ ਸੀ ਸਭ ਬਰਬਾਦ ਹੋ ਜਾਂਦੇ
ਕੁਰਆਨ ਵਿੱਚ ਇਹ ਗੱਲ 18 ਨਬੀਆਂ ਦਾ ਜਿਕਰ ਕਰਨ ਤੋਂ ਬਾਅਦ ਕਹੀ ਗਈ ਹੈ। ਹਾਲਾਂਕਿ ਨਬੀਆਂ ਦਾ ਸ਼ਿਰਕ ਕਰਨਾ ਅਸੰਭਵਤਾਵਾਂ ਵਿੱਚੋਂ ਹੈ।
ਇੱਥੇ ਦੱਸਣ ਦਾ ਮਕਸਦ ਸਿਰਫ਼ ਇਹ ਹੈ ਕਿ ਸ਼ਿਰਕ ਇੱਕ ਬਹੁਤ ਗੰਭੀਰ ਅਪਰਾਧ ਹੈ ਜਿਸ ਦੀ ਮੁਆਫ਼ੀ ਦੀ ਕੋਈ ਆਸ ਨਹੀਂ ਹੈ। ਫਿਰ ਭਾਂਵੇ ਸ਼ਿਰਕ ਕਰਨ ਵਾਲਾ ਨਬੀਆਂ ਦਾ ਇੱਕ ਸਮੂਹ ਹੀ ਕਿਉਂ ਨਾ ਹੋਵੇ।
ਫਿਰ ਹੋਰ ਲੋਕਾਂ ਦਾ ਕੀ ਔਕਾਤ ਬਾਕੀ ਰਹਿ ਜਾਂਦੀ ਹੈ ?

ਸ਼ਿਰਕ ਦੇ ਹੁੰਦੇ ਹੋਏ, ਅਮਲ ਕੁਬੂਲ ਨਹੀਂ ਹੁੰਦਾ ਅਤੇ ਪਹਿਲੇ ਅਮਲ ਵੀ ਬਰਬਾਦ ਹੋ ਜਾਂਦੇ ਹਨ, ਤਾਂ (ਨਿਜਾਤ) ਮੁਕਤੀ ਕਿਵੇਂ ਸੰਭਵ ਹੋ ਸਕਦੀ ਹੈ?

ਇਸ ਸੰਦਰਭ ਵਿੱਚ, ਮੁਹੰਮਦ (ﷺ) ਦੀ ਉੱਮਤ ਨੂੰ ਚੇਤਾਵਨੀ ਦਿੰਦੇ ਹੋਏ ਨਬੀ ਮੁਹੰਮਦ (ﷺ) ਨੂੰ ਸੰਬੋਧਨ ਕਰਦੇ ਹੋਏ,
ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ:
ਯਕੀਨਨ ਤੁਹਾਡੀ ਤਰਫ ਅਤੇ ਤੁਹਾਡੇ ਤੋਂ ਪਹਿਲਾਂ ਦੇ ਸਾਰੇ ਨਬੀਆਂ ਦੀ ਤਰਫ ਵੀ ਵਹੀ ਕੀਤੀ ਗਈ ਹੈ ਕਿ ਅਗਰ ਤੁਸੀਂ ਸ਼ਿਰਕ ਕੀਤਾ ਤਾਂ ਤੁਹਾਡੇ ਅਮਲ ਬਰਬਾਦ ਹੋ ਜਾਣਗੇ ਅਤੇ ਤੁਸੀਂ ਘਾਟਾ ਖਾਣ ਵਾਲਿਆਂ ਵਿੱਚੋਂ ਹੋ ਜਾਵੋਗੇ। ਨਹੀਂ, ਬਲਕਿ ਤੁਸੀਂ ਸਿਰਫ਼ ਅੱਲ੍ਹਾ ਦੀ ਹੀ ਇਬਾਦਤ ਕਰੋ ਅਤੇ ਉਸਦੀ ਸ਼ੁਕਰ ਗੁਜਾਰੀ ਕਰਨ ਵਾਲਿਆਂ ਵਿੱਚੋਂ ਹੋ ਜਾਵੋ
39:65-66

ਇਸ ਆਇਤ ਦੀ ਵਿਆਖਿਆ ਵਿੱਚ, ਹਾਫ਼ਿਜ਼ ਸਲਾਹੁਦੀਨ ਯੂਸਫ਼ (ਰਹਿ), ਕਹਿੰਦੇ ਹਨ:
ਜੇ ਤੁਸੀਂ ਸ਼ਿਰਕ ਕਰਦੇ ਹੋ ਦਾ ਮਤਲਬ ਹੈ, ਜੇ ਤੁਹਾਨੂੰ ਮੌਤ ਸ਼ਿਰਕ ਤੇ ਆਉਂਦੀ ਹੈ ਅਤੇ ਤੁਸੀਂ ਇਸ ਤੋਂ ਤੋਬਾ ਨਹੀਂ ਕਰਦੇ ਹੋ।
ਹਾਲਾਂਕਿ ਸੰਬੋਧਨ ਨਬੀ (ﷺ) ਨੂੰ ਹੈ, ਜੋ ਸ਼ਿਰਕ ਤੋਂ ਮੁਕਤ ਅਤੇ ਭਵਿੱਖ ਵਿੱਚ ਵੀ ਇਸਤੋਂ ਸੁਰੱਖਿਅਤ ਸੀ। ਕਿਉਂਕਿ ਨਬੀ (ﷺ) ਅੱਲ੍ਹਾ ਦੀ ਸੁਰੱਖਿਆ ਦੇ ਅਧੀਨ ਹੁੰਦੇ ਹਨ,
ਉਹਨਾਂ ਤੋਂ ਸ਼ਿਰਕ ਹੋਣ ਦੀ ਕੋਈ ਸੰਭਾਵਨਾ ਨਹੀਂ ਸੀ,
ਪਰ ਇਹ ਅਸਲ ਵਿੱਚ ਉੱਮਤ ਨੂੰ ਚੇਤਾਵਨੀ ਦੇਣ ਅਤੇ ਉਸਨੂੰ ਸਮਝਾਉਣ ਲਈ ਹੈ (ਅਹਸਾਨੁਲ ਬਿਆਨ 1310)।

ਮਾਮਲਾ ਬਿਲਕੁਲ ਹੀ ਸਾਫ ਹੈ ਕਿ ਸ਼ਿਰਕ ਦੇ ਹੁੰਦੇ ਹੋਏ ਕਿਸੇ ਵੀ ਅਮਲ ਦੇ ਕੁਬੂਲ ਹੋਣ ਦੀ ਆਸ ਨਹੀਂ ਕੀਤੀ ਜਾ ਸਕਦੀ। ਅਮਲ ਦੇ ਕੁਬੂਲ ਹੋਣ ਦੀ ਮੁੱਢਲੀ ਸ਼ਰਤ ਹੈ ਸ਼ਿਰਕ ਤੋਂ ਬਚਣਾ ਅਤੇ ਤੌਹੀਦ ਦਾ ਅਕੀਦਾ ਰੱਖਣਾ।

ਹਾਂ, ਇਹ ਸਪੱਸ਼ਟ ਹੋਣਾ ਚਾਹੀਦਾ ਹੈ ਕਿ ਜੇਕਰ ਸ਼ਿਰਕ ਅਕਬਰ ਹੈ, ਤਾਂ ਸਾਰੇ ਅਮਲ ਬਰਬਾਦ ਹੋ ਜਾਂਦੇ ਹਨ। ਅਤੇ ਇਨਸਾਨ ਇਸਲਾਮ ਵਿੱਚੋਂ ਨਿੱਕਲ ਜਾਂਦਾ ਹੈ, ਪਰ ਅਗਰ ਸ਼ਿਰਕ ਅਸਗਰ ਹੈ, ਜਿਵੇਂ ਕਿ ਰਿਆਕਾਰੀ (ਦਿਖਾਵਾ), ਗੈਰ-ਅੱਲ੍ਹਾ ਆਦਿ ਦੀ ਸਹੁੰ ਖਾਣਾ, ਇਸ ਨਾਲ ਸਿਰਫ਼ ਉਸ ਕੰਮ ਨੂੰ ਰੱਦ ਕਰ ਦਿੱਤਾ ਜਾਂਦਾ ਹੈ ਜਿਸ ਵਿੱਚ ਇਹ ਪ੍ਰਵੇਸ਼ ਕਰਦਾ ਹੈ, ਅਤੇ ਇਹ ਬੇਸ਼ੱਕ ਵੱਡੇ ਗੁਨਾਹਾਂ ਵਿੱਚੋਂ ਇੱਕ ਗੁਨਾਹ ਹੈ, ਪਰ ਇਹ ਇਨਸਾਨ ਨੂੰ ਇਸਲਾਮ ਤੋਂ ਬਾਹਰ ਨਹੀਂ ਕਰਦਾ।

ਕਿਉਂਕਿ ਉਹ ਉਸ ਚੀਜ਼ ਨੂੰ ਨਫ਼ਰਤ ਕਰਦੇ ਹਨ ਜੋ ਅੱਲ੍ਹਾ ਨੇ (ਇਸ ਕੁਰਆਨ ਵਿੱਚ) ਉਤਾਰਿਆ ਹੈ, ਇਸ ਲਈ (ਅੱਲ੍ਹਾ ਨੇ) ਉਨ੍ਹਾਂ ਦੇ ਅਮਲਾਂ ਨੂੰ (ਜੋ ਦੇਖਣ ਨੂੰ ਨੇਕ ਲੱਗਦੇ ਹਨ, (ਪ੍ਰਤੱਖ ਧਾਰਮਿਕਤਾ ਨੂੰ) ਬਰਬਾਦ-ਵਿਅਰਥ ਕਰ ਦਿੱਤਾ।
47:9

ਇਹ ਅੱਲ੍ਹਾ ਦਾ ਮਾਰਗਦਰਸ਼ਨ ਹੈ (ਉਸਦੀ ਤਰਫ ਤੋਂ ਹਿਦਾਇਤ ਹੈ) ਜਿਸ ਦੁਆਰਾ ਉਹ ਆਪਣੇ ਸੇਵਕਾਂ ਵਿੱਚੋਂ ਜਿਸ ਨੂੰ ਚਾਹੁੰਦਾ ਹੈ ਮਾਰਗਦਰਸ਼ਨ ਕਰਦਾ (ਹਿਦਾਇਤ ਅਤਾ ਕਰਦਾ) ਹੈ। ਪਰ ਜੇ ਉਨ੍ਹਾਂ ਨੇ ਅੱਲ੍ਹਾ ਨਾਲ ਦੂਜਿਆਂ ਨੂੰ ਸ਼ਰੀਕ ਕੀਤਾ, ਤਾਂ ਉਨ੍ਹਾਂ ਲਈ ਉਹ ਅਮਲ ਬੇਕਾਰ ਹੋ ਜਾਣਗੇ ਜੋ ਉਹ ਕਰ ਰਹੇ ਸਨ.( ਉਨ੍ਹਾਂ ਦਾ ਕੋਈ ਲਾਭ ਨਹੀਂ ਹੋਵੇਗਾ)
6:88

ਅਤੇ (ਹੇ ਮੁਹੰਮਦ) ਸੱਚਮੁੱਚ ਇਹ (ਹੁਕਮ) ਤੁਹਾਡੇ ਉੱਤੇ ਵਹੀ ਕੀਤਾ ਗਿਆ ਹੈ, ਜਿਵੇਂ ਕਿ ਇਹ ਤੁਹਾਡੇ ਤੋਂ ਪਹਿਲਾਂ ਦੇ (ਨਬੀਆਂ) ਨੂੰ ਕੀਤਾ ਗਿਆ ਸੀ: ਜੇ ਤੁਸੀਂ ਅੱਲ੍ਹਾ ਦੇ ਨਾਲ ਸ਼ਿਰਕ ਕਰਦੇ ਹੋ, (ਤਾਂ) ਯਕੀਨਨ ਤੁਹਾਡੇ (ਸਾਰੇ) ਅਮਲ ਨਿਸ਼ਚਤ ਤੌਰ 'ਤੇ ਬੇਕਾਰ-ਵਿਅਰਥ ਹੋ ਜਾਣਗੇ, ਅਤੇ ਤੁਸੀਂ ਜ਼ਰੂਰ ਹਾਰਨ ਵਾਲਿਆਂ ਵਿੱਚੋਂ ਹੋ ਜਾਵੋਗੇ
39:65

## 4. ਨਬੀ (ﷺ) ਦੀ ਸਫ਼ਆਤ (ਸਿਫ਼ਾਰਿਸ਼, ਵਿਚੋਲਗੀ) ਤੋਂ ਵਾਂਝਾ

ਫੈਸਲੇ ਦੇ ਦਿਨ, ਜਦੋਂ ਆਖਰੀ ਅਦਾਲਤ ਦੀ ਸਥਾਪਨਾ ਕੀਤੀ ਜਾਵੇਗੀ, ਇਸ ਮੌਕੇ ਨਬੀ (ﷺ) ਦੀ ਵਿਚੋਲਗੀ ਦੀ ਕੀ ਮਹੱਤਤਾ ਹੋਵੇਗੀ ਅਤੇ ਕੌਣ ਇਸ ਦਾ ਹੱਕਦਾਰ ਹੋਵੇਗਾ, ਇਸ ਵਡਮੁੱਲੀ ਹਦੀਸ ਵਿੱਚ ਜਾਣੋ।

ਹਜ਼ਰਤ ਅਬੂ ਹੁਰੈਰਾ (ਰਜ਼ੀ)ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਕਿਹਾ: ਹਰ ਨਬੀ ਲਈ ਇੱਕ ਵਿਸ਼ੇਸ਼ (ਮਕਬੂਲ) ਦੁਆ ਹੈ (ਜਿਸ ਨੂੰ ਰੱਦ ਨਹੀਂ ਕੀਤਾ ਜਾਂਦਾ)। ਪਰ ਹਰ ਨਬੀ ਨੇ ਇਸ ਦੁਆ ਮੰਗਣ ਲਈ ਕਾਹਲੀ ਕੀਤੀ (ਭਾਵ ਸੰਸਾਰ ਵਿੱਚ ਹੀ ਇਸਦੀ ਵਰਤੋਂ ਕਰ ਲਈ), ਜਦਕਿ ਮੈਂ ਆਪਣੀ ਦੁਆ ਨੂੰ ਕਿਆਮਤ ਦੇ ਦਿਨ ਆਪਣੀ ਉੱਮਤ ਦੀ ਸਿਫ਼ਾਰਿਸ਼ ਲਈ ਸਾਂਭ ਕੇ ਰੱਖਿਆ ਹੈ ।
ਰੱਬ ਚਾਹੇ, ਇਹ ਮੇਰੇ ਹਰ ਉਸ ਉੱਮਤੀ ਲਈ ਲਾਭਦਾਇਕ ਹੋਵੇਗੀ,ਜਿਸ ਨੇ ਅੱਲ੍ਹਾ ਨਾਲ ਕੁਝ ਵੀ ਸ਼ਰੀਕ ਨਹੀਂ ਕੀਤਾ ਹੋਵੇਗਾ (ਜਿਸਨੇ ਕੁੱਝ ਵੀ ਸ਼ਿਰਕ ਨਹੀਂ ਕੀਤਾ ਹੋਵੇਗਾ)
ਸਹੀ ਮੁਸਲਿਮ: 512

ਜੇ ਜੀਵਨ ਦਾ ਅੰਤ ਤੌਹੀਦ ਨਹੀਂ ਸਗੋਂ ਸ਼ਿਰਕ ਹੈ, ਤਾਂ ਪਰਲੋਕ ਵਿੱਚ ਸਭ ਤੋਂ ਵੱਡੀ ਘਾਟ ਮਹਿਰੂਮ ਹੋਣ ਵਾਲੀ ਹੈ ਅਤੇ ਉਹ ਹੈ ਨਬੀ (ﷺ) ਦੀ ਸਿਫ਼ਾਰਿਸ਼ ਦੇ ਯੋਗ ਨਾ ਰਹਿਣਾ।
ਹਾਲਾਂਕਿ ਉਸ ਦਿਨ ਬਹੁਤ ਵੱਡੇ-ਵੱਡੇ ਗੁਨਾਹਗਾਰਾਂ ਨੂੰ ਸਫ਼ਆਤ ਦਾ ਫਾਇਦਾ ਹਾਸਿਲ ਹੋਵੇਗਾ,ਅਤੇ ਉਹ ਜਹੰਨਮ ਵਿੱਚੋਂ ਕੱਢ ਕੇ ਜੰਨਤ ਵਿੱਚ ਦਾਖਿਲ ਕਰ ਦਿੱਤੇ ਜਾਣਗੇ, ਪਰ ਮੁਸ਼ਰਿਕ ਦੇ ਹੱਥ ਸਿਰਫ਼ ਮਾਯੂਸੀ ਹੀ ਲੱਗੇਗੀ

ਇਸ ਤੋਂ ਇਲਾਵਾ ਇਸ ਹਦੀਸ ਤੋਂ ਕੁਝ ਮਹੱਤਵਪੂਰਨ ਗੱਲਾਂ ਦਾ ਪਤਾ ਲਗਦਾ ਹੈ
(1) ਨਬੀਆਂ ਦੀਆਂ ਕੁਝ ਦੁਆਵਾਂ ਰੱਦ ਕਰ ਦਿੱਤੀਆਂ ਗਈਆਂ ਹਨ।

ਉਦਾਹਰਣ ਵਜੋਂ, ਜਦੋਂ ਹਜ਼ਰਤ ਨੂਹ ਨੇ ਅੱਲ੍ਹਾ ਦੀ ਸਜ਼ਾ ਦੇ ਰੂਪ ਵਿੱਚ ਤੂਫਾਨ ਆਉਣ ਤੋਂ ਬਾਅਦ, ਆਪਣੇ ਕਾਫਿਰ ਪੁੱਤਰ ਲਈ ਦੁਆ ਕੀਤੀ, ਪਰ ਅੱਲ੍ਹਾ ਨੇ ਉਸਨੂੰ ਰੱਦ ਕਰ ਦਿੱਤਾ, ਅਤੇ ਜਦੋਂ ਹਜ਼ਰਤ ਇਬਰਾਹੀਮ ਨੇ ਆਪਣੇ ਕਾਫਿਰ ਪਿਤਾ ਲਈ ਦੁਆ ਕੀਤੀ ਤਾਂ ਇਹ ਵੀ ਰੱਦ ਕਰ ਦਿੱਤੀ ਗਈ।

(2) ਪਿਆਰੇ ਨਬੀ ਮੁਹੰਮਦ (ﷺ) ਦੀ ਆਪਣੀ ਉੱਮਤ ਬਾਰੇ ਇੰਨੀ ਚਿੰਤਾ ਕਿ ਉਨ੍ਹਾਂ ਨੇ ਅਜਿਹੀ ਮਹੱਤਵਪੂਰਣ ਦੁਆ ਨੂੰ ਖਾਸ ਤੌਰ 'ਤੇ ਉਸ ਸਮੇਂ ਲਈ ਰਾਖਵਾਂ ਰੱਖਿਆ ਜਦੋਂ ਸਾਰੀ ਉਮਾਤ ਨੂੰ ਇਸ ਦੀ ਜ਼ਰੂਰਤ ਹੋਵੇਗੀ।

(3) ਇਹ ਦੁਆ ਅਜਿਹੀ ਹੈ ਕਿ ਇਸਨੂੰ ਰੱਦ ਨਹੀਂ ਕੀਤਾ ਜਾਵੇਗਾ। ਪਰ ਇਹ ਦੁਆ ਉਸ ਨੂੰ ਕੋਈ ਲਾਭ ਨਹੀਂ ਦੇਵੇਗੀ ਜਿਸ ਦਾ ਸ਼ਿਰਕ ਨਾਲ ਮਾਮੂਲੀ ਜਿਹਾ ਵੀ ਲਗਾਵ ਹੈ। ਅਤੇ ਫਿਰ ਉਹ ਬਿਨਾਂ ਤੌਬਾ ਕੀਤੇ ਮਰ ਗਿਆ।

ਹਜ਼ਰਤ ਅਬੂ-ਹੁਰੈਰਾ (ਰਜ਼ੀ) ਤੋਂ ਰਵਾਇਤ ਹੈ, ਕਿ ਉਹ ਭਾਗਾਂ ਵਾਲਾ ਕੌਣ ਹੋਵੇਗਾ ਜਿਸਦੀ ਆਪ (ﷺ) ਵੱਲੋਂ ਸਿਫ਼ਾਰਸ਼ ਕੀਤੀ ਜਾਵੇਗੀ? ਆਪ ਨੇ ਫ਼ਰਮਾਇਆ ਜਿਸ ਨੇ ਖ਼ਾਲਿਸ ਦਿਲ ਨਾਲ
“ਲਾ ਇਲਾਹਾ ਇੱਲ-ਲੱਲ-ਲਾਹ” ਦਾ ਇਕਰਾਰ ਕੀਤਾ।
ਸਹੀ ਬੁਖਾਰੀ 99 ,6570

ਇਹ ਸ਼ਿਫ਼ਾਅਤ ਅੱਲਾਹ ਦੇ ਹੁਕਮ ਨਾਲ ਖ਼ਾਲਿਸ ਤੌਹੀਦ ਪਰਸਤਾਂ ਲਈ ਹੋਵੇਗੀ, ਮੁਸ਼ਰਿਕਾਂ ਲਈ ਨਹੀਂ ਹੋਵੇਗੀ।

ਇਸ ਤੋਂ ਭਾਵ ਇਹ ਹੈ ਕਿ ਅੱਲਾਹ ਤਾਅਲਾ ਮੁਖਲਿਸ ਅਹਲੇ ਤੌਹੀਦ ਉੱਪਰ ਆਪਣਾ ਖਾਸ ਫ਼ਜ਼ਲ ਕਰੇਗਾ ਅਤੇ ਜਿਨ੍ਹਾਂ ਲੋਕਾਂ ਨੂੰ ਸਿਫ਼ਾਰਸ਼ ਕਰਨ ਲਈ ਆਗਿਆ ਦੇਵੇਗਾ ਉਹਨਾ ਦੀ ਦੁਆ ਕਾਰਣ ਆਪਣੀ ਵਿਸ਼ੇਸ਼ ਮਿਹਰਬਾਨੀ ਕਰਦੇ ਹੋਏ ਅਹਲੇ ਤੌਹੀਦ ਨੂੰ ਬਖ਼ਸ਼ ਦੇਵੇਗਾ,

ਇਸ ਤਰਾਂ ਅੱਲ੍ਹਾ ਤਾਅਲਾ ਸਿਫ਼ਾਰਸ ਕਰਨ ਵਾਲੇ ਨਬੀ (ﷺ) ਦਾ ਇਕਰਾਮ ਕਰੇਗਾ ਅਤੇ ਇਸ ਤਰਾਂ ਉਹ ਮਕਾਮ ਏ ਮਹਿਮੂਦ ਦਾ ਦਰਜਾ ਪ੍ਰਾਪਤ ਕਰਨਗੇ।

ਰਹੀ ਉਹ ਸ਼ਿਫ਼ਾਅਤ ਜਿਸ ਦੀ ਕੁਰਆਨ ਨੇ ਨਫ਼ੀ ਕੀਤੀ ਹੈ ਉਹ ਅਜਿਹੀ ਸ਼ਿਫ਼ਾਅਤ ਹੈ ਜਿਸ ਵਿੱਚ ਸ਼ਿਰਕ ਹੈ।

ਇਸ ਲਈ ਅੱਲਾਹ ਤਾਅਲਾ ਨੇ ਕੁਰਆਨ ਵਿੱਚ ਕਈ ਥਾਵਾਂ 'ਤੇ ਸ਼ਿਫ਼ਾਅਤ ਨੂੰ ਆਪਣੀ ਆਗਿਆ ਦੇ ਨਾਲ ਹੋਣਾ ਸਪੱਸ਼ਟ ਕੀਤਾ ਹੈ ਅਤੇ ਨਬੀ (ﷺ) ਨੇ ਸਪੱਸ਼ਟ ਰੂਪ ਵਿੱਚ ਫ਼ਰਮਾਇਆ ਕਿ ਇਹ ਸ਼ਿਫ਼ਾਅਤ ਕੇਵਲ ਸੱਚੀ ਤੌਹੀਦ ਵਾਲਿਆਂ ਲਈ ਹੋਵੇਗੀ।

[ਇਸ ਬਾਰੇ ਹੋਰ ਜਾਣਕਾਰੀ ਲਈ ਪੜ੍ਹੋ ਕਿਤਾਬ (ਸਫ਼ਆਤ ਦਾ ਸਹੀ ਅਕੀਦਾ)

Download link 1

Download link 2

## 5. ਮੁਸ਼ਰਿਕ ਦੀ ਮਾਫ਼ੀ ਨਹੀਂ ਅਤੇ ਨਾ ਹੀ ਉਸ ਲਈ ਦੁਆ ਏ ਮਗਫਿਰਤ ਕੀਤੀ ਜਾਵੇਗੀ

ਬਹੁਤ ਬੜਾ ਗੁਨਾਹ ਜਿਸਦੀ ਮਾਫ਼ੀ ਨਹੀਂ
ਸੱਚਮੁੱਚ! ਅੱਲ੍ਹਾ ਆਪਣੇ ਨਾਲ ਸ਼ਿਰਕ ਨੂੰ ਮਾਫ਼ ਨਹੀਂ ਕਰਦਾ, ਪਰ ਉਹ ਸ਼ਿਰਕ ਤੋਂ ਇਲਾਵਾ (ਜੋ ਵੀ ਗੁਨਾਹ) ਜਿਸ ਲਈ ਚਾਹੁੰਦਾ ਹੈ,ਮਾਫ਼ ਕਰ ਦਿੰਦਾ ਹੈ, ਅਤੇ ਜੋ ਕੋਈ ਵੀ ਅੱਲ੍ਹਾ ਨਾਲ ਸ਼ਿਰਕ ਕਰਦਾ ਹੈ,ਉਸਨੇ ਸੱਚਮੁੱਚ ਇੱਕ ਬਹੁਤ ਵੱਡਾ ਗੁਨਾਹ ਕੀਤਾ ਹੈ (ਯਕੀਨਨ ਇੱਕ ਬਹੁਤ ਵੱਡਾ ਪਾਪ ਘੜਿਆ ਹੈ)
4:48

ਅਨਸ (ਰਜ਼ੀ) ਨੇ ਬਿਆਨ ਕੀਤਾ : ਨਬੀ (ﷺ) ਨੇ ਕਿਹਾ, ਅੱਲ੍ਹਾ ਤਾਅਲਾ (ਜਹੰਨਮ) ਦੇ ਉਸ ਵਿਅਕਤੀ ਨੂੰ ਕਹੇਗਾ ਜਿਸ ਨੂੰ ਸਭ ਤੋਂ ਘੱਟ ਸਜ਼ਾ ਮਿਲੇਗੀ, 'ਜੇ ਤੁਹਾਡੇ ਕੋਲ ਧਰਤੀ 'ਤੇ ਸਭ ਕੁਝ ਹੁੰਦਾ, ਤਾਂ ਕੀ ਤੁਸੀਂ ਇਸ ਨੂੰ ਰਿਹਾਈ ਦੇ ਰੂਪ ਵਿੱਚ ਦਿੰਦੇ? ਆਪਣੇ ਆਪ ਨੂੰ ਮੁਕਤ ਕਰਨ ਲਈ (ਭਾਵ ਆਪਣੇ ਆਪ ਨੂੰ ਇਸ ਅੱਗ ਤੋਂ ਬਚਾਉਣ ਲਈ)?' ਉਹ ਕਹੇਗਾ, 'ਹਾਂ' ਤਾਂ ਅੱਲ੍ਹਾ ਤਾਅਲਾ ਕਹੇਗਾ, 'ਜਦੋਂ ਤੁਸੀਂ ਆਦਮ ਦੀ ਰੀੜ ਦੀ ਹੱਡੀ ਵਿਚ ਸੀ, ਮੈਂ ਤੁਹਾਨੂੰ ਇਸ ਤੋਂ ਬਹੁਤ ਘੱਟ ਮੰਗਿਆ ਸੀ, (ਭਾਵ ਮੇਰੇ ਤੋਂ ਇਲਾਵਾ ਦੂਜਿਆਂ ਦੀ ਇਬਾਦਤ ਨਾ ਕਰੋ), ਪਰ ਤੁਸੀਂ ਮੇਰੇ ਤੋਂ ਇਲਾਵਾ ਹੋਰਾਂ ਦੀ ਇਬਾਦਤ ਕਰਨ 'ਤੇ ਅੜੇ ਰਹੇ (ਜ਼ੋਰ ਲਗਾ ਦਿੱਤਾ)।
ਸਹੀ ਬੁਖਾਰੀ 551

ਸੱਚਮੁੱਚ! ਅੱਲ੍ਹਾ ਆਪਣੇ ਨਾਲ ਸ਼ਿਰਕ ਨੂੰ ਮਾਫ਼ ਨਹੀਂ ਕਰਦਾ, ਪਰ ਉਹ ਸ਼ਿਰਕ ਤੋਂ ਇਲਾਵਾ (ਜੋ ਵੀ ਗੁਨਾਹ) ਜਿਸ ਲਈ ਚਾਹੁੰਦਾ ਹੈ,ਮਾਫ਼ ਕਰ ਦਿੰਦਾ ਹੈ, ਅਤੇ ਜੋ ਕੋਈ ਵੀ ਅੱਲ੍ਹਾ ਨਾਲ ਸ਼ਿਰਕ ਕਰਦਾ ਹੈ, ਉਹ ਸੱਚਮੁੱਚ ਬਹੁਤ ਦੂਰ ਭਟਕ ਗਿਆ ਹੈ।
4:116

ਇਸ ਲਈ ਉਸ ਦੇ ਫਲਾਂ ਦੇ ਬਾਗ (ਵਿਨਾਸ਼ ਨਾਲ) ਘਿਰ ਗਏ। ਅਤੇ ਉਸ ਨੇ ਇਸ ਉੱਤੇ ਜੋ ਖਰਚ ਕੀਤਾ ਸੀ, ਉਸਦੀ ਵਜ੍ਹ ਨਾਲ [ਨਿਰਾਸ਼ ਹੋ ਕੇ] ਦੁੱਖ ਨਾਲ ਹੱਥ ਮਲਦਾ ਰਹਿ ਗਿਆ, ਜਦੋਂ ਕਿ ਇਹ ਸਭ ਇਸ ਦੀਆਂ (ਟ੍ਰੇਲਿਸ) ਢਾਂਚੇ
ਉੱਤੇ ਤਬਾਹ ਹੋਇਆ ਪਿਆ ਸੀ, ਉਹ ਸਿਰਫ ਇੰਨਾ ਹੀ ਕਹਿ ਸਕਿਆ: ਹਾਏ, ਕਾਸ਼ ਮੈਂ ਆਪਣੇ ਰੱਬ ਨਾਲ ਕਿਸੇ ਨੂੰ ਸ਼ਰੀਕ ਨਾ ਠਹਿਰਾਉਂਦਾ।
18:42

ਅਬੂ ਹੁਰੈਰਾਹ (ਰਜ਼ੀ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: ਜੰਨਤ ਦੇ ਦਰਵਾਜ਼ੇ ਹਰ ਸੋਮਵਾਰ ਅਤੇ ਵੀਰਵਾਰ ਨੂੰ ਖੋਲ੍ਹੇ ਜਾਂਦੇ ਹਨ, ਅਤੇ ਹਰ ਉਸ ਆਦਮੀ ਨੂੰ ਮੁਆਫ਼ ਕਰ ਦਿੱਤਾ ਜਾਂਦਾ ਹੈ ਜੋ ਅੱਲ੍ਹਾ ਨਾਲ ਕਿਸੇ ਵੀ ਚੀਜ਼ ਨੂੰ ਸ਼ਰੀਕ ਨਹੀਂ ਕਰਦਾ, ਸਿਵਾਏ (ਉਸ ਆਦਮੀ ਦੇ) ਜਿਸਦੇ ਅਤੇ ਉਸਦੇ ਭਰਾ ਵਿਚਕਾਰ ਗੁੱਸਾ-ਗਿਲਾ (ਨਫ਼ਰਤ, ਬੁਗਜ਼, ਦੁਸ਼ਮਣੀ) ਹੈ. ਤਾਂ ਹੁਕਮ ਦਿੱਤਾ ਜਾਵੇਗਾ ਕਿ ਜਦੋਂ ਤੱਕ ਉਹ ਸਮਝੌਤਾ ਨਹੀਂ ਕਰ ਲੈਂਦੇ, ਉਦੋਂ ਤੱਕ ਉਨ੍ਹਾਂ ਨੂੰ ਮੁਹਲਤ ਦਿੱਤੀ ਜਾਵੇ।
ਸੁਨਨ ਅਬੂ ਦਾਊਦ 4916 ਸਹੀ
ਇਮਾਮ ਅਬੂ ਦਾਊਦ ਨੇ ਕਿਹਾ: ਨਬੀ (ﷺ)  ਨੇ ਆਪਣੀਆਂ ਕੁਝ ਪਤਨੀਆਂ ਤੋਂ ਚਾਲੀ ਦਿਨਾਂ ਤੱਕ ਮੇਲ ਜੋਲ ਕੱਟੀ ਰੱਖਿਆ, ਅਤੇ ਇਬਨੇ 'ਉਮਰ ਨੇ ਆਪਣੇ ਪੁੱਤਰ ਤੋਂ ਉਸ ਦੀ ਮੌਤ ਤੱਕ ਮੇਲ ਜੋਲ ਕੱਟੀ ਰੱਖਿਆ।
ਇਮਾਮ ਅਬੂ ਦਾਊਦ ਨੇ ਕਿਹਾ: ਜੇਕਰ ਵੱਖਰਾ ਹੋਣ (ਮੇਲ ਜੋਲ ਕੱਟੀ ਰੱਖਣਾ, ਗੁੱਸਾ-ਗਿਲਾ, ਨਫ਼ਰਤ, ਬੁਗਜ਼, ਦੁਸ਼ਮਣੀ) ਅੱਲ੍ਹਾ ਦੀ ਖ਼ਾਤਰ ਹੈ, ਤਾਂ ਇਸਦਾ ਇਸ ਹਦੀਸ ਨਾਲ ਕੋਈ ਸਰੋਕਾਰ ਨਹੀਂ ਹੈ। ਉਮਰ ਬਿਨ' ਅਬਦ ਅਲ-ਅਜ਼ੀਜ਼ ਨੇ ਇੱਕ ਆਦਮੀ ਤੋਂ ਆਪਣਾ ਚਿਹਰਾ ਢੱਕਿਆ।

## ਮੁਸ਼ਰਿਕ, ਨਬੀ (ﷺ) ਅਤੇ ਮੁਸਲਮਾਨਾਂ ਦੁਆਰਾ ਉਸ ਲਈ ਮਾਫੀ ਦੀ ਦੁਆ ਤੋਂ ਵਾਂਝਾ ਰਹਿ ਜਾਵੇਗਾ

ਜੇਕਰ ਕੋਈ ਮੁਸਲਮਾਨ ਮਰ ਜਾਂਦਾ ਹੈ, ਤਾਂ ਉਸ ਲਈ ਮੁਆਫ਼ੀ ਦੀ ਦੁਆ ਕਰਨ ਦਾ ਹੁਕਮ ਹੈ। ਇਸ ਦਾ ਸਬੂਤ ਜਨਾਜੇ ਦੀ ਨਮਾਜ ਅਤੇ ਹੋਰ ਪੜ੍ਹੀਆਂ ਗਈਆਂ ਦੁਆਵਾਂ ਤੋਂ ਮਿਲਦਾ ਹੈ।
ਪਰ ਜੇਕਰ ਕੋਈ ਵਿਅਕਤੀ ਇਸ ਸੰਸਾਰ ਤੋਂ ਇਸ ਹਾਲਤ ਵਿੱਚ ਚਲਾ ਜਾਂਦਾ ਹੈ ਕਿ ਉਹ ਸ਼ਿਰਕ ਕਰਦਾ ਸੀ, ਤਾਂ ਉਸ ਦੀ ਵੱਡੀ ਬਦਕਿਸਮਤੀ ਇਹ ਹੋਵੇਗੀ ਕਿ ਨਬੀ (ﷺ) ਅਤੇ ਮੁਸਲਮਾਨ ਉਸ ਲਈ ਮਾਫੀ ਦੀ ਦੁਆ ਨਹੀਂ ਕਰਨਗੇ।

ਹੇਠ ਦਿੱਤੀ ਆਇਤ ਇਸ ਮਾਮਲੇ ਨੂੰ ਵਿਸਥਾਰ ਵਿੱਚ ਬਿਆਨ ਕਰਦੀ ਹੈ:
ਅਨੁਵਾਦ: ਨਬੀ ਅਤੇ ਹੋਰ ਮੁਸਲਮਾਨਾਂ ਲਈ ਇਹ ਜਾਇਜ਼ ਨਹੀਂ ਹੈ ਕਿ ਉਹ ਮੁਸ਼ਰਿਕ ਲਈ ਮਾਫ਼ੀ ਦੀ ਦੁਆ ਮੰਗਣ, ਭਾਵੇਂ ਉਹ ਰਿਸ਼ਤੇਦਾਰ ਹੀ ਕਿਉਂ ਨਾ ਹੋਣ, ਇਸ ਗੱਲ ਦੇ ਸਪੱਸ਼ਟ ਹੋ ਜਾਣ ਤੋਂ ਬਾਅਦ ਹੈ ਕਿ ਉਹ ਜਹੰਨਮ ਵਿੱਚ ਜਾਣ ਵਾਲੇ ਹਨ।
9:113

ਸਹੀ ਬੁਖਾਰੀ ਦੀ ਹਦੀਸ ਦੇ ਅਨੁਸਾਰ,
ਇਸ ਆਇਤ ਦਾ ਖੁਲਾਸਾ ਇਹ ਹੈ ਕਿ ਨਬੀ (ﷺ) ਨੇ ਆਪਣੇ ਚਾਚਾ ਅਬੂ ਤਾਲਿਬ ਦੀ ਮੌਤ ਦੇ ਸਮੇਂ ਕਿਹਾ ਸੀ, ਜਦੋਂ ਤੱਕ ਮੈਨੂੰ ਰੋਕਿਆ ਨਹੀਂ ਜਾਂਦਾ, ਮੈਂ ਤੁਹਾਡੀ ਮਾਫ਼ੀ ਲਈ ਦੁਆ ਕਰਦਾ ਰਹਾਂਗਾ।
ਫਿਰ ਇਹ ਆਇਤ ਨਾਜਿਲ ਹੋਈ।
ਇਸ ਤੋਂ ਇਹ ਸਪੱਸ਼ਟ ਹੋ ਗਿਆ ਕਿ ਕੋਈ ਵਿਅਕਤੀ ਭਾਵੇਂ ਕਿੰਨਾ ਵੀ ਨਜ਼ਦੀਕੀ ਕਿਉਂ ਨਾ ਹੋਵੇ, ਜਾਂ ਇਸਲਾਮ ਅਤੇ ਮੁਸਲਮਾਨਾਂ ਨਾਲ ਹਮਦਰਦੀ ਰੱਖਦਾ ਹੋਵੇ, ਜੇਕਰ ਉਹ ਸ਼ਿਰਕ ਵਿੱਚ ਮਰ ਜਾਂਦਾ ਹੈ, ਤਾਂ ਉਹ ਮਾਫੀ ਲਈ ਅਹਿਲੇ ਇਸਲਾਮ ਦੀਆਂ ਦੁਆਵਾਂ ਦਾ ਹੱਕਦਾਰ ਨਹੀਂ ਹੈ।

ਭਾਵ ਐ ਨਬੀ ਤੁਸੀਂ ਜਿਸ ਨੂੰ ਚਾਹੋ ਹਿਦਾਇਤ ਨਹੀਂ ਦੇ ਸਕਦੇ।
28:56

ਹਜ਼ਰਤ ਸਈਦ (ਰਹਿ) ਆਪਣੇ ਪਿਤਾ ਹਜ਼ਰਤ ਮੁਸੱਈਯੱਬ (ਰਜ਼ੀ) ਤੋਂ ਰਿਵਾਇਤ ਕਰਦੇ ਹਨ ਕਿ ਜਦੋਂ ਅਬੂ ਤਾਲਿਬ ਦੀ ਮੌਤ ਦਾ ਵੇਲਾ ਨੇੜੇ ਸੀ ਤਾਂ ਨਬੀ (ﷺ) ਉਹਨਾਂ ਕੋਲ ਪਧਾਰੇ, ਉਸ ਸਮੇਂ ਉਹਨਾ ਕੋਲ ਅਬਦੁੱਲਾਹ ਬਿਨ ਅਬੀ ਉਮਈਯਾ ਅਤੇ ਅਬੂ-ਜਹਿਲ ਬੈਠੇ ਸਨ। ਆਪ (ﷺ) ਨੇ ਆਖਿਆ, ਐ ਚਾਚਾ !
"ਲ ਇਲਾਹਾ ਇੱਲ ਲੱਲ-ਲਾਹ" ਦਾ ਇਕਰਾਰ ਕਰ ਲਵੋ।ਮੈਂ ਇਹੋ ਕਲਮਾ ਤੁਹਾਡੇ ਲਈ ਅੱਲਾਹ ਦੇ ਹਜ਼ੂਰ ਦਲੀਲ ਵੱਜੋਂ ਪੇਸ਼ ਕਰਾਂਗਾ। ਤਾਂ ਉਹ ਦੋਵੇਂ (ਅਬਦੁੱਲਾਹ ਬਿਨ ਅਬੀ ਉਮਈਯਾ ਅਤੇ ਅਬੂ-ਜਹਿਲ) ਬੋਲੇ, ਕੀ ਤੁਸੀਂ ਅਬਦੁਲ ਮੁੱਤਲਿਬ ਦੇ ਮਜ਼ਹਬ ਨੂੰ ਛੱਡ ਦੇਵੋਂਗੇ? ਨਬੀ (ﷺ) ਨੇ ਮੁੜ ਆਖਿਆ, ਤਾਂ ਉਹਨਾ ਦੋਵਾਂ ਨੇ ਆਪਣੀ ਗੱਲ ਦੁਹਰਾਈ। ਅਬੂ-ਤਾਲਿਬ ਨੇ ਆਖਰੀ ਵੇਲੇ ਕਿਹਾ ਕਿ ਉਹ ਅਬਦੁਲ ਮੁੱਤਲਿਬ ਦੇ ਦੀਨ ਉੱਤੇ ਹੀ ਕਾਇਮ ਰਹੇਗਾ ਅਤੇ "ਲਾ ਇਲਾਹਾ ਇਲ-ਲਲ-ਲਾਹ" ਦਾ ਇਕਰਾਰ ਕਰਨ ਤੋਂ ਇਨਕਾਰ ਕਰ ਦਿੱਤਾ। ਨਬੀ (ﷺ) ਨੇ ਫ਼ਰਮਾਇਆ ਕਿ ਮੈਂ ਤੁਹਾਡੇ ਲਈ ਮੁਆਫ਼ੀ ਦੀ ਦੁਆ ਕਰਦਾ ਰਹਾਂਗਾ, ਜਦੋਂ ਤੱਕ ਮੈਨੂੰ ਰੋਕਿਆ ਨਹੀਂ ਜਾਵੇਗਾ। ਤਾਂ ਅੱਲਾਹ ਤਾਅਲਾ ਨੇ ਇਹ ਆਇਤ ਨਾਜ਼ਿਲ ਕੀਤੀ ਕਿ "ਨਬੀ (ﷺ) ਅਤੇ ਇਮਾਨ ਵਾਲਿਆ ਲਈ ਇਹ ਜਾਇਜ਼ ਨਹੀਂ ਕਿ ਉਹ ਮੁਸ਼ਰਿਕਾਂ ਦੇ ਲਈ ਮੁਆਫ਼ੀ ਦੀ ਦੁਆ ਮੰਗਣ,ਭਾਂਵੇ ਉਹ ਉਹਨਾਂ ਦੇ ਕਰੀਬੀ ਰਿਸ਼ਤੇਦਾਰ ਹੀ ਕਿਓਂ ਨਾ ਹੋਣ" (9:113) ਅਤੇ ਅਬੂ ਤਾਲਿਬ ਲਈ ਇਹ ਆਇਤ ਨਾਜ਼ਿਲ ਹੋਈ: ਭਾਵ "ਐ ਨਬੀ ! ਤੁਸੀਂ ਜਿਸ ਨੂੰ ਚਾਹੋ ਹਿਦਾਇਤ ਨਹੀਂ ਦੇ ਸਕਦੇ ਪਰ ਅੱਲਾਹ ਤੁਆਲਾ ਜਿਸ ਨੂੰ ਚਾਹੁੰਦਾ ਹੈ ਹਿਦਾਇਤ ਦਿੰਦਾ ਹੈ ਉਹ ਹਿਦਾਇਤ ਕਬੂਲ ਕਰਨ ਵਾਲਿਆਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ"।
(ਅਲ ਕੁਰਆਨ 28:56)
ਸਹੀ ਬੁਖ਼ਾਰੀ 1360, 3884, 4772 ਅਤੇ ਸਹੀ ਮੁਸਲਿਮ 24 (39)

ਅਲੀ (ਰਜ਼ੀ ਅੱਲਾਹੂ ਅਨਹੂ) ਫ਼ਰਮਾਉਂਦੇ ਹਨ
ਕਿ ਮੈਂ ਨਬੀ (ﷺ) ਨੂੰ ਕਿਹਾ: ਤੁਹਾਡਾ ਬੁੱਢਾ ਗੁੰਮਰਾਹ ਚਾਚਾ (ਅਬੂ ਤਾਲਿਬ) ਮਰ ਗਿਆ ਹੈ (ਉਸ ਨੂੰ ਕੌਣ ਦਫ਼ਨਾਏਗਾ ?) ਉਹਨਾਂ ਨੇ ਕਿਹਾ: ਜਾਓ ਅਤੇ ਆਪਣੇ ਪਿਤਾ ਨੂੰ ਦਫ਼ਨਾ ਦਿਓ, ਅਲੀ (ਰਜ਼ੀ ਅੱਲਾਹੂ ਅਨਹੂ) ਨੇ ਕਿਹਾ: (ਨਹੀਂ, ਮੈਂ ਉਸਨੂੰ ਦਫ਼ਨ ਨਹੀਂ ਕਰਾਂਗਾ) (ਕਿਉਂਕਿ ਉਹ ਸ਼ਿਰਕ ਦੀ ਹਾਲਤ ਵਿੱਚ ਮਰ ਗਿਆ ਸੀ)
(ਨਬੀ (ﷺ) ਨੇ ਕਿਹਾ: ਜਾ ਕੇ ਆਪਣੇ ਪਿਤਾ ਨੂੰ ਦਫ਼ਨਾ ਦਿਓ, ਫਿਰ (ਕੋਈ ਨਵਾਂ ਕੰਮ) ਨਾ ਕਰੋ ਜਦੋਂ ਤੱਕ ਤੁਸੀਂ ਮੇਰੇ ਕੋਲ ਨਾ ਆ ਜਾਓ।
ਮੈਂ ਗਿਆ ਅਤੇ ਉਸ ਨੂੰ ਦਫ਼ਨਾਇਆ, ਜਦੋਂ ਮੈਂ ਵਾਪਸ ਆਇਆ (ਮੈ ਮੈਲ ਅਤੇ ਧੂੜ ਨਾਲ ਢੱਕਿਆ ਹੋਇਆ ਸੀ), ਨਬੀ (ﷺ) ਨੇ ਮੈਨੂੰ (ਗੁਸ਼ਲ) ਇਸ਼ਨਾਨ ਕਰਨ ਦਾ ਹੁਕਮ ਦਿੱਤਾ, ਅਤੇ ਮੇਰੇ ਲਈ ਇਸ ਤਰ੍ਹਾਂ ਦੁਆਵਾਂ ਕੀਤੀਆਂ, (ਕਿ ਉਸ ਦੇ ਮੁਕਾਬਲੇ ਧਰਤੀ ਉੱਤੇ ਜੋ ਕੁਝ ਵੀ ਹੈ, ਉਹ ਮੈਨੂੰ ਪਸੰਦ ਨਹੀਂ)
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ 161, (3233)), ਸੁਨਨ ਅਬੀ ਦਾਊਦ (3214 ਸਹੀ,ਅਲਬਾਨੀ) ਸੁਨਨ ਨਸਈ (190, ਹਸਨ (ਦਾਰੁਸਲਾਮ))

ਆਮਿਰ ਬਿਨ ਸਾਦ ਨੇ ਆਪਣੇ ਪਿਤਾ ਤੋਂ ਬਿਆਨ ਕੀਤਾ, ਉਹਨਾਂ ਨੇ ਕਿਹਾ ਕਿ ਇੱਕ ਬੱਦੂ [ਅਰਬੀ] ਨਬੀ (ﷺ) ਕੋਲ ਆਇਆ, ਅਤੇ ਉਸਨੇ ਕਿਹਾ: ਕਿ ਮੇਰੇ ਪਿਤਾ ਸਿਲਾ ਰਹਿਮੀ ਕਰਦੇ ਸਨ [ਰਿਸ਼ਤੇ-ਨਾਤੇ ਜੋੜਨ ਵਾਲਾ], ਅਤੇ ਉਹ ਅਜਿਹਾ ਕਰਦੇ ਸਨ, ਉਹ ਅਜਿਹਾ ਕਰਦਾ ਸੀ। [ਤਾਂ] ਉਹ ਕਿੱਥੇ ਹਨ, ਨਬੀ (ﷺ) ਨੇ ਕਿਹਾ: [ਜਹੰਨਮ ਦੀ] ਅੱਗ ਵਿੱਚ।
[ਤਾਂ] ਅਰਬੀ ਨੂੰ ਗੁੱਸਾ ਆ ਗਿਆ। ਉਸ ਨੇ ਕਿਹਾ: ਤੁਹਾਡਾ ਪਿਤਾ ਕਿੱਥੇ ਹੈ? ਨਬੀ (ﷺ) ਨੇ ਕਿਹਾ: ਜਦੋਂ ਤੁਸੀਂ ਇੱਕ ਕਾਫਿਰ ਦੀ ਕਬਰ ਦੇ ਕੋਲੋਂ ਦੀ ਲੰਘੋਂ, ਤਾਂ ਉਸਨੂੰ ਅੱਗ ਦੀ ਖੁਸ਼ਖਬਰੀ ਦਿਓ. ਉਸ ਤੋਂ ਬਾਅਦ ਉਹ ਅਰਬੀ ਮੁਸਲਮਾਨ ਹੋ ਗਿਆ, ਅਤੇ ਉਹ ਕਹਿੰਦਾ ਸੀ ਕਿ ਅੱਲ੍ਹਾ ਦੇ ਨਬੀ (ﷺ) ਨੇ ਮੈਨੂੰ ਇੱਕ ਮੁਸ਼ਕਿਲ ਕੰਮ ਸੌਂਪ ਦਿੱਤਾ ਹੈ।
ਮੈਂ ਕਦੇ ਵੀ ਕਿਸੇ ਕਾਫਿਰ ਦੀ ਕਬਰ ਕੋਲੋਂ, ਉਸਨੂੰ ਅੱਗ ਦੀ ਖੁਸ਼ਖਬਰੀ ਦਿੱਤੇ ਬਿਨਾਂ ਨਹੀਂ ਲੰਘਿਆ।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ:18 (3272))

## ਨੇਕ ਲੋਕਾਂ ਦੀ ਮੁਸ਼ਰਿਕ ਤੋਂ ਦੂਰੀ ਅਤੇ ਇਨਕਾਰ

ਅਤੇ [ਉਸ ਦਿਨ ਤੋਂ ਡਰੋ] ਜਦੋਂ ਅੱਲ੍ਹਾ (ਕਿਆਮਤ ਦੇ ਦਿਨ) ਕਹੇਗਾ: ਹੇ ਈਸਾ ਮਰੀਅਮ ਦੇ ਪੁੱਤਰ! ਕੀ ਤੁਸੀਂ ਲੋਕਾਂ ਨੂੰ ਕਿਹਾ ਸੀ: ਕਿ 'ਅੱਲ੍ਹਾ ਨੂੰ ਛੱਡ ਕੇ ਮੇਰੀ ਅਤੇ ਮੇਰੀ ਮਾਂ ਦੀ ਇਬਾਦਤ ਕਰੋ?' ਉਹ ਕਹੇਗਾ, ਤੂੰ ਪਾਕ ਹੈਂ ! ( ਤੇਰੀ ਮਹਿਮਾ ਹੈ!) ਮੇਰੇ ਕੋਲ ਅਜਿਹੀ ਗੱਲ ਆਖਣ ਦਾ ਕੋਈ ਹੱਕ ਨਹੀਂ, ਜੇ ਮੈਂ ਅਜਿਹੀ ਗੱਲ ਕਹੀ ਹੁੰਦੀ, ਤਾਂ ਤੁਸੀਂ ਇਹ ਜਾਣ ਜਾਂਦੇ ( ਤਾਂ ਤੁਹਾਨੂੰ ਜ਼ਰੂਰ ਪਤਾ ਹੁੰਦਾ), ਤੁਸੀਂ ਜਾਣਦੇ ਹੋ ਕਿ ਮੇਰੇ ਅੰਦਰ ਕੀ ਹੈ-ਪਰ ਮੈਂ ਨਹੀਂ ਜਾਣਦਾ ਕਿ ਤੁਹਾਡੇ ਅੰਦਰ ਕੀ ਹੈ, ਅਤੇ ਸੱਚਮੁੱਚ, ਤੂੰ ਹੀ, ਕੇਵਲ ਤੂੰ ਹੀ ਹੈਂ, ਜੋ ਸਭ ਕੁਝ ਅਣਦੇਖੇ, ਗੁਪਤ ਅਤੇ ਅਦ੍ਰਿਸ਼ਟ ਨੂੰ ਜਾਣਦਾ ਹੈ।
5:116

ਇਬਨੇ ਅੱਬਾਸ (ਰਜ਼ੀ) ਨੇ ਬਿਆਨ ਕੀਤਾ:
ਜਦੋਂ ਅੱਲ੍ਹਾ ਦੇ ਨਬੀ (ﷺ) ਮੱਕਾ ਆਏ ਤਾਂ ਉਨ੍ਹਾਂ ਨੇ ਕਾਬਾ ਵਿੱਚ, ਮੂਰਤੀਆਂ ਹੋਣ ਕਰਕੇ ,ਦਾਖਲ ਹੋਣ ਤੋਂ ਇਨਕਾਰ ਕਰ ਦਿੱਤਾ। ਤਾਂ ਉਹਨਾਂ ਨੇ (ਮੂਰਤੀਆਂ ਬਾਹਰ ਕੱਢਣ ਦਾ) ਹੁਕਮ ਦਿੱਤਾ। ਇਸ ਲਈ ਲੋਕਾਂ ਨੇ ਉਨ੍ਹਾਂ ਨੂੰ ਬਾਹਰ ਕੱਢਿਆ ਗਿਆ।(ਅਤੇ ਉਹਨਾਂ ਵਿੱਚ) ਇਬਰਾਹੀਮ ਅਤੇ ਇਸਮਾਈਲ ਦੀਆਂ ਮੂਰਤੀਆਂ ਵੀ (ਸਨ) ਜਿਹਨਾਂ ਦੇ ਹੱਥਾਂ ਵਿੱਚ (ਫਾਲ ਕੱਢਣ ਵਾਲੇ) ਤੀਰ ਫੜੇ ਹੋਏ (ਸਨ), ਬਾਹਰ ਕੱਢੀਆਂ। ਅੱਲ੍ਹਾ ਦੇ ਨਬੀ (ﷺ) ਨੇ ਕਿਹਾ, ਅੱਲ੍ਹਾ ਇਨ੍ਹਾਂ ਲੋਕਾਂ ਤੇ ਲਾਣਤ ਕਰੇ। ਅੱਲ੍ਹਾ ਦੀ ਕਸਮ, ਇਬਰਾਹੀਮ ਅਤੇ ਇਸਮਾਈਲ ਦੋਵਾਂ ਨੇ ਕਦੇ ਵੀ ਤੀਰਾਂ ਨਾਲ ਫਾਲ ਕੱਢਣ ਵਾਲਾ ਕੰਮ ਨਹੀਂ ਕੀਤਾ। ਫਿਰ ਉਹ ਕਾਬਾ ਵਿਚ ਦਾਖਲ ਹੋਏ ਅਤੇ ਇਸ ਦੇ ਕੋਨਿਆਂ ਵਿਚ ਤਕਬੀਰ ਕਹੀ, ਪਰ ਇਸ ਵਿਚ ਨਮਾਜ਼ ਅਦਾ ਨਹੀਂ ਕੀਤੀ।
ਬੁਖਾਰੀ 1601

ਹਕੀਮ ਬਿਨ ਹਿਜ਼ਾਮ ਤੋਂ ਰਵਾਇਤ ਹੈ ਕਿ ਮੁਹੰਮਦ, ਜਾਹਿਲੀਆ ਦੇ ਸਮੇਂ ਦੌਰਾਨ (ਪੂਰਵ-ਇਸਲਾਮਿਕ ਯੁੱਗ ਵਿੱਚ) ਮੇਰੇ ਲਈ ਲੋਕਾਂ ਵਿੱਚ ਸਭ ਤੋਂ ਪਿਆਰੇ ਇਨਸਾਨ ਸਨ, ਜਦੋਂ ਨਬੀ (ﷺ) ਨੂੰ ਨਬੂਵਤ ਮਿਲੀ ਅਤੇ ਉਹ (ਹਿਜਰਤ ਕਰ) ਮਦੀਨੇ ਆ

ਗਏ, ਤਾਂ ਹਕੀਮ ਬਿਨ ਹਿਜ਼ਾਮ ਵਪਾਰ ਦੇ ਸੀਜ਼ਨ ਦੌਰਾਨ ਬਜ਼ਾਰ ਵਿੱਚ ਆਇਆ, ਜਦੋਂ ਕਿ ਹਾਲੇ ਉਹ ਇੱਕ ਕਾਫ਼ਰ [ਹੀ] ਸੀ। ਉਸਨੇ ਜ਼ੀ ਯਾਜ਼ਾਨ ਦਾ ਇੱਕ ਚੋਗਾ [ਜੁੱਬਾ] ਵੇਖਿਆ ਜੋ ਵਿਕਰੀ ਲਈ ਪੇਸ਼ ਕੀਤਾ ਗਿਆ ਸੀ ਅਤੇ ਇਸਨੂੰ ਅੱਲ੍ਹਾ ਦੇ ਨਬੀ (ﷺ) ਨੂੰ ਤੋਹਫ਼ੇ ਵਜੋਂ ਦੇਣ ਲਈ ਪੰਜਾਹ ਦੀਨਾਰਾਂ ਵਿੱਚ ਖਰੀਦ ਲਿਆ। ਅਤੇ ਉਹ ਇਹ ਚੋਗਾ [ਜੁੱਬਾ] ਲੈ ਕੇ ਮਦੀਨੇ ਆਇਆ ਅਤੇ ਨਬੀ (ﷺ) ਨੂੰ ਤੋਹਫ਼ੇ ਵਜੋਂ ਦੇਣਾ ਚਾਹਿਆ, ਪਰ ਤੁਸੀਂ [ਇਹ ਤੋਹਫਾ ਲੈਣ ਤੋਂ] ਇਨਕਾਰ ਕਰ ਦਿੱਤਾ। ਉਬੈਦੁੱਲਾ ਫ਼ਰਮਾਉਂਦੇ ਹਨ: ਮੇਰਾ ਖਿਆਲ ਹੈ ਕਿ ਨਬੀ (ﷺ) ਨੇ ਕਿਹਾ: ਅਸੀਂ ਮੁਸ਼ਰਿਕਾਂ ਤੋਂ ਕੁਝ ਵੀ ਸਵੀਕਾਰ ਨਹੀਂ ਕਰਦੇ, ਪਰ ਜੇ ਤੁਸੀਂ ਚਾਹੋ, ਅਸੀਂ ਇਸਦੀ ਕੀਮਤ ਦੇ ਕੇ ਲੈ ਸਕਦੇ ਹਾਂ. ਜਦੋਂ ਉਨ੍ਹਾਂ ਨੇ ਤੋਹਫ਼ਾ ਲੈਣ ਤੋਂ ਇਨਕਾਰ ਕਰ ਦਿੱਤਾ, ਤਾਂ ਮੈਂ ਇਹ ਉਨ੍ਹਾਂ ਨੂੰ (ਕੀਮਤ ਲੇ ਕੇ) ਦੇ ਦਿੱਤਾ।

ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 1707 (1822)), ਮੁਸਨਦ ਅਹਿਮਦ (14784)

ਜਰੀਰ ਨੇ ਕਿਹਾ: ਮੈਂ ਨਬੀ (ﷺ) ਕੋਲ ਆਇਆ ਜਦੋਂ ਉਹ (ਲੋਕਾਂ ਦੀ) (ਬੈਅਤ) (ਵਚਨ) (ਵਫ਼ਾਦਾਰੀ ਦੀ ਸਹੁੰ) ਨੂੰ ਸਵੀਕਾਰ ਕਰ ਰਹੇ ਸੀ, ਅਤੇ ਕਿਹਾ: 'ਹੇ ਅੱਲ੍ਹਾ ਦੇ ਰਸੂਲ, ਆਪਣਾ ਹੱਥ ਵਧਾਓ ਤਾਂ ਜੋ ਮੈਂ ਤੁਹਾਨੂੰ ਆਪਣਾ ਵਚਨ ਦੇ ਸਕਾਂ, ਅਤੇ ਤੁਹਾਡੀਆਂ ਸ਼ਰਤਾਂ ਦੱਸੋ, ਕਿਉਂਕਿ ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ। ਨਬੀ (ﷺ) ਨੇ ਕਿਹਾ: ਮੈਂ ਤੁਹਾਡੇ ਤੋਂ ਇਹ (ਬੈਅਤ) (ਵਚਨ) (ਵਫ਼ਾਦਾਰੀ ਦੀ ਸਹੁੰ) ਇਸ ਸ਼ਰਤ 'ਤੇ ਲੈਂਦਾ ਹਾਂ ਕਿ ਤੁਸੀਂ ਅੱਲ੍ਹਾ ਦੀ ਇਬਾਦਤ ਕਰੋਗੇ, ਨਮਾਜ਼ ਕਾਇਮ ਕਰੋਗੇ, ਜ਼ਕਾਤ ਅਦਾ ਕਰੋਗੇ, ਮੁਸਲਮਾਨਾਂ ਦੀ ਖੈਰ-ਖਵਾਹੀ ਕਰੋਗੇ (ਮੁਸਲਮਾਨਾਂ ਪ੍ਰਤੀ ਸੁਹਿਰਦ ਰਹੋਗੇ) ਅਤੇ ਮੁਸ਼ਰਿਕਾਂ ਨੂੰ ਛੱਡੋਗੇ (ਮੂਰਤੀ-ਪੂਜਕਾਂ ਨੂੰ ਤਿਆਗੋਗੇ)।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 636 (475))
ਸੁਨਨ ਅਨ-ਨਸਾਈ 4177 (ਸਹੀ)

## 6. ਸ਼ਿਰਕ ਇੱਕ ਬਾਤਿਲ (ਝੂਠਾ) ਅਤੇ ਬੇ ਦਲੀਲ (ਬੇ-ਬੁਨਿਆਦ) ਅਕੀਦਾ ਹੈ,

ਅੱਲ੍ਹਾ ਤਾਆਲਾ ਨੇ ਪਵਿੱਤਰ ਕੁਰਆਨ ਵਿੱਚ ਬਹੁਤ ਸਾਰੀਆਂ ਥਾਵਾਂ 'ਤੇ ਮੁਸ਼ਰਿਕਾਂ ਨੂੰ ਆਪਣਾ ਸ਼ਿਰਕ ਸਾਬਤ ਕਰਨ ਲਈ ਦਲੀਲ ਅਤੇ ਬੁਰਹਾਨ ਦਾ ਸਵਾਲ ਕੀਤਾ ਹੈ, ਪਰ ਉਹ ਆਪਣੇ ਸ਼ਿਰਕ ਨੂੰ ਸੱਚ ਸਾਬਿਤ ਕਰਨ ਲਈ ਇੱਕ ਵੀ ਦਲੀਲ ਲਿਆਉਣ ਵਿੱਚ ਅਸਮਰੱਥ ਸਨ। ਇਸ ਦੇ ਉਲਟ, ਇਸ ਅਕੀਦੇ ਦੇ ਬਾਤਿਲ ਅਤੇ ਬੇ ਦਲੀਲ ਹੋਣ ਦੀਆਂ ਕਈ ਨਿਸ਼ਚਿਤ ਦਲੀਲਾਂ ਹਨ

ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ
ਕੀ ਉਨ੍ਹਾਂ ਨੇ ਅੱਲ੍ਹਾ ਤੋਂ ਇਲਾਵਾ ਹੋਰ ਇਲਾਹ ਬਣਾਏ ਹਨ?
ਉਨ੍ਹਾਂ ਨੂੰ ਕਹੋ, ਕਿ ਦਲੀਲ (ਪ੍ਰਮਾਣ) ਲਿਆਓ, ਤੌਹੀਦ ਏ ਇਲਾਹੀ ਮੇਰੀ ਅਤੇ ਮੇਰੇ ਤੋਂ ਪਹਿਲਾਂ (ਨਬੀਆਂ ਦੀਆਂ ਕਿਤਾਬਾਂ) ਦੀ ਸਿੱਖਿਆ ਹੈ, ਪਰ ਉਨ੍ਹਾਂ ਵਿਚੋਂ ਬਹੁਤੇ ਹੱਕ ਸੱਚ ਨੂੰ ਨਹੀਂ ਪਹਿਚਾਣਦੇ, ਇਸ ਲਈ ਹੱਕ ਸੱਚ ਤੋਂ ਦੂਰੀ ਇਖਤਿਆਰ ਕਰਦੇ ਹਨ
21:24

ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ
ਕੌਣ ਹੈ ਜੋ ਪਹਿਲੀ ਵਾਰ ਰਚਦਾ (ਪੈਦਾ ਕਰਦਾ) ਹੈ, ਫਿਰ ਇਸ ਨੂੰ ਮਾਰਨ ਤੋਂ ਬਾਅਦ ਦੁਬਾਰਾ ਲਿਆਉਂਦਾ (ਜਿੰਦਾ ਕਰਦਾ) ਹੈ ਅਤੇ ਤੁਹਾਨੂੰ ਅਕਾਸ਼ ਅਤੇ ਧਰਤੀ ਤੋਂ ਕੌਣ ਰਿਜ਼ਕ ਦਿੰਦਾ ਹੈ? ਕੀ ਅੱਲ੍ਹਾ ਤੋਂ ਇਲਾਵਾ ਕੋਈ ਇਲਾਹ ਹੈ? ਉਨ੍ਹਾਂ ਨੂੰ ਕਹੋ ਕਿ ਆਪਣੀ ਦਲੀਲ ਪੇਸ਼ ਕਰੋ ਜੇ ਤੁਸੀਂ ਸੱਚੇ ਹੋ।
27:64

ਇਹ ਸਾਬਤ ਹੋ ਗਿਆ ਹੈ ਕਿ ਮੁਸ਼ਰਿਕਾਂ ਕੋਲ ਕੋਈ ਅਕਲੀ (ਤਰਕਸ਼ੀਲ) ਜਾਂ ਨਕਲ (ਵਹੀ) ਦੀ ਦਲੀਲ ਨਹੀਂ ਹੈ।

## 7. ਸ਼ਿਰਕ ਇੱਕ ਬਹੁਤ ਹੀ ਭੈੜਾ, ਬਦਬੂਦਾਰ, ਨਾਪਾਕ, ਬਦ-ਕਿਰਦਾਰ, ਅਤੇ ਬੁਰਾ ਅਮਲ ਹੈ।

ਅੱਲ੍ਹਾ ਤਾਅਲਾ ਨੇ ਸ਼ਿਰਕ ਦੀ ਬਦਸੂਰਤੀ ਅਤੇ ਅਯੋਗਤਾ ਬਾਰੇ ਕੁਰਆਨ ਵਿਚ ਜੋ ਦਲੀਲਾਂ ਦਿੱਤੀਆਂ ਹਨ, ਉਨ੍ਹਾਂ ਵਿਚ ਬਹੁਤ ਸਾਰੀਆਂ ਉਦਾਹਰਣਾਂ ਹਨ, ਜਿਨ੍ਹਾਂ ਵਿਚ ਸ਼ਿਰਕ ਅਤੇ ਮੁਸ਼ਰਿਕਾਂ ਨੂੰ ਸਭ ਤੋਂ ਭੈੜੇ ਢੰਗ ਨਾਲ ਪੇਸ਼ ਕੀਤਾ ਗਿਆ ਹੈ ਅਤੇ ਲੋਕਾਂ ਨੇ ਇਸ ਅਮਲ ਤੋਂ ਨਫ਼ਰਤ ਦਿਲਾਈ ਗਈ ਹੈ ।

ਹਾਫਿਜ਼ ਇਬਨੇ ਕੱਯਿਮ (ਰਹਿ) (751)
ਅੱਲ੍ਹਾ ਤਾਅਲਾ ਦੇ ਫਰਮਾਨ :
ਅੱਲ੍ਹਾ ਤਾਅਲਾ ਨੇ ਉਦਾਹਰਣ ਦਿੱਤੀ ਹੈ ਕਿ ਇੱਕ ਗੁਲਾਮ ਜਿਸਦੇ ਬਹੁਤ ਸਾਰੇ ਝਗੜਾਲੂ ਮਾਲਕ ਹਨ ਅਤੇ ਇੱਕ ਗੁਲਾਮ ਅਜਿਹਾ ਹੈ ਜਿਸਦਾ ਸਿਰਫ ਇੱਕ ਹੀ ਮਾਲਕ ਹੈ। ਕੀ ਉਦਾਹਰਣ ਵਿੱਚ ਦੋਵੇਂ ਬਰਾਬਰ ਹੋ ਸਕਦੇ ਹਨ? ਸਾਰੀਆਂ ਵਡਿਆਈਆਂ ਅੱਲ੍ਹਾ ਲਈ ਹਨ, ਪਰ ਉਨ੍ਹਾਂ ਵਿੱਚੋਂ ਬਹੁਤੇ ਨਹੀਂ ਜਾਣਦੇ।
39:29
ਦੀ ਤਫ਼ਸੀਰ ਵਿੱਚ ਆਖਦੇ ਹਨ

ਇਹ ਉਦਾਹਰਨ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਮੁਸ਼ਰਿਕ ਅਤੇ ਮੁਵਾਹਿਦ (ਤੌਹੀਦ ਪਰਸਤ) ਲਈ ਬਿਆਨ ਕੀਤੀ ਹੈ, ਮੁਸ਼ਰਿਕ ਇੱਕ ਅਜਿਹੇ ਗੁਲਾਮ ਵਰਗਾ ਹੁੰਦਾ ਹੈ, ਜਿਸ ਨੂੰ ਮਾਲਕਾਂ ਦਾ ਇੱਕ ਸਮੂਹ ਸਾਂਝਾ ਕਰਦਾ ਹੈ, ਉਸ ਲਈ ਉਹਨਾਂ ਸਾਰਿਆਂ ਨੂੰ ਖੁਸ਼ ਕਰਨਾ ਸੰਭਵ ਨਹੀਂ ਹੈ, ਅਤੇ ਕਿਉਂਕਿ ਇੱਕ ਮੁਵਾਹਿਦ ਕੇਵਲ ਇੱਕ ਅੱਲ੍ਹਾ ਦੀ ਹੀ ਇਬਾਦਤ ਕਰਦਾ ਹੈ, ਉਸਦੀ ਉਦਾਹਰਣ ਇੱਕ ਅਜਿਹੇ ਗੁਲਾਮ ਵਰਗੀ ਹੈ ਜੋ ਆਪਣੇ ਸਿਰਫ਼ ਇੱਕ ਮਾਲਿਕ ਲਈ ਖਾਸ ਹੁੰਦਾ ਹੈ, ਇਸ ਲਈ ਉਹ ਗੁਲਾਮ ਆਪਣੇ ਟੀਚਿਆਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ, ਉਹ ਇਹ ਵੀ ਜਾਣਦਾ ਹੈ ਕਿ ਆਪਣੇ ਇੱਕ ਮਾਲਿਕ ਦੀ ਖੁਸ਼ੀ ਅਤੇ ਸੰਤੁਸ਼ਟੀ ਕਿਵੇਂ ਪ੍ਰਾਪਤ ਕਰਨੀ ਹੈ, ਉਹ ਹਿੱਸੇਦਾਰਾਂ ਦੇ ਬੁਗਜ ਅਤੇ ਨਫ਼ਰਤ ਤੋਂ ਸੁਰੱਖਿਅਤ ਆਪਣੇ ਸਿਰਫ਼ ਇੱਕ ਮਾਲਕ ਦਾ ਇੱਕ ਨਿਰਵਿਵਾਦ

ਗੁਲਾਮ ਹੁੰਦਾ ਹੈ,ਇਸ ਤਰ੍ਹਾਂ ਉਸ ਗੁਲਾਮ ਨੂੰ ਆਪਣੇ ਮਾਲਿਕ ਦੀ ਲੁਤਫ਼, ਕਰਮ, ਸਫ਼ਕਤ, ਅਹਿਸਾਨ ਅਤੇ ਖੈਰ ਹਾਸਿਲ ਹੁੰਦੀ ਹੈ, ਕੀ ਇਹ ਦੋਵੇਂ ਗੁਲਾਮ ਬਰਾਬਰ ਹੋ ਸਕਦੇ ਹਨ?
ਇਕੱਲੇ ਮਾਲਕ ਲਈ ਨਿਵੇਕਲੇ ਗੁਲਾਮ ਨੂੰ ਉਸਦੀ ਹਮਦਰਦੀ, ਸਹਿਯੋਗ, ਦਿਆਲਤਾ, ਅਤੇ ਸਦਭਾਵਨਾ ਮਿਲਦੀ ਹੈ, ਜਦੋਂ ਕਿ ਬਹੁਤ ਸਾਰੇ ਹਿੱਸੇਦਾਰਾਂ ਦਾ ਗੁਲਾਮ ਇਸ ਤੋਂ ਵਾਂਝੇ ਰਹਿੰਦਾ ਹੈ, ਸਾਰੀਆਂ ਵਡਿਆਈਆਂ ਅੱਲ੍ਹਾ ਲਈ ਹਨ, ਪਰ ਮੁਸ਼ਰਿਕ ਇਸ ਨੂੰ ਨਹੀਂ ਜਾਣਦੇ।
(ਕਿਤਾਬ ਅਲ ਅਮਸਾਲ, ਪੰਨਾ 53)

## ਸ਼ਿਰਕ ਦੀ ਬਦਸੂਰਤੀ ਨੂੰ ਦਰਸਾਉਂਦੀ ਇੱਕ ਹਦੀਸ:

ਹਜ਼ਰਤ ਮੁਗੀਰਾ ਬਿਨ ਸ਼ੌਬਾ (ਰ.) ਕਹਿੰਦੇ ਹਨ: (ਇੱਕ ਵਾਰ ਹਜ਼ਰਤ ਸਾਅਦ ਬਿਨ ਉਬਾਦਾ (ਰ.) ਨੇ ਕਿਹਾ, ਜੇ ਮੈਂ ਕਿਸੇ (ਗੈਰ-ਪੁਰਸ਼) ਨੂੰ ਆਪਣੀ ਪਤਨੀ ਨਾਲ ਵੇਖ ਲਵਾਂ, ਤਾਂ ਮੈਂ ਉਸ ਨੂੰ ਤਲਵਾਰ ਨਾਲ ਉੱਥੇ ਹੀ ਮਾਰ ਦਿਆਂਗਾ। ਮੈਂ ਉਸ ਥਾਂ' ਤੇ ਤਲਵਾਰ ਦੇ ਤਿੱਖੇ ਹਿੱਸੇ ਨਾਲ ਮਾਰਾਂਗਾ। ਉਹਨਾਂ ਦੇ ਸ਼ਬਦ ਅੱਲ੍ਹਾ ਦੇ ਨਬੀ (ﷺ) ਕੋਲ ਪਹੁੰਚ ਗਏ, ਨਬੀ (ﷺ) ਨੇ ਕਿਹਾ: ਕੀ ਤੁਸੀਂ ਸਾਅਦ ਦੀ ਗੈਰਤ ਤੋਂ ਹੈਰਾਨ ਹੋ ? ਅੱਲ੍ਹਾ ਦੀ ਕਸਮ ਮੈਂ ਸਾਦ ਨਾਲੋਂ ਵੱਧ ਗੈਰਤ ਮੰਦ ਹਾਂ ਅਤੇ ਅੱਲ੍ਹਾ ਮੇਰੇ ਨਾਲੋਂ ਕਿਤੇ ਵੱਧ ਗੈਰਤ ਮੰਦ ਹੈ।
ਸਹੀ ਬੁਖਾਰੀ: 2846

ਇਸ ਹਦੀਸ ਦਾ ਸ਼ਿਰਕ ਨਾਲ ਕੀ ਸਬੰਧ ਹੈ?
ਆ ਜਾਓ! ਇਸ ਨੂੰ ਸਮਝੋ. ਪਤੀ ਦੀਆਂ ਨਜ਼ਰਾਂ ਵਿਚ ਆਪਣੀ ਪਤਨੀ ਦੀ ਬਹੁਤ ਕਦਰ ਹੁੰਦੀ ਹੈ। ਉਹ ਉਸ ਲਈ ਕੱਪੜੇ, ਭੋਜਨ ਅਤੇ ਜੀਵਨ ਦੀਆਂ ਹੋਰ ਜ਼ਰੂਰਤਾਂ ਦਾ ਧਿਆਨ ਰੱਖਦੀ ਹੈ। ਮਨੁੱਖੀ ਸੁਭਾਅ ਦੇ ਆਧਾਰ 'ਤੇ ਜੇਕਰ ਉਹ ਕੋਈ ਗਲਤੀ ਜਾਂ ਭੁੱਲ ਕਰ ਬੈਠਦੀ ਹੈ ਉਹ ਉਸ ਨੂੰ ਨਜ਼ਰਅੰਦਾਜ਼ ਕਰ ਦਿੰਦਾ ਹੈ,
ਪਰ ਜੇਕਰ ਉਸ ਦੀ ਪਤਨੀ ਦਾ ਕਿਸੇ ਗੈਰ-ਪੁਰਸ਼ ਨਾਲ ਕੋਈ ਸਬੰਧ ਹੁੰਦਾ ਹੈ, ਤਾਂ ਉਸ ਦੀ ਗੈਰਤ ਇਹ ਕਦੇ ਗਵਾਰਾ ਨਹੀਂ ਕਰਦੀ।

ਉਹ ਆਪਣੀ ਪਤਨੀ ਨਾਲ ਕਿਸੇ ਹੋਰ ਦਾ ਸ਼ਰੀਕ ਹੋਣ (ਸ਼ਮੂਲੀਅਤ) ਨੂੰ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦਾ। ਅਜਿਹਾ ਕਰਨਾ ਉਸ ਦੇ ਸਨਮਾਨ,ਇੱਜਤ ਅਤੇ ਗੈਰਤ ਦੇ ਵਿਰੁੱਧ ਹੈ।
ਤਾਂ ਸੋਚੋ! ਜਦੋਂ ਕੋਈ ਮਰਦ ਆਪਣੀ ਪਤਨੀ ਸਾਲ ਵਿੱਚ ਨੂੰ ਕੁਝ ਜੋੜੇ ਕੱਪੜੇ, ਦਿਨ ਦਾ ਤਿੰਨ ਵਕਤ ਭੋਜਨ ਅਤੇ ਜੀਵਨ ਦੀਆਂ ਹੋਰ ਜ਼ਰੂਰਤਾਂ ਦਾ ਭੁਗਤਾਨ ਕਰਦਾ ਹੈ ਅਤੇ ਕਿਸੇ ਗੈਰ ਮਰਦ ਨੂੰ ਉਸਦੇ ਨਾਲ ਵੇਖਦਾ ਹੈ, ਤਾਂ ਯਕੀਨਨ ਉਸਦੀ ਗੈਰਤ ਕਦੇ ਇਹ ਗੱਲ ਗਵਾਰਾ ਨਹੀਂ ਕਰਦੀ।
ਅੱਲ੍ਹਾ ਆਪਣੇ ਬੰਦਿਆਂ ਦਾ ਸਿਰਜਣਹਾਰ, ਮਾਲਕ ਅਤੇ ਸ਼ਾਸਕ ਹੈ। ਇਨਸਾਨ ਨੂੰ ਹਰ ਸਾਹ ਅਤੇ ਪਲ ਲਈ ਰੱਬ ਦੀ ਲੋੜ ਹੈ (ਇਨਸਾਨ ਅਤੇ ਸਾਰੀ ਮੱਖਲੂਕ ਹਰ ਪਲ ਲਈ ਰੱਬ ਦੀ ਮੁਹਤਾਜ ਹੈ)। ਰੱਬ ਦੀ ਧਰਤੀ ਉੱਤੇ ਚੱਲੇ। ਉਸਦੇ ਅਸਮਾਨ ਹੇਠ ਰਹੇ. ਉਸ ਦੀ ਦਿੱਤੀ ਜ਼ਿੰਦਗੀ ਦਾ ਆਨੰਦ ਲਵੇ ਅਤੇ ਜਦ ਇਬਾਦਤ ਦਾ ਮੌਕਾ ਆਵੈ ਤਾਂ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਕਰੇ।
ਤਾਂ ਅੱਲ੍ਹਾ ਰੱਬੁਲ ਇੱਜਤ ਜੋ ਸਭ ਤੋਂ ਜਿਆਦਾ ਗੈਰਤ ਮੰਦ ਹੈ ਉਹ ਸ਼ਿਰਕ ਨੂੰ ਕਿਵੇਂ ਗਵਾਰਾ ਕਰੇਗਾ।
ਇੱਕ ਆਦਮੀ ਦੀ ਗੈਰਤ ਆਪਣੀ ਪਤਨੀ ਵਿੱਚ ਸ਼ਰੀਕ-ਦਾਰੀ ਨੂੰ ਜਾਇਜ਼ ਨਹੀਂ ਠਹਿਰਾ ਸਕਦੀ, ਤਾਂ ਫਿਰ ਨਬੀ (ﷺ) ਆਪਣੀ ਰਿਸਾਲਤ ਵਿੱਚ ਅਤੇ ਅੱਲ੍ਹਾ ਆਪਣੀ ਇਬਾਦਤ ਵਿੱਚ ਕਿਸੇ ਦੀ ਭਾਗੀਦਾਰੀ ਨੂੰ ਕਿਵੇਂ ਸਵੀਕਾਰ ਕਰ ਸਕਦਾ ਹੈ ?

## 8. ਮੁਸ਼ਰਿਕ ਸਭ ਤੋਂ ਵੱਧ ਕਮਜੋਰ ਅਤੇ ਸਭ ਤੋਂ ਜਿਆਦਾ ਘਾਟਾ ਖਾਣ ਵਾਲੇ ਹਨ

ਅੱਲ੍ਹਾ ਤਾਅਲਾ ਦੇ ਫਰਮਾਨ
ਅੱਲ੍ਹਾ ਨੂੰ ਛੱਡ ਕੇ ਔਲੀਆ (ਰੱਖਿਅਕ ਅਤੇ ਸਹਾਇਕ) ਬਣਾਉਣ ਵਾਲਿਆਂ ਦੀ ਤੁਲਨਾ ਮੱਕੜੀ ਵਰਗੀ ਹੈ, ਜੋ (ਆਪਣੇ ਲਈ) ਇੱਕ ਘਰ ਬਣਾਉਂਦੀ ਹੈ, ਪਰ ਅਸਲ ਵਿੱਚ, ਘਰਾਂ ਵਿੱਚੋਂ ਸਭ ਤੋਂ ਕਮਜ਼ੋਰ ਮੱਕੜੀ ਦਾ ਘਰ ਹੈ; ਜੇ ਉਹ ਜਾਣਦੇ ਹੋਣ।
29:41

ਹਾਫਿਜ਼ ਇਬਨੇ ਕੱਯਿਮ (ਰਹਿ) (751)
ਉਨ੍ਹਾਂ ਲੋਕਾਂ ਦੀ ਉਦਾਹਰਣ ਜਿਨ੍ਹਾਂ ਨੂੰ ਅੱਲ੍ਹਾ ਤੋਂ ਇਲਾਵਾ ਕਾਰਸਾਜ ਬਣਾਇਆ ਗਿਆ ਹੈ, ਇੱਕ ਮੱਕੜੀ ਵਾਂਗ ਹੈ।
ਦੀ ਤਫ਼ਸੀਰ ਵਿੱਚ ਆਖਦੇ ਹਨ
ਇਸ ਉਦਾਹਰਨ ਵਿੱਚ ਇਹ ਦੱਸਿਆ ਗਿਆ ਹੈ ਕਿ ਮੁਸ਼ਰਿਕ ਸ੍ਰਿਸ਼ਟੀ ਦੀ ਸਭ ਤੋਂ ਕਮਜ਼ੋਰ ਮੱਖਲੂਕ ਹਨ, ਉਨ੍ਹਾਂ ਨੇ ਤਾਂ ਅੱਲ੍ਹਾ ਤੋਂ ਇਲਾਵਾ ਕਾਰਸਾਜ ਬਣਾਏ ਸਨ ਪਰ ਉਹ ਉਹਨਾਂ ਤੋਂ ਕਮਜ਼ੋਰੀ ਤੋਂ ਇਲਾਵਾ ਹੋਰ ਕੁਝ ਵੀ ਹਾਸਿਲ ਨਹੀਂ ਕਰ ਸਕੇ।
ਜਿਵੇਂ ਕਿ ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਉਨ੍ਹਾਂ ਨੇ ਅੱਲ੍ਹਾ ਤੋਂ ਇਲਾਵਾ ਇਲਾਹ ਬਣਾਏ, ਤਾਂ ਜੋ ਉਹ ਮਾਅਬੂਦ ਉਨ੍ਹਾਂ ਦੀ ਮਦਦ ਕਰ ਸਕਣ, ਪਰ ਉਹ ਮਾਅਬੂਦ ਉਨ੍ਹਾਂ ਦੀ ਮਦਦ ਨਹੀਂ ਕਰ ਸਕਦੇ, ਜਲਦੀ ਹੀ (ਕਿਆਮਤ ਦੇ ਦਿਨ), ਉਹ ਮਾਅਬੂਦ ਉਨ੍ਹਾਂ ਦੀ ਇਬਾਦਤ ਤੋਂ ਇਨਕਾਰ ਕਰ ਦੇਣਗੇ ਅਤੇ ਉਨ੍ਹਾਂ ਦੇ ਵਿਰੁੱਧ ਹੋ ਜਾਣਗੇ
19:81-82

ਇਕ ਜਗ੍ਹਾ ਉਨ੍ਹਾਂ ਨੇ ਮੁਸ਼ਰਿਕ ਕੌਮਾਂ ਦੀ ਤਬਾਹੀ ਦਾ ਜ਼ਿਕਰ ਕਰਦਿਆਂ ਕਿਹਾ ਕਿ ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅਸੀਂ ਉਨ੍ਹਾਂ 'ਤੇ ਕੋਈ ਜ਼ੁਲਮ ਨਹੀਂ ਕੀਤਾ, ਪਰ ਉਨ੍ਹਾਂ ਨੇ ਆਪਣੀ ਜਾਨ 'ਤੇ ਜ਼ੁਲਮ ਕੀਤਾ। ਜਦੋਂ ਅੱਲ੍ਹਾ ਦੀ ਸਜ਼ਾ ਆਈ ਤਾਂ ਉਨ੍ਹਾਂ ਦੇ ਉਹ ਝੂਠੇ ਮਾਅਬੂਦ, ਜਿਨ੍ਹਾਂ ਨੂੰ ਉਹ

ਅੱਲ੍ਹਾ ਤੋਂ ਇਲਾਵਾ ਪੁਕਾਰਦੇ ਸਨ, ਉਨ੍ਹਾਂ ਨੂੰ ਬਚਾ ਨਹੀਂ ਸਕੇ, ਉਹਨਾਂ ਨੇ ਸਿਵਾਏ ਹਲਾਕਤ ਦੇ ਉਨ੍ਹਾਂ ਨੂੰ ਹੋਰ ਕੁਝ ਵੀ ਨਹੀਂ ਦਿੱਤਾ।
11:181

ਕੁਰਆਨ ਵਿਚ ਇਹ ਆਇਤਾਂ ਸਮਝਾਉਂਦੀਆਂ ਹਨ ਕਿ ਜੋ ਕੋਈ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਨੂੰ ਤਾਕਤ ਅਤੇ ਮਦਦ ਲਈ ਦੋਸਤ ਵਜੋਂ ਲੈਂਦਾ ਹੈ, ਉਹ ਉਸ ਦੇ ਇਰਾਦੇ ਦੇ ਉਲਟ ਪ੍ਰਾਪਤ ਕਰੇਗਾ. ਇਹ ਮੁਸ਼ਰਿਕਾਂ ਦੀ ਅਸਫਲਤਾ ਅਤੇ ਉਲਟ ਨਤੀਜਿਆਂ ਦੀ ਪ੍ਰਾਪਤੀ ਦੀ ਸਭ ਤੋਂ ਵਧੀਆ ਅਤੇ ਸਪਸ਼ਟ ਉਦਾਹਰਣ ਹੈ।

(ਕਿਤਾਬ ਅਲ ਅਮਸਾਲ, ਪੰਨਾ 21)

## 9. ਮੁਸ਼ਰਿਕ ਇਸ ਤਰ੍ਹਾਂ ਹੁੰਦਾ ਹੈ ਜਿਵੇਂ ਕਿ ਉਹ ਅਸਮਾਨ ਤੋਂ ਡਿੱਗ ਗਿਆ ਹੋਵੇ

ਆਸਮਾਨ ਤੋਂ ਗਿਰ ਗਿਆ

ਹੁਨਾਫਾ ਲਿੱਲਾਹ (ਭਾਵ ਅੱਲ੍ਹਾ ਤੋਂ ਬਿਨਾਂ ਕਿਸੇ ਦੀ ਇਬਾਦਤ ਨਾ ਕਰਨਾ, [ਕੇਵਲ] ਅੱਲ੍ਹਾ ਵੱਲ ਝੁਕਣਾ), ਉਸ ਨਾਲ ਕੋਈ (ਸ਼ਰੀਕ) ਭਾਗੀਦਾਰ ਨਾ ਬਣਾਉਣਾ ਅਤੇ ਜੋ ਕੋਈ ਅੱਲ੍ਹਾ ਨਾਲ ਕਿਸੇ ਨੂੰ ਸ਼ਰੀਕ ਠਹਿਰਾਉਂਦਾ ਹੈ, ਉਹ ਇਸ ਤਰ੍ਹਾਂ ਹੈ ਜਿਵੇਂ ਉਹ ਅਸਮਾਨ ਤੋਂ ਡਿੱਗਿਆ ਹੋਵੇ, ਅਤੇ ਪੰਛੀਆਂ ਨੇ ਉਸ ਨੂੰ ਉਚਕ (ਫੜ੍ਹ) ਲਿਆ ਹੋਵੇ, ਜਾਂ ਹਵਾ ਨੇ ਉਸਨੂੰ ਕਿਸੇ ਦੂਰ-ਦੁਰਾਡੇ ਸਥਾਨ ਤੇ ਸੁੱਟ ਦਿੱਤਾ ਹੋਵੇ ।
22:31

ਗਾਫਿਜ਼ ਇਬਨੇ ਕੱਯਿਮ (ਰਹਿ) (751)
ਉਹ ਜੋ ਅੱਲ੍ਹਾ ਨਾਲ ਸ਼ਿਰਕ ਕਰਦਾ ਹੈ,ਇਸ ਤਰ੍ਹਾਂ ਹੈ ਜਿਵੇਂ ਕਿ ਉਹ ਅਸਮਾਨ ਤੋਂ ਡਿੱਗ ਗਿਆ ਹੋਵੇ
22:31
ਦੀ ਤਫ਼ਸੀਰ ਵਿੱਚ ਆਖਦੇ ਹਨ
ਇਸ ਉਦਾਹਰਣ ਅਤੇ ਉਹ ਵਿਅਕਤੀ ਜੋ ਅੱਲ੍ਹਾ ਨਾਲ ਸ਼ਿਰਕ ਕਰਦਾ ਹੈ ਦੀ ਪ੍ਰਸੰਗਿਕਤਾ ਉੱਪਰ ਵਿਚਾਰ ਕਰੋ
ਤੁਸੀਂ ਇਸ ਉਦਾਹਰਣ ਨੂੰ ਦੋ ਦ੍ਰਿਸ਼ਟੀਕੋਣਾਂ ਤੋਂ ਦੇਖ ਸਕਦੇ ਹੋ,
ਪਹਿਲਾ, ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਦੀ ਇਬਾਦਤ ਕਰਨ ਵਾਲੇ ਦੀ ਤੁਲਨਾ ਉਸ ਵਿਅਕਤੀ ਨਾਲ ਕੀਤੀ ਗਈ ਹੈ ਜਿਸ ਨੇ ਆਪਣੇ ਆਪ ਨੂੰ ਇਸ ਤਰ੍ਹਾਂ ਤਬਾਹ ਕਰ ਦਿੱਤਾ ਕਿ ਹੁਣ ਉਸਦੇ ਬਚਾਅ ਦਾ ਕੋਈ ਰਾਸਤਾ ਨਹੀਂ, ਉਸ ਨੂੰ ਅਸਮਾਨ ਤੋਂ ਡਿੱਗਣ ਵਾਲੇ ਵਜੋਂ ਪੇਸ਼ ਕੀਤਾ ਗਿਆ ਹੈ, ਪੰਛੀ ਇਸ ਨੂੰ ਹਵਾ ਵਿਚ ਫੜ ਲੈਂਦੇ ਹਨ, ਇਸ ਨੂੰ ਆਪਣੇ ਪੇਟ ਵਿਚ ਪਾੜਦੇ ਹਨ, ਜਾਂ ਤੇਜ਼ ਹਵਾ ਇਸ ਨੂੰ ਦੂਰ ਉਜਾੜ ਵਿਚ ਉਡਾ ਦਿੰਦੀ ਹੈ।
ਦੂਜੀ ਮਿਸਾਲ ਇਸ ਤਰ੍ਹਾਂ ਹੈ ਕਿ

ਇਮਾਨ ਅਤੇ ਤੌਹੀਦ ਦੀ ਤੁਲਨਾ ਇੱਜ਼ਤ ਅਤੇ ਉਚਾਈ ਵਿਚ ਅਸਮਾਨ ਨਾਲ ਕੀਤੀ ਗਈ ਹੈ ਜੋ ਚੜ੍ਹਨ ਅਤੇ ਉਤਰਨ ਦਾ ਸਥਾਨ ਹੈ।
ਅਤੇ ਤੌਹੀਦ ਦੇ ਵਿਰੋਧੀ ਦੀ ਤੁਲਨਾ ਉਸ ਨਾਲ ਕੀਤੀ ਗਈ ਹੈ ਜੋ ਅਸਮਾਨ ਤੋਂ ਹੇਠਾਂ ਡਿੱਗਦਾ ਹੈ, ਜਿੱਥੇ ਬਹੁਤ ਤੰਗੀ ਹੈ, ਦੁੱਖਾਂ ਦਾ ਸਿਲਸਿਲਾ ਹੈ ਤੇ ਇਸ ਨੂੰ ਨੋਚਣ ਵਾਲੇ ਪੰਛੀ,ਉਹਨਾਂ ਨੂੰ ਉਸ ਸ਼ੈਤਾਨ ਵਜੋਂ ਪੇਸ਼ ਕੀਤਾ ਗਿਆ ਹੈ,ਜਿਨ੍ਹਾਂ ਨੂੰ ਅੱਲ੍ਹਾ ਉਨ੍ਹਾਂ ਦੀ ਹਲਾਕਤ ਦੇ ਸਥਾਨਾਂ ਦੀ ਤਰਫ ਜੋਸ਼ ਦੇਣ ਲਈ ਭੇਜਦਾ ਹੈ,

ਇਸ ਲਈ ਹਰ ਸ਼ੈਤਾਨ ਦਾ ਮੁਸ਼ਰਿਕ ਦੇ ਦੀਨ ਅਤੇ ਦਿਲ ਵਿਚ ਹਿੱਸਾ ਹੈ,
ਜਿਵੇਂ ਹਰ ਪੰਛੀ ਦਾ ਉਸਦੇ ਮਾਸ ਵਿੱਚ ਇੱਕ ਹਿੱਸਾ ਹੁੰਦਾ ਹੈ ਅਤੇ ਹਵਾ ਜੋ ਇਸਨੂੰ ਦੂਰ-ਦੁਰਾਡੇ ਉਜਾੜ ਤੱਕ ਉਡਾਉਂਦੀ ਹੈ,

ਇਹ ਸਭ ਉਸਦੀ ਉਹ ਇੱਛਾ (ਨਫ਼ਸ) ਖਵਾਹਿਸ ਹੈ, ਜੋ ਉਸਨੂੰ ਆਪਣੇ ਆਪ ਨੂੰ ਅਸਮਾਨ ਤੋਂ ਹੇਠਾਂ ਅਤੇ ਸਭ ਤੋਂ ਦੂਰ ਸਥਾਨ 'ਤੇ ਸੁੱਟਣ ਲਈ ਪ੍ਰੇਰਦੀ ਹੈ।
(ਕਿਤਾਬ ਅਲ ਅਮਸਾਲ, ਪੰਨਾ 46)

## 10. ਸ਼ਿਰਕ ਫ਼ਿਤਨਾ ਹੈ:

ਕਤਾਦਾ (ਰਹਿ) ਅੱਲ੍ਹਾ ਤਾਅਲਾ ਦੇ ਫਰਮਾਨ
ਕਿ ਫ਼ਿਤਨਾ ਕਤਲ ਤੋਂ ਵੀ ਸਖਤ ਹੈ।
2:191
ਦੀ ਤਫ਼ਸੀਰ ਵਿੱਚ ਫ਼ਰਮਾਉਂਦੇ ਹਨ
ਸ਼ਿਰਕ ਕਤਲ ਨਾਲੋਂ ਵੀ ਵੱਡਾ ਗੁਨਾਹ ਹੈ।
(ਤਫ਼ਸੀਰ ਅਬਦੁਲ ਰੱਜ਼ਾਕ: 73/1, ਸਨਦ ਸਹੀ)

ਫ਼ਿਤਨੇ ਦੇ ਅੰਤ ਤੱਕ ਉਹਨਾਂ ਨਾਲ ਕਿਤਾਲ ਕਰੋ (ਲੜੋ)।
2:193
ਦੀ ਤਫਸੀਰ ਵਿੱਚ ਵੀ ਫ਼ਿਤਨੇ ਦਾ ਅਰਥ ਸ਼ਿਰਕ ਲਿਆ ਹੈ
(ਤਫ਼ਸੀਰ ਅਬਦੁਲ ਰੱਜ਼ਾਕ: 73/1, ਸਨਦ ਸਹੀ)

ਇਮਾਮ ਤਬਰੀ ਇਸੇ ਆਇਤ ਦੀ ਤਫ਼ਸੀਰ ਵਿੱਚ ਲਿਖਦੇ ਹਨ
ਅੱਲ੍ਹਾ ਆਪਣੇ ਨਬੀ (ﷺ) ਨੂੰ ਫ਼ਰਮਾਉਂਦੇ ਹਨ ਕਿ ਜਿਹੜੇ ਬਹੁਤ ਸਾਰੇ ਲੋਕ ਤੁਹਾਡੇ ਨਾਲ ਲੜਦੇ ਹਨ, ਤੁਸੀਂ ਵੀ ਉਹਨਾਂ ਨਾਲ ਲੜੋ, ਇੱਥੋਂ ਤੱਕ ਕਿ ਫ਼ਿਤਨਾ ਖਤਮ ਹੋ ਜਾਵੇ, ਯਾਨੀ ਅੱਲ੍ਹਾ ਨਾਲ ਸ਼ਿਰਕ ਖਤਮ ਹੋ ਜਾਵੇ। ਅੱਲ੍ਹਾ ਤੋਂ ਬਿਨਾ ਕਿਸੇ ਦੀ ਇਬਾਦਤ ਬਾਕੀ ਨਾ ਰਹੇ।
ਮੂਰਤੀਆਂ, ਝੂਠੇ ਮਾਅਬੂਦਾਂ, ਅਤੇ ਸਥਾਨਾਂ ਦੀ ਇਬਾਦਤ ਖਤਮ ਹੋ ਜਾਵੇ ਅਤੇ ਇਬਾਦਤ ਅਤੇ ਇਤਾਅਤ (ਆਗਿਆਕਾਰੀ) ਸਿਰਫ ਅੱਲ੍ਹਾ ਲਈ ਰਹਿ ਜਾਵੇ।
(ਤਫਸੀਰ ਅਲ-ਤਬਰੀ: 200/2)

ਕਤਾਦਾ (ਰਹਿ) ਅੱਲ੍ਹਾ ਤਾਅਲਾ ਦੇ ਫਰਮਾਨ
ਇੱਥੋਂ ਤੱਕ ਕਿ ਜੰਗ ਆਪਣੇ ਹਥਿਆਰ ਰੱਖ ਦੇਵੇ।
47:4
ਦੀ ਤਫ਼ਸੀਰ ਵਿੱਚ ਜੰਗ ਤੋਂ ਮੁਰਾਦ ਸ਼ਿਰਕ ਲੈਂਦੇ ਹੋਏ ਫ਼ਰਮਾਉਂਦੇ ਹਨ

ਇੱਥੋਂ ਤੱਕ ਕਿ ਸ਼ਿਰਕ ਬਾਕੀ ਨਾ ਰਹੇ।
(ਤਫ਼ਸੀਰ ਅਬਦੁਲ ਰੱਜ਼ਾਕ: 221/3, ਤਫ਼ਸੀਰ ਅਲ-ਤਬਰੀ: 31355, ਸਨਦ ਸਹੀ)

## 11. ਸ਼ਿਰਕ ਇੱਕ ਨਾ ਮੁਆਫ਼ੀ ਯੋਗ ਅਪਰਾਧ ਹੈ

ਸੱਚਮੁੱਚ! ਅੱਲ੍ਹਾ ਆਪਣੇ ਨਾਲ ਸ਼ਿਰਕ ਨੂੰ ਮਾਫ਼ ਨਹੀਂ ਕਰਦਾ, ਪਰ ਉਹ ਸ਼ਿਰਕ ਤੋਂ ਇਲਾਵਾ (ਜੋ ਵੀ ਗੁਨਾਹ) ਜਿਸ ਲਈ ਚਾਹੁੰਦਾ ਹੈ,ਮਾਫ਼ ਕਰ ਦਿੰਦਾ ਹੈ, ਅਤੇ ਜੋ ਕੋਈ ਵੀ ਅੱਲ੍ਹਾ ਨਾਲ ਸ਼ਿਰਕ ਕਰਦਾ ਹੈ, ਉਹ ਸੱਚਮੁੱਚ ਬਹੁਤ ਦੂਰ ਭਟਕ ਗਿਆ ਹੈ।
4:116

ਜੇਕਰ ਸ਼ਿਰਕ ਕਰਨ ਵਾਲਾ ਆਪਣੀ ਜ਼ਿੰਦਗੀ ਵਿਚ ਤੋਬਾ ਨਹੀਂ ਕਰਦਾ ਤਾਂ ਅੱਲ੍ਹਾ ਉਸ ਨੂੰ ਇਸ ਅਪਰਾਧ ਲਈ ਮਾਫ਼ ਨਹੀਂ ਕਰੇਗਾ, ਸਗੋਂ ਉਹ ਸਦਾ ਲਈ ਜਹੰਨਮ ਵਿੱਚ ਸੜਦਾ ਰਹੇਗਾ।
ਅੱਲ੍ਹਾ ਦਾ ਫਰਮਾਨ ਹੈ: ਬਿਨਾਂ ਸ਼ੱਕ, ਅੱਲ੍ਹਾ ਸ਼ਿਰਕ ਨੂੰ ਮਾਫ਼ ਨਹੀਂ ਕਰੇਗਾ, ਇਸ ਤੋਂ ਇਲਾਵਾ ਜਿਸ ਗੁਨਾਹ ਨੂੰ (ਜਿਸ ਲਈ) ਚਾਹੇ ਮਾਫ਼ ਕਰ ਦੇਵੇਗਾ , ਜਿਸਨੇ ਅੱਲ੍ਹਾ ਨਾਲ ਸ਼ਿਰਕ ਕੀਤਾ, ਉਸ ਨੇ (ਅੱਲ੍ਹਾ ਉੱਪਰ) ਬਹੁਤ ਬੜਾ ਬੁਹਤਾਨ ਬੰਨਿਆ
4:48

ਅੱਲ੍ਹਾ ਦਾ ਫਰਮਾਨ ਹੈ:
ਯਕੀਨਨ, ਜੋ ਕੋਈ ਵੀ ਅੱਲ੍ਹਾ ਨਾਲ ਸ਼ਿਰਕ ਕਰਦਾ ਹੋਇਆ (ਬਿਨਾਂ ਤੋਬਾ ਕੀਤੇ ਮਰ ਜਾਂਦਾ ਹੈ), ਉਸ ਲਈ ਜੰਨਤ ਹਰਾਮ ਹੈ ਅਤੇ ਉਸ ਦਾ ਠਿਕਾਣਾ (ਸਦਾ ਲਈ) ਜਹੰਨਮ ਹੈ।
5:72
ਅੱਲਾਮਾ ਸ਼ੌਕਨੀ ਇਸਦੀ ਤਫਸੀਰ ਵਿੱਚ ਲਿਖਦੇ ਹਨ: ਇਸ ਗੱਲ ਉੱਪਰ ਅਹਿਲੇ ਇਸਲਾਮ ਦਾ ਇੱਜਮਾ (ਸਹਿਮਤੀ) ਹੈ ਕਿ ਜੇ ਕੋਈ ਮੁਸ਼ਰਿਕ ਆਪਣੇ ਸ਼ਿਰਕ ਉੱਪਰ ਹੀ ਮਰ ਜਾਂਦਾ ਹੈ, ਤਾਂ ਉਹ ਉਨ੍ਹਾਂ ਲੋਕਾਂ ਵਿੱਚ ਸ਼ਾਮਲ ਨਹੀਂ ਹੋਵੇਗਾ ਜਿਨ੍ਹਾਂ ਨੂੰ ਅੱਲ੍ਹਾ ਆਪਣੇ ਫਜਲ ਨਾਲ ਜਿਵੇਂ ਉਹ ਚਾਹੁੰਦਾ ਹੈ ਮਾਫ਼ ਕਰ ਦੇਵੇਗਾ, ਹਾਲਾਂਕਿ ਉਹ ਗੁਨਾਹਗਾਰ ਮੁਸਲਮਾਨ ਜੋ ਸ਼ਿਰਕ ਨਹੀਂ ਕਰਦੇ ਸੀ ਉਹ ਅੱਲ੍ਹਾ ਦੀ ਮਸ਼ੀਅਤ (ਇਰਾਦੇ) ਤੇ ਤਹਿਤ ਹੋਣਗੇ। ਉਹ ਜਿਸ ਨੂੰ ਚਾਹੇਗਾ ਮਾਫ਼ ਕਰ ਦੇਵੇਗਾ ਅਤੇ ਜਿਸ ਨੂੰ ਚਾਹੇਗਾ ਸਜ਼ਾ ਦੇਵੇਗਾ। (ਫਤਿਹ ਅਲ-ਕਾਦਿਰ: 549/1)

## 12. ਮੁਸ਼ਰਿਕਾਂ ਦੇ ਅਖੌਤੀ ਸ਼ਰੀਕ ਕਿਆਮਤ ਦੇ ਦਿਨ ਉਹਨਾਂ ਦੀ ਇਬਾਦਤ ਦਾ ਇਨਕਾਰ ਕਰ ਦੇਣਗੇ

ਅਤੇ ਜਿਸ ਦਿਨ ਅਸੀਂ ਉਨ੍ਹਾਂ ਸਾਰਿਆਂ ਨੂੰ ਇਕੱਠਾ ਕਰਾਂਗੇ, ਫਿਰ ਅਸੀਂ ਉਨ੍ਹਾਂ ਨੂੰ ਕਹਾਂਗੇ ਜਿਨ੍ਹਾਂ ਨੇ ਸਾਡੇ (ਅੱਲ੍ਹਾ) ਨਾਲ ਸ਼ਿਰਕ ਕੀਤਾ ਹੈ: ਤੁਸੀਂ ਅਤੇ ਤੁਹਾਡੇ ਅਖੌਤੀ ਸ਼ਰੀਕ (ਜਿਨ੍ਹਾਂ ਦੀ ਤੁਸੀਂ ਸੰਸਾਰਕ ਜ਼ਿੰਦਗੀ ਵਿਚ ਇਬਾਦਤ ਕੀਤੀ ਸੀ) ਆਪਣੇ ਸਥਾਨ 'ਤੇ ਰੁਕੋ!  ਫਿਰ ਅਸੀਂ ਉਨ੍ਹਾਂ ਨੂੰ ਵੱਖ ਕਰ ਦੇਵਾਂਗੇ, ਅਤੇ ਉਨ੍ਹਾਂ ਦੇ ਬਣਾਏ (ਅੱਲ੍ਹਾ ਦੇ ਅਖੌਤੀ) ਸ਼ਰੀਕ ਕਹਿਣਗੇ: ਤੁਸੀਂ ਸਾਡੀ ਇਬਾਦਤ ਨਹੀਂ ਕਰਦੇ ਸੀ, ਅਤੇ ਅੱਲ੍ਹਾ ਸਾਡੇ ਅਤੇ ਤੁਹਾਡੇ ਵਿਚਕਾਰ ਗਵਾਹ ਵਜੋਂ ਕਾਫ਼ੀ ਹੈ ਕਿ ਅਸੀਂ ਤੁਹਾਡੀ ਇਬਾਦਤ ਤੋਂ ਹੀ ਅਣਜਾਣ ਸੀ।
10:28-29

## 13. ਮੁਸ਼ਰਿਕ ਲਈ ਜੰਨਤ ਹਰਾਮ ਕੀਤੀ ਗਈ ਹੈ, ਉਸਦਾ ਠਿਕਾਣਾ ਜਹੰਨਮ ਦੀ ਅੱਗ ਹੈ

ਯਕੀਨਨ, ਉਨ੍ਹਾਂ ਨੇ ਨਿਸ਼ਚਤ ਤੌਰ 'ਤੇ ਕੁਫ਼ਰ ਕੀਤਾ ਹੈ ਜੋ ਕਹਿੰਦੇ ਹਨ: ਅੱਲ੍ਹਾ ਮਸੀਹ ['ਈਸਾ], ਮਰੀਅਮ ਦਾ ਪੁੱਤਰ ਹੈ। ਪਰ ਮਸੀਹ ['ਈਸਾ] ਨੇ ਕਿਹਾ: ਹੇ ਬਨੀ ਇਸਰਾਈਲ ! ਅੱਲ੍ਹਾ ਦੀ ਇਬਾਦਤ ਕਰੋ, ਜੋ ਮੇਰਾ ਰੱਬ ਅਤੇ ਤੁਹਾਡਾ ਰੱਬ ਹੈ. ਸੱਚਮੁੱਚ, ਜੋ ਕੋਈ ਅੱਲ੍ਹਾ ਦੇ ਨਾਲ ਸ਼ਿਰਕ ਕਰਦਾ ਹੈ, ਤਾਂ ਅੱਲ੍ਹਾ ਨੇ ਉਸ ਲਈ ਜੰਨਤ ਨੂੰ ਹਰਾਮ ਕਰ ਦਿੱਤਾ ਹੈ, ਅਤੇ (ਜਹੰਨਮ ਦੀ) ਅੱਗ ਉਸ ਦਾ ਨਿਵਾਸ ਹੋਵੇਗਾ। ਅਤੇ ਜ਼ਾਲਿਮਾਂ-ਗੁਨਾਹਗਾਰਾਂ ਦਾ ਕੋਈ ਸਹਾਇਕ ਨਹੀਂ ਹੈ
5:72

ਜੋ ਸ਼ਿਰਕ ਨਹੀਂ ਕਰਦਾ ਉਹ ਜੰਨਤ ਵਿੱਚ ਜਾਵੇਗਾ
ਨਬੀ (ﷺ) ਨੇ ਫ਼ਰਮਾਇਆ, "ਜਿਬਰਾਇਲ ਨੇ ਮੈਨੂੰ ਕਿਹਾ, 'ਤੁਹਾਡੇ ਅਨੁਯਾਈਆਂ ਵਿੱਚੋਂ ਜੋ ਵੀ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਇਬਾਦਤ ਕੀਤੇ ਬਿਨਾਂ ਮਰ ਜਾਂਦਾ ਹੈ (ਭਾਵ ਉਸਦੀ ਮੌਤ ਇਸ ਹਾਲ ਵਿੱਚ ਆਈ ਕਿ ਉਹ ਸ਼ਿਰਕ ਨਹੀਂ ਕਰਦਾ ਸੀ), ਉਹ ਜੰਨਤ ਵਿੱਚ ਦਾਖਲ ਹੋਵੇਗਾ (ਜਾਂ ਜਹੰਨਮ ਦੀ ਅੱਗ ਵਿੱਚ ਨਹੀਂ ਜਾਵੇਗਾ)।"
ਨਬੀ (ﷺ) ਨੇ ਪੁੱਛਿਆ. "ਭਾਵੇਂ ਉਸਨੇ ਗੈਰ-ਕਾਨੂੰਨੀ ਜਿਨਸੀ ਸੰਬੰਧ ਜਾਂ ਚੋਰੀ ਕੀਤੀ ਹੋਵੇ? (ਭਾਵ ਸ਼ਿਰਕ ਤੋਂ ਇਲਾਵਾ ਕੋਈ ਵੀ ਕਬੀਰ ਗੁਨਾਹ ਕੀਤਾ ਹੋਵੇ)"
ਜਿਬਰਾਇਲ ਨੇ ਜਵਾਬ ਦਿੱਤਾ, "ਹਾਂ ਫਿਰ ਵੀ."
ਸਹੀ ਬੁਖਾਰੀ 3222

## 14. ਕਿਆਮਤ ਦੇ ਦਿਨ ਮੁਸ਼ਰਿਕਾਂ ਤੋਂ ਸਵਾਲ ਅਤੇ ਉਹਨਾਂ ਦਾ ਅਪਮਾਨ।

ਅਤੇ ਜਿਸ ਦਿਨ ਅਸੀਂ ਉਨ੍ਹਾਂ ਸਾਰਿਆਂ ਨੂੰ ਇਕੱਠਾ ਕਰਾਂਗੇ, ਅਸੀਂ ਉਨ੍ਹਾਂ ਨੂੰ ਕਹਾਂਗੇ ਜਿਨ੍ਹਾਂ ਨੇ (ਅੱਲ੍ਹਾ ਨਾਲ) ਸ਼ਿਰਕ ਕੀਤਾ ਸੀ: "ਕਿੱਥੇ ਹਨ ਤੁਹਾਡੇ ਉਹ ਸ਼ਰੀਕ ਜਿਨ੍ਹਾਂ ਨੂੰ ਤੁਸੀਂ (ਅੱਲ੍ਹਾ ਦੀ ਇਬਾਦਤ ਵਿਚ ਭਾਗੀਦਾਰ) ਸਮਝਦੇ ਸੀ?
ਫਿਰ ਉਹਨਾਂ ਲਈ ਕੋਈ ਫਿਤਨਾ (ਬਹਾਨਾ ਜਾਂ ਬਿਆਨ ਜਾਂ ਦਲੀਲ) ਨਹੀਂ ਹੋਵੇਗਾ ਸਿਵਾਏ ਇਹ ਕਹਿਣ ਦੇ : " ਹੇ ਅੱਲ੍ਹਾ, ਸਾਡੇ ਰੱਬ, ਅਸੀਂ ਮੁਸ਼ਰਿਕ ਨਹੀਂ ਸੀ।"
ਦੇਖੋ ਕਿ ਉਹ ਆਪਣੇ ਬਾਰੇ ਕਿਵੇਂ ਝੂਠ ਬੋਲਣਗੇ. ਅਤੇ ਉਹਨਾਂ ਤੋਂ ਉਹੀ ਗੁਆਚ ਜਾਵੇਗਾ ਜੋ ਉਹਨਾਂ ਨੇ ਘੋਜਿਆ ਸੀ.
6:22-24

ਫਿਰ, ਕਿਆਮਤ ਦੇ ਦਿਨ, (ਅੱਲ੍ਹਾ) ਉਨ੍ਹਾਂ ਨੂੰ ਬੇਇੱਜ਼ਤ ਕਰੇਗਾ ਅਤੇ ਕਹੇਗਾ: "ਮੇਰੇ (ਅਖੌਤੀ) 'ਸ਼ਰੀਕ' ਕਿੱਥੇ ਹਨ ਜਿਨ੍ਹਾਂ ਬਾਰੇ ਤੁਸੀਂ ਇਮਾਨ ਵਾਲਿਆਂ ਨਾਲ ਮਤਭੇਦ, ਝਗੜਾ ਅਤੇ ਉਹਨਾਂ ਦਾ ਵਿਰੋਧ ਕਰਦੇ ਸੀ?"
ਜਿਨ੍ਹਾਂ ਨੂੰ (ਕਾਫ਼ਰਾਂ ਲਈ ਅੱਲ੍ਹਾ ਦੀ ਸਜਾ ਬਾਰੇ) ਗਿਆਨ ਦਿੱਤਾ ਗਿਆ ਸੀ ਉਹ ਆਖਣਗੇ, " ਸੱਚਮੁੱਚ! ਅੱਜ ਦੇ ਦਿਨ, ਬੇਇੱਜ਼ਤੀ, ਦੁੱਖ ਅਤੇ ਬੁਰਾਈ ਕਾਫ਼ਰਾਂ ਉੱਤੇ ਹੈ
16:27

ਅਤੇ (ਉਸ ਦਿਨ ਨੂੰ ਯਾਦ ਕਰੋ) ਜਦੋਂ ਉਹ (ਤੁਹਾਡਾ ਰੱਬ,ਅੱਲ੍ਹਾ) ਉਨ੍ਹਾਂ ਨੂੰ (ਮੁਸ਼ਰਿਕਾਂ) ਨੂੰ ਬੁਲਾਏਗਾ, ਅਤੇ ਕਹੇਗਾ: "ਕਿੱਥੇ ਹਨ ਮੇਰੇ (ਅਖੌਤੀ) ਸ਼ਰੀਕ, ਜਿਨ੍ਹਾਂ ਦਾ ਤੁਸੀਂ ਦਾਅਵਾ ਕਰਦੇ ਸੀ?
ਅਤੇ ਅਸੀਂ ਹਰ ਕੌਮ ਵਿੱਚੋਂ ਇੱਕ ਗਵਾਹ ਲਿਆਵਾਂਗੇ, ਅਤੇ ਅਸੀਂ ਆਖਾਂਗੇ: "ਆਪਣਾ ਸਬੂਤ ਪੇਸ਼ ਕਰੋ," ਤਦ ਉਹ ਜਾਣ ਲੈਣਗੇ ਕਿ ਸੱਚਾਈ ਅੱਲ੍ਹਾ (ਇਕੱਲੇ) ਦੇ ਕੋਲ ਹੈ, ਅਤੇ ਉਨ੍ਹਾਂ ਤੋਂ ਉਹ ਗੁਆਚ ਗਿਆ ਹੈ ਜੋ ਉਹ (ਝੂਠ, ਝੂਠੇ ਸ਼ਰੀਕ) ਘੜਦੇ ਸਨ.
28:74-75

ਅਤੇ ਜਿਸ ਦਿਨ ਉਹ ਉਨ੍ਹਾਂ (ਮੁਸ਼ਰਿਕਾਂ) ਨੂੰ ਬੁਲਾਵੇਗਾ (ਇਹ ਕਹਿੰਦੇ ਹੋਏ) ਕਿੱਥੇ ਹਨ ਮੇਰੇ (ਅਖੌਤੀ) ਸ਼ਰੀਕ (ਜਿਨ੍ਹਾਂ ਦੀ ਤੁਸੀਂ ਖੋਜ ਕੀਤੀ ਸੀ)? ਉਹ ਕਹਿਣਗੇ:"ਅਸੀਂ ਤੁਹਾਨੂੰ ਐਲਾਨ ਕਰਦੇ ਹਾਂ ਕਿ [ਉਸ ਲਈ] ਸਾਡੇ ਵਿੱਚ [ਹੁਣ] ਕੋਈ ਗਵਾਹ ਨਹੀਂ ਹੈ । (ਕਿ ਹੁਣ ਸਾਡੇ ਵਿੱਚੋਂ ਕੋਈ ਵੀ ਇਸ ਦੀ ਗਵਾਹੀ ਨਹੀਂ ਦਿੰਦਾ (ਕਿ ਉਹ ਤੁਹਾਡੇ ਸ਼ਰੀਕ ਸਨ)!"
ਅਤੇ ਜਿਨ੍ਹਾਂ ਨੂੰ ਉਹ ਪਹਿਲਾਂ (ਇਸ ਸੰਸਾਰ ਵਿਚ,ਅੱਲ੍ਹਾ ਤੋਂ ਇਲਾਵਾ) ਪੁਕਾਰਦੇ ਸਨ, ਉਹ ਉਨ੍ਹਾਂ ਤੋਂ ਅਲੋਪ ਹੋ ਜਾਣਗੇ, ਅਤੇ ਉਹ ਜਾਣ ਲੈਣਗੇ ਕਿ (ਅੱਲ੍ਹਾ ਦੀ ਸਜ਼ਾ ਤੋਂ) ਹੁਣ ਉਨ੍ਹਾਂ ਲਈ ਕੋਈ ਪਨਾਹ ਨਹੀਂ ਹੈ।
41:47-48

ਅਤੇ ਉਹ ਦਿਨ (ਯਾਦ ਕਰੋ) ਜਦੋਂ ਉਹ (ਅੱਲ੍ਹਾ) ਉਨ੍ਹਾਂ ਨੂੰ ਬੁਲਾਵੇਗਾ ਅਤੇ ਕਹੇਗਾ: "ਕਿੱਥੇ ਹਨ ਮੇਰੇ (ਅਖੌਤੀ) ਸ਼ਰੀਕ ਜਿਨ੍ਹਾਂ ਦਾ ਤੁਸੀਂ ਦਾਅਵਾ ਕਰਦੇ ਸੀ?
ਜਿਨ੍ਹਾਂ ਬਾਰੇ ਇਹ ਬਚਨ ਸੱਚ ਹੋ ਜਾਵੇਗਾ (ਸਜਾ ਦਾ ਭਾਗੀ ਹੋਣਾ ਤੈਅ ਹੋ ਜਾਵੇਗਾ) ਉਹ ਕਹਿਣਗੇ: "ਹੇ ਸਾਡੇ ਰੱਬ ! ਇਹ ਉਹ ਹਨ ਜਿਨ੍ਹਾਂ ਨੂੰ ਅਸੀਂ ਕੁਰਾਹੇ ਪਾਇਆ। ਅਸੀਂ ਉਨ੍ਹਾਂ ਨੂੰ ਗੁਮਰਾਹ ਕੀਤਾ, ਜਿਵੇਂ ਅਸੀਂ ਆਪਣੇ ਆਪ ਨੂੰ ਕੁਰਾਹੇ ਪਾਇਆ ਹੋਇਆ ਸੀ। ਅਸੀਂ ਤੁਹਾਡੇ ਸਾਹਮਣੇ [ਉਨ੍ਹਾਂ ਤੋਂ] ਆਪਣੇ ਵੱਖ ਹੋਣ ਦਾ ਐਲਾਨ ਕਰਦੇ ਹਾਂ। ਉਹ ਸਾਡੀ ਇਬਾਦਤ ਨਹੀਂ ਕਰਦੇ ਸਨ।"
ਅਤੇ (ਉਨ੍ਹਾਂ ਨੂੰ) ਕਿਹਾ ਜਾਵੇਗਾ: “ਆਪਣੇ (ਅਖੌਤੀ ਅੱਲ੍ਹਾ ਦੇ ਸ਼ਰੀਕਾਂ) ਨੂੰ ਪੁਕਾਰੋ, ਅਤੇ ਉਹ ਉਨ੍ਹਾਂ ਨੂੰ ਪੁਕਾਰਨਗੇ, ਪਰ ਉਹ (ਸ਼ਰੀਕ) ਉਨ੍ਹਾਂ ਨੂੰ ਕੋਈ ਜਵਾਬ ਨਹੀਂ ਦੇਣਗੇ, ਅਤੇ ਉਹ ਅਜਾਬ (ਸਜ਼ਾ-ਤਸੀਹੇ) ਵੇਖਣਗੇ, (ਤਾਂ ਉਹ ਚਾਹੁਣਗੇ ਕਿ) ਕਾਸ਼ ਉਹਨਾਂ ਨੇ ਹਿਦਾਇਤ ਦੀ ਪੈਰਵੀ ਕੀਤੀ ਹੁੰਦੀ!
28:62-64

(ਹੇ ਮੁਹੰਮਦ) (ਇਹਨਾਂ ਨੂੰ) ਕਹੋ: "ਮੈਨੂੰ ਦੱਸੋ ਜਾਂ ਮੈਨੂੰ ਸੂਚਿਤ ਕਰੋ , ਕਿ ਤੁਸੀਂ ਆਪਣੇ (ਅਖੌਤੀ) ਸ਼ਰੀਕਾਂ ਬਾਰੇ ਕੀ ਸੋਚਦੇ ਹੋ, ਜਿਨ੍ਹਾਂ ਨੂੰ ਤੁਸੀਂ ਅੱਲ੍ਹਾ ਤੋਂ ਇਲਾਵਾ ਪੁਕਾਰਦੇ ਹੋ? ਮੈਨੂੰ ਦਿਖਾਓ, ਉਨ੍ਹਾਂ ਨੇ ਧਰਤੀ ਦਾ ਕਿਹੜਾ ਹਿੱਸਾ ਬਣਾਇਆ ਹੈ।

ਜਾਂ ਅਸਮਾਨ  ਵਿੱਚ ਉਨ੍ਹਾਂ ਦਾ ਕੋਈ ਹਿੱਸਾ ਹੈ?
ਜਾਂ ਕੀ ਅਸੀਂ ਉਨ੍ਹਾਂ ਨੂੰ ਕੋਈ ਕਿਤਾਬ ਦਿੱਤੀ ਹੈ, ਤਾਂ ਜੋ ਉਹ ਇਸ ਤੋਂ ਸਪੱਸ਼ਟ ਦਲੀਲ ਦੇ ਆਧਾਰ 'ਤੇ ਇਹ ਕੰਮ ਕਰ ਰਹੇ ਹਨ?
ਨਹੀਂ, ਜ਼ਾਲਿਮ ਤਾਂ (ਸ਼ਿਰਕ ਅਤੇ ਗਲਤ ਕੰਮ ਕਰਨ ਵਾਲੇ) ਇੱਕ ਦੂਜੇ ਨੂੰ ਭਰਮ-ਭੁਲੇਖੇ ਤੋਂ ਇਲਾਵਾ ਹੋਰ ਕੁਝ ਨਹੀਂ ਦਿੰਦੇ ਹਨ (ਭਰਮ- ਭੁਲੇਖੇ ਤੋਂ ਇਲਾਵਾ ਕੋਈ ਵਾਅਦਾ ਨਹੀਂ ਕਰਦੇ)।"
35:40

ਫਿਰ ਉਨ੍ਹਾਂ ਨੂੰ ਕਿਹਾ ਜਾਵੇਗਾ: "ਉਹ (ਸਾਰੇ) ਕਿੱਥੇ ਹਨ ਜਿਨ੍ਹਾਂ ਨੂੰ ਤੁਸੀਂ ("ਅੱਲ੍ਹਾ ਤੋਂ ਇਲਾਵਾ"?) ਸ਼ਰੀਕ ਵਜੋਂ ਉਸਦੀ ਇਬਾਦਤ ਵਿੱਚ ਸ਼ਾਮਲ ਕਰਦੇ ਸੀ "ਅੱਲ੍ਹਾ ਤੋਂ ਇਲਾਵਾ"? ਉਹ ਕਹਿਣਗੇ: "ਉਹ ਸਾਡੇ ਤੋਂ ਅਲੋਪ ਹੋ ਗਏ ਹਨ: ਨਹੀਂ,ਬਲਕਿ ਅਸੀਂ ਪਹਿਲਾਂ ਕਿਸੇ ਚੀਜ਼ ਨੂੰ ਨਹੀਂ ਪੁਕਾਰਦੇ ਸੀ." ਇਸ ਤਰ੍ਹਾਂ ਅੱਲ੍ਹਾ ਕਾਫਿਰਾਂ ਨੂੰ ਕੁਰਾਹੇ ਪਾਉਂਦਾ ਹੈ।
40:73-74

ਅਤੇ ਉਹਨਾਂ ਵਿਚੋਂ ਹਰ ਕੋਈ ਕਿਆਮਤ ਦੇ ਦਿਨ (ਬਿਨਾਂ ਕਿਸੇ ਸਹਾਇਕ, ਜਾਂ ਰਖਵਾਲੇ) ਦੇ ਇਕੱਲੇ ਉਸ (ਅੱਲ੍ਹਾ) ਕੋਲ ਆਵੇਗਾ।
19:95

[ਉਨ੍ਹਾਂ ਨੂੰ ਕਿਹਾ ਜਾਵੇਗਾ], ਸੱਚਮੁੱਚ ਤੁਸੀਂ ਸਾਡੇ ਕੋਲ ਇਕੱਲੇ ਆਏ ਹੋ (ਦੌਲਤ, ਸਾਥੀ ਜਾਂ ਕਿਸੇ ਹੋਰ ਚੀਜ਼ ਤੋਂ ਬਿਨਾਂ) ਜਿਵੇਂ ਅਸੀਂ ਤੁਹਾਨੂੰ ਪਹਿਲੀ ਵਾਰ ਪੈਦਾ ਕੀਤਾ ਸੀ। ਤੁਸੀਂ ਆਪਣੇ ਪਿੱਛੇ ਉਹ ਸਭ ਕੁਝ ਛੱਡ ਆਏ ਹੋ ਜੋ ਅਸੀਂ ਤੁਹਾਨੂੰ ਦਿੱਤਾ ਸੀ। ਅਸੀਂ ਤੁਹਾਡੇ ਨਾਲ ਤੁਹਾਡੇ ਉਹਨਾਂ ਵਿਚੋਲਿਆਂ ਨੂੰ ਨਹੀਂ ਦੇਖਦੇ ਜਿਨ੍ਹਾਂ ਬਾਰੇ ਤੁਸੀਂ ਅੱਲ੍ਹਾ ਦੇ ਸ਼ਰੀਕ ਹੋਣ ਦਾ ਦਾਅਵਾ ਕਰਦੇ ਸੀ। ਹੁਣ ਤੁਹਾਡੇ ਅਤੇ ਉਹਨਾਂ ਦੇ ਸਾਰੇ ਰਿਸ਼ਤੇ ਟੁੱਟ ਗਏ ਹਨ ਅਤੇ ਜੋ ਕੁਝ ਤੁਸੀਂ ਦਾਅਵਾ ਕਰਦੇ ਸੀ, ਉਹ ਸਭ ਤੁਹਾਡੇ ਤੋਂ ਖੁੱਸ ਗਿਆ ਹੈ।
6:94

ਅਤੇ ਉਸ ਦਿਨ ਬਾਰੇ (ਯਾਦ ਕਰੋ) ਜਿਸ ਦਿਨ ਉਹ (ਰੱਬ) ਕਹੇਗਾ: "ਉਨ੍ਹਾਂ (ਅਖੌਤੀ) ਸ਼ਰੀਕਾਂ ਨੂੰ ਬੁਲਾਓ ਜਿਨ੍ਹਾਂ ਦਾ ਤੁਸੀਂ ਦਿਖਾਵਾ (ਦਾਅਵਾ) ਕੀਤਾ ਸੀ." ਤਦ ਉਹ ਉਨ੍ਹਾਂ ਨੂੰ ਪੁਕਾਰਣਗੇ, ਪਰ ਉਹ ਉਨ੍ਹਾਂ ਨੂੰ ਜਵਾਬ ਨਹੀਂ ਦੇਣਗੇ, ਅਤੇ ਅਸੀਂ ਉਨ੍ਹਾਂ ਦੇ ਵਿਚਕਾਰ ਮੌਬੀਕਾ (ਇੱਕ ਰੁਕਾਵਟ, ਜਾਂ ਦੁਸ਼ਮਣੀ, ਜਾਂ ਤਬਾਹੀ, ਜਾਂ ਨਰਕ ਵਿੱਚ ਇੱਕ ਘਾਟੀ) ਪਾ ਦੇਵਾਂਗੇ।
18:52

ਅਤੇ ਜਿਨ੍ਹਾਂ ਨੂੰ ਉਹ ਪਹਿਲਾਂ (ਮਦਦ ਲਈ,ਲੋੜਾਂ ਲਈ,ਅੱਲ੍ਹਾ ਤੋਂ ਇਲਾਵਾ) ਪੁਕਾਰਦੇ ਸਨ, ਉਹ ਉਨ੍ਹਾਂ ਨੂੰ ਅਸਫਲ ਕਰ ਦੇਣਗੇ, ਅਤੇ ਉਹ ਮਹਿਸੂਸ ਕਰਨਗੇ ਕਿ ਉਨ੍ਹਾਂ ਕੋਲ (ਅੱਲ੍ਹਾ ਦੀ ਸਜ਼ਾ ਤੋਂ ਬਚਣ) ਲਈ ਕੋਈ ਪਨਾਹ ਨਹੀਂ ਹੈ.
41:48

ਅਤੇ ਜਦੋਂ ਅੱਲ੍ਹਾ ਨਾਲ ਭਾਈਵਾਲਾਂ ਨੂੰ ਜੋੜਨ ਵਾਲੇ ਆਪਣੇ (ਅੱਲ੍ਹਾ ਦੇ ਅਖੌਤੀ) ਸ਼ਰੀਕਾਂ ਨੂੰ ਦੇਖਣਗੇ, ਤਾਂ ਉਹ ਕਹਿਣਗੇ: "ਹੇ ਰੱਬ ! ਇਹ ਸਾਡੇ ਸ਼ਰੀਕ ਹਨ ਜਿਨ੍ਹਾਂ ਨੂੰ ਅਸੀਂ ਤੁਹਾਡੇ ਤੋਂ ਇਲਾਵਾ ਪੁਕਾਰਦੇ ਸੀ।" ਪਰ ਉਹ ਆਪਣੀ ਗੱਲ ਉਨ੍ਹਾਂ ਵੱਲ ਸੁੱਟ ਦੇਣਗੇ (ਅਤੇ ਕਹਿਣਗੇ) "ਬੇਸ਼ਕ! ਤੁਸੀਂ ਸੱਚਮੁੱਚ ਝੂਠੇ ਹੋ!"
16:86

(ਉਸ ਦਿਨ) ਉਹਨਾਂ ਲਈ, ਉਹਨਾਂ ਦੇ [ਕਥਿਤ,ਘੜੇ ਹੋਏ] ਸ਼ਰੀਕਾਂ ਵਿੱਚੋਂ ਕੋਈ ਵਿਚੋਲਗੀ ਕਰਨ ਵਾਲਾ ਵੀ ਨਹੀਂ ਹੋਵੇਗਾ, ਅਤੇ ਉਹ [ਫਿਰ] ਉਹਨਾਂ ਆਪਣੇ [ਕਥਿਤ] ਸ਼ਰੀਕਾਂ ਦਾ (ਆਪਣੇ ਆਪ) ਰੱਦ ਕਰਨਗੇ ਅਤੇ ਇਨਕਾਰ ਕਰਨਗੇ.
ਅਤੇ ਜਿਸ ਦਿਨ ਕਿਆਮਤ ਆਵੇਗੀ, ਉਸ ਦਿਨ ਉਹ ਵੱਖ- ਵੱਖ ਹੋ ਜਾਣਗੇ
30:13-14

(ਹੇ ਮੁਹੰਮਦ) ਤੁਹਾਡੇ ਰੱਬ ਦੁਆਰਾ ਤੁਹਾਡੇ ਵੱਲ ਜੋ ਵਹੀ ਕੀਤੀ ਗਈ ਹੈ ਉਸ ਦੀ (ਹੀ) ਪਾਲਣਾ ਕਰੋ, ਲਾ ਇਲਾਹਾ ਇਲਾ ਹੁਵਾ (ਉਸ ਤੋਂ ਇਲਾਵਾ ਕੋਈ ਇਲਾਹ ਨਹੀਂ, ਕੋਈ ਸੱਚਾ ਅਤੇ ਬਰਹੱਕ ਮਾਅਬੂਦ ਨਹੀਂ, ਕਿਸੇ ਹੋਰ ਕੋਲ ਇਬਾਦਤ ਦਾ ਅਧਿਕਾਰ ਨਹੀਂ ਹੈ) ਅਤੇ ਮੁਸ਼ਰਿਕਾਂ ਤੋਂ ਪਾਸੇ ਹੋ ਜਾਓ (ਉਨ੍ਹਾਂ ਲੋਕਾਂ ਤੋਂ ਦੂਰ ਹੋ ਜਾਓ, ਜੋ ਅੱਲ੍ਹਾ ਨਾਲ ਸ਼ਿਰਕ ਕਰਦੇ ਹਨ)।

6:106

## 15. ਜਹੰਨਮ ਵਿੱਚ ਮੁਸ਼ਰਿਕਾਂ ਦਾ ਆਪਸੀ ਝਗੜਾ,ਅਤੇ ਇੱਕ ਦੂਸਰੇ ਲਈ ਦੁੱਗਣੇ ਅਜ਼ਾਬ ਦੀ ਚਾਹਤ

ਉਹ ਇਸ (ਜਹੰਨਮ) ਵਿੱਚ (ਆਪਸੀ) ਵਿਵਾਦ ਕਰਦੇ ਹੋਏ ਕਹਿਣਗੇ, ਅੱਲ੍ਹਾ ਦੀ ਕਸਮ ਅਸੀਂ ਸੱਚਮੁੱਚ ਇੱਕ ਸਪੱਸ਼ਟ ਗਲਤੀ ਵਿੱਚ ਸੀ, ਜਦੋਂ ਅਸੀਂ ਤੁਹਾਨੂੰ (ਝੂਠੇ ਸ਼ਰੀਕਾਂ) ਨੂੰ ਆਲਮੀਨ (ਮਨੁੱਖ, ਜਿੰਨਾਂ ਅਤੇ ਜੋ ਸਭ ਕੁਝ ਮੌਜੂਦ ਹੈ) ਦੇ ਰੱਬ ਦੇ ਬਰਾਬਰ ਕਰ ਲਿਆ (ਇਬਾਦਤ ਵਿੱਚ ਬਰਾਬਰ ਮੰਨਿਆ), ਅਤੇ ਅਪਰਾਧੀਆਂ [ਇਬਲਿਸ (ਸ਼ੈਤਾਨ) ਅਤੇ ਅਪਰਾਧ ਕਰਨ ਵਾਲੇ ਮਨੁੱਖਾਂ, ਕਾਤਲਾਂ, ਮੁਸ਼ਰਿਕਾਂ, ਆਦਿ] ਤੋਂ ਇਲਾਵਾ ਕਿਸੇ ਨੇ ਵੀ ਸਾਨੂੰ ਗੁੰਮਰਾਹ ਨਹੀਂ ਕੀਤਾ, ਇਸ ਲਈ ਹੁਣ ਸਾਡੇ ਕੋਲ ਕੋਈ ਸਿਫਾਰਸ਼ੀ (ਵਿਚੋਲੇ ਵੀ) ਨਹੀਂ ਹਨ, ਅਤੇ ਨਾ ਹੀ ਕੋਈ ਕਰੀਬੀ-ਸਮਰਪਿਤ-ਸੱਚਾ ਦੋਸਤ (ਸਾਡੀ ਮਦਦ ਕਰਨ ਲਈ), (ਹਾਏ !) ਜੇਕਰ ਸਾਨੂੰ (ਫਿਰ ਦੁਨੀਆਂ ਵਿੱਚ) ਮੁੜਨ ਦਾ ਮੌਕਾ ਮਿਲੇ, ਤਾਂ ਅਸੀਂ ਸੱਚਮੁੱਚ ਹੀ ਇਮਾਨ ਵਾਲਿਆਂ ਵਿੱਚੋਂ ਹੋ ਜਾਵਾਂਗੇ!
26:96-102

[ਜਹੰਨਮ ਦੇ ਵਾਸੀ ਕਹਿਣਗੇ]
ਇਹ ਇੱਕ ਫੌਜ ਹੈ ਜੋ ਤੁਹਾਡੇ ਨਾਲ (ਜਹੰਨਮ ਵਿੱਚ) ਦਾਖਲ ਹੋ ਰਹੀ ਹੈ, ਉਹਨਾਂ ਦਾ ਕੋਈ ਸੁਆਗਤ ਨਹੀਂ! ਸੱਚਮੁੱਚ, ਉਹ ਅੱਗ ਵਿੱਚ ਸੜਨਗੇ!
(ਗੁੰਮਰਾਹ ਕਰਨ ਵਾਲਿਆਂ ਦੇ ਚੇਲੇ ਆਖਣਗੇ:) ਨਹੀਂ, ਤੁਹਾਡਾ ਕੋਈ ਸਵਾਗਤ ਨਹੀਂ ਹੈ! ਇਹ ਤੁਸੀਂ ਹੀ ਹੋ ਜੋ ਸਾਡੇ ਉੱਤੇ ਇਹ (ਜਹੰਨਮ ਦੀ ਅੱਗ ਦੀ ਸਜ਼ਾ) ਲਿਆਏ (ਕਿਉਂਕਿ ਤੁਸੀਂ ਸਾਨੂੰ ਸੰਸਾਰ ਵਿੱਚ ਗੁੰਮਰਾਹ ਕੀਤਾ ਸੀ), ਇਹ ਬਹੁਤ ਹੀ ਬੁਰਾ ਸਥਾਨ ਹੈ, (ਹੁਣ) ਤੁਸੀਂ (ਵੀ ਇਸਦੇ) ਅੰਦਰ ਰਹੋ!
ਉਹ ਕਹਿਣਗੇ, ਸਾਡੇ ਰੱਬ, ਜਿਸ ਨੇ ਸਾਡੇ ਉੱਤੇ ਇਹ (ਜਹੰਨਮ ਦੀ ਅੱਗ ਦੀ ਸਜ਼ਾ) ਲਿਆਂਦੀ ਹੈ (ਜਿਸ ਨੇ ਸਾਨੂੰ ਸੰਸਾਰ ਵਿੱਚ ਗੁੰਮਰਾਹ ਕੀਤਾ ਹੈ) ਉਸ ਲਈ ਅੱਗ ਵਿੱਚ ਦੁੱਗਣੀ ਸਜ਼ਾ ਵਧਾ ਦਿਓ.

ਅਤੇ ਉਹ ਕਹਿਣਗੇ: ਸਾਨੂੰ ਕੀ ਹੋ ਗਿਆ ਹੈ ਕਿ ਅਸੀਂ ਉਨ੍ਹਾਂ ਆਦਮੀਆਂ ਨੂੰ ਨਹੀਂ ਦੇਖਦੇ ਜਿਨ੍ਹਾਂ ਨੂੰ ਅਸੀਂ ਬੁਰੇ-ਭੈੜੇ ਲੋਕਾਂ ਵਿੱਚ ਗਿਣਦੇ ਸੀ?
ਕੀ ਅਸੀਂ ਉਨ੍ਹਾਂ ਨੂੰ ਮਜ਼ਾਕ ਦੇ ਰੂਪ ਵਿੱਚ ਲਿਆ ਹੈ, ਜਾਂ (ਸਾਡੀਆਂ) ਅੱਖਾਂ ਉਨ੍ਹਾਂ ਨੂੰ ਸਮਝਣ ਵਿੱਚ ਅਸਫਲ ਰਹੀਆਂ ਹਨ? ਸੱਚਮੁੱਚ, ਇਹ ਸੱਚ ਹੈ, ਅੱਗ ਦੇ ਲੋਕਾਂ ਦਾ ਆਪਸੀ ਝਗੜਾ!
38:58-64

ਅਤੇ ਜਦੋਂ ਉਹ (ਜਹੰਨਮ) ਦੇ ਅੰਦਰ ਅੱਗ ਵਿੱਚ ਝਗੜਾ-ਬਹਿਸ ਕਰਨਗੇ, ਅਤੇ ਕਮਜ਼ੋਰ ਲੋਕ ਹੰਕਾਰੀ ਲੋਕਾਂ ਨੂੰ ਕਹਿਣਗੇ, ਅਸਲ ਵਿੱਚ, ਅਸੀਂ [ਤਾਂ ਸਿਰਫ਼] ਤੁਹਾਡੇ ਚੇਲੇ ਸੀ (ਤੁਹਾਡੇ ਮਗਰ ਚੱਲਦੇ ਸੀ), ਤਾਂ ਕੀ ਤੁਸੀਂ ਸਾਨੂੰ ਅੱਗ ਦੇ ਕੁੱਝ ਹਿੱਸੇ ਤੋਂ ਮੁਕਤ ਕਰੋਗੇ?( ਕੀ ਤੁਸੀਂ ਸਾਡੇ ਤੋਂ ਅੱਗ ਦਾ ਕੁਝ ਹਿੱਸਾ ਲੈ ਸਕਦੇ ਹੋ?)

ਹੰਕਾਰੀ ਕਹਿਣਗੇ:  ਅਸਲ ਵਿੱਚ, ਅਸੀਂ ਸਾਰੇ (ਇਕੱਠੇ) ਇਸ (ਅੱਗ) ਵਿੱਚ ਹਾਂ! ਸੱਚਮੁੱਚ ਅੱਲ੍ਹਾ ਨੇ (ਆਪਣੇ) ਬੰਦਿਆਂ ਵਿੱਚ ਫੈਸਲਾ ਕਰ ਦਿੱਤਾ ਹੈ!

ਅਤੇ ਜੋ ਲੋਕ ਅੱਗ ਵਿੱਚ ਹਨ ਉਹ ਜਹੰਨਮ ਦੇ ਦਰੋਗਿਆਂ ਨੂੰ ਕਹਿਣਗੇ, ਆਪਣੇ ਰੱਬ ਨੂੰ ਦੁਆ ਕਰੋ ਕਿ ਉਹ ਇੱਕ ਦਿਨ ਲਈ ਸਾਡੀ ਸਜ਼ਾ ਨੂੰ ਹਲਕਾ ਕਰ ਦੇਵੇ.
ਉਹ (ਦਰੋਗੇ) ਕਹਿਣਗੇ: ਕੀ ਤੁਹਾਡੇ ਕੋਲ, ਤੁਹਾਡੇ ਨਬੀ (ﷺ) (ਸਪੱਸ਼ਟ ਪ੍ਰਮਾਣਾਂ) ਸਬੂਤ ਅਤੇ ਨਿਸ਼ਾਨੀਆਂ ਨਾਲ ਨਹੀਂ ਆਏ ਸਨ? ਉਹ (ਜਹੰਨਮੀ) ਜਵਾਬ ਦੇਣਗੇ: ਹਾਂ (ਆਏ ਸਨ). ਉਹ (ਦਰੋਗੇ) ਜਵਾਬ ਦੇਣਗੇ: ਫਿਰ (ਹੁਣ ਆਪਣੇ ਆਪ) (ਜਿਵੇਂ ਤੁਸੀਂ ਚਾਹੁੰਦੇ ਹੋ) ਦੁਆ ਕਰੋ! ਅਤੇ ਕਾਫਿਰਾਂ ਦੀ ਦੁਆ ਗਲਤੀ ਤੋਂ ਇਲਾਵਾ ਕੁਝ ਨਹੀਂ ਹੈ!
40:47-50

## 16.ਮੁਸ਼ਰਿਕ ਅੰਦਰੂਨੀ ਅਤੇ ਬਾਹਰੀ ਤੌਰ ਤੇ ਨਜਸ (ਨਾਪਾਕ) ਹੁੰਦਾ ਹੈ

ਹੇ ਇਮਾਨ ਵਾਲੋ ! ਬੇਸ਼ੱਕ ਮੁਸ਼ਰਿਕ ਨਜਸ (ਬਾਹਰੀ ਅਤੇ ਅੰਦਰੂਨੀ ਤੌਰ ਤੇ ਨਾਪਾਕ,ਅਪਵਿੱਤਰ, ਘਿਣਾਉਣੇ ਤੌਰ 'ਤੇ ਗੰਦੇ, ਅਸ਼ੁੱਧ) ਹਨ
9:28
ਕੋਈ ਬਾਹਰੀ ਪਾਕੀ ਵੀ ਨਹੀਂ (ਵੁਜ਼ੂ,ਗੁਸਲ,ਆਦਿ)
ਕੋਈ ਅੰਦਰੂਨੀ ਪਾਕੀ ਨਹੀਂ (ਸ਼ਿਰਕ ਦੀ ਵਜ੍ਹਾ ਕਰਕੇ)

ਜਦਕਿ ਇਮਾਨ ਵਾਲਾ ਕਦੇ ਵੀ ਨਜਸ (ਨਾਪਾਕ) ਨਹੀਂ ਹੁੰਦਾ
ਅਬੂ ਹੁਰੈਰਾ (ਰਜ਼ੀ) ਨੇ ਬਿਆਨ ਕੀਤਾ ਕਿ
(ਇੱਕ ਵਾਰ) ਨਬੀ (ﷺ) ਮੈਨੂੰ ਮਦੀਨਾ ਦੀ ਇੱਕ ਗਲੀ ਵਿੱਚ ਮਿਲੇ ਅਤੇ ਉਸ ਸਮੇਂ ਮੈਂ ਜਨਾਬਤ ਦੀ ਹਾਲਤ ਵਿਚ ਸੀ । ਇਸ ਲਈ ਮੈਂ ਉੱਥੋਂ ਖਿਸਕ ਗਿਆ ਅਤੇ ਗੁਸਲ ਕਰਨ ਚਲਾ ਗਿਆ। ਮੇਰੇ ਵਾਪਸ ਆਉਣ 'ਤੇ ਨਬੀ (ﷺ) ਨੇ ਕਿਹਾ, ਹੇ ਅਬੂ ਹੁਰੈਰਾ ! ਤੂੰ ਕਿੱਥੇ ਚਲਿਆ ਗਿਆ ਸੀ? ਮੈਂ ਜਵਾਬ ਦਿੱਤਾ, ਕਿ ਮੈਂ ਜਨਾਬਤ ਦੀ ਹਾਲਤ ਵਿੱਚ ਸੀ, ਇਸ ਲਈ ਮੈਂ ਬਿਨਾਂ ਪਾਕੀ ਦੇ (ਨਾਪਾਕੀ ਦੀ ਹਾਲਤ ਵਿੱਚ) ਤੁਹਾਡੀ ਸੰਗਤ ਵਿੱਚ ਬੈਠਣਾ ਪਸੰਦ ਨਾ ਕੀਤਾ। ਨਬੀ (ﷺ) ਨੇ ਕਿਹਾ, ਸੁਬਹਾਨ ਅੱਲ੍ਹਾ ! ਇੱਕ ਮੋਮਿਨ ਕਦੇ ਵੀ ਨਜਸ (ਨਾਪਾਕ) ਨਹੀਂ ਹੋ ਸਕਦਾ।
ਸਹੀ ਬੁਖਾਰੀ 283

## 17. ਮੁਸ਼ਰਿਕ ਇਸਾਲ-ਏ-ਸਵਾਬ ਤੋਂ ਵੀ ਵਾਂਝਾ ਰਹਿ ਜਾਵੇਗਾ

ਅਬਦੁੱਲਾ ਬਿਨ ਅਮਰ ਤੋਂ ਰਵਾਇਤ ਹੈ ਕਿ ਆਸ ਬਿਨ ਵਾਈਲ ਨੇ ਜਾਹਿਲੀਆ ਦੇ ਯੁੱਗ ਦੌਰਾਨ ਇਹ (ਨਜਰ, ਸੁੱਖਣਾ ਸੁੱਖੀ) ਕਸਮ ਖਾਧੀ ਸੀ ਕਿ ਉਹ 100 ਊਠਣੀਆਂ ਦੀ ਕੁਰਬਾਨੀ ਦੇਵੇਗਾ। (ਉਸਦੇ ਇੱਕ ਪੁੱਤਰ) ਹਿਸ਼ਾਮ ਬਿਨ ਆਸ ਨੇ ਆਪਣੇ ਹਿੱਸੇ ਦੀਆਂ ਪੰਜਾਹ ਊਠਣੀਆਂ ਦੀ ਕੁਰਬਾਨੀ ਕੀਤੀ। (ਅਤੇ ਦੂਜੇ ਪੁੱਤਰ) ਅਮਰ ਨੇ ਨਬੀ (ﷺ) ਨੂੰ ਇਸ ਬਾਰੇ ਪੁੱਛਿਆ, ਤਾਂ ਨਬੀ (ﷺ) ਨੇ ਕਿਹਾ: ਜੇਕਰ ਤੁਹਾਡੇ ਪਿਤਾ ਨੇ ਤੌਹੀਦ ਦਾ ਇਕਰਾਰ ਕੀਤਾ ਹੁੰਦਾ, (ਫਿਰ ਅਗਰ) ਤੂੰ ਰੋਜ਼ਾ ਰੱਖਦਾ ਅਤੇ ਸਦਕਾ ਕਰਦਾ,(ਤਾਂ) ਉਸ ਨੂੰ (ਇਸਦਾ) ਨਫ਼ਾ (ਲਾਭ,ਸਵਾਬ) ਪਹੁੰਚਦਾ।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 484 (964))

ਇਹ ਹਦੀਸ ਸਪੱਸ਼ਟ ਸਬੂਤ ਹੈ ਕਿ ਅਗਰ ਕਿਸੇ ਦੇ ਮਾਪੇ ਤੌਹੀਦ ਉੱਪਰ ਸਨ (ਮੁਸਲਮਾਨ ਸਨ), ਤਾਂ ਉਹਨਾਂ ਦੇ ਬੱਚਿਆਂ ਦੁਆਰਾ,ਸਦਕਾ (ਦਾਨ ਦੇਣ) ਅਤੇ ਰੋਜ਼ਾ ਰੱਖਣ ਦਾ ਸਵਾਬ ਮਾਪਿਆਂ ਨੂੰ ਉਹਨਾਂ ਦੀ ਮੌਤ ਤੋਂ ਬਾਅਦ ਮਿਲਦਾ ਹੈ, ਭਾਵੇਂ ਉਨ੍ਹਾਂ ਨੇ ਇਸ ਦੀ ਵਸੀਅਤ ਨਾ ਕੀਤੀ ਹੋਵੇ।

ਇਸ ਦਾ ਸਾਰ ਇਹ ਹੈ ਕਿ ਪੁੱਤਰ ਆਪਣੇ ਮਾਤਾ-ਪਿਤਾ ਦੀ ਤਰਫੋਂ ਦਾਨ ਦੇ ਸਕਦਾ ਹੈ, ਰੋਜ਼ੇ ਰੱਖ ਸਕਦਾ ਹੈ, ਹੱਜ ਕਰ ਸਕਦਾ ਹੈ, ਕਿਉਂਕਿ ਇਹ ਉਨ੍ਹਾਂ ਦੇ ਆਪਣੇ ਕੰਮਾਂ ਵਿੱਚੋਂ ਹੀ ਹੈ,ਕਿਉਂਕਿ ਉਹਨਾਂ ਦੀ ਔਲਾਦ ਉਹਨਾਂ ਦੀ ਹੀ ਕੋਸ਼ਿਸ ਅਤੇ ਜ਼ਖੀਰੇ ਵਿੱਚੋਂ ਹੈ। ਅਤੇ ਉਹ ਆਪਣੇ ਮਾਤਾ-ਪਿਤਾ ਤੋਂ ਇਲਾਵਾ ਕਿਸੇ ਹੋਰ ਲਈ ਅਜਿਹਾ ਨਹੀਂ ਕਰ ਸਕਦਾ।
(ਅੱਲ੍ਹਾ ਹੀ ਸਭ ਤੋਂ ਵਧੀਆ ਜਾਣਦਾ ਹੈ)

ਇਹ ਇੱਕ ਸੁਭਾਵਿਕ ਗੱਲ ਹੈ ਕਿ ਜਦੋਂ ਕਿਸੇ ਵਿਅਕਤੀ ਦਾ ਕੋਈ ਪਿਆਰਾ ਰਿਸ਼ਤੇਦਾਰ ਜਾਂ ਦੋਸਤ ਮਰ ਜਾਂਦਾ ਹੈ ਤਾਂ ਉਹ ਵਿਅਕਤੀ ਬਹੁਤ ਉਦਾਸ ਅਤੇ ਨਿਰਾਸ਼

ਹੁੰਦਾ ਹੈ। ਇਸ ਵਿਅਕਤੀ ਵਿੱਚ ਮ੍ਰਿਤਕ ਵਿਅਕਤੀ ਲਈ ਕਈ ਤਰ੍ਹਾਂ ਦੀਆਂ ਭਾਵਨਾਵਾਂ ਪੈਦਾ ਹੁੰਦੀਆ ਹਨ।
ਉਸ ਦੇ ਦਿਲ ਵਿਚ ਇੱਛਾ ਪੈਦਾ ਹੁੰਦੀ ਹੈ ਕਿ ਉਹ ਅਜਿਹੇ ਕੰਮ ਕਰੇ ਜਿਸ ਨਾਲ ਉਸਦੇ ਪਿਆਰੇ ਦੀ ਕਬਰ ਵਿਚ ਸ਼ਾਂਤੀ ਅਤੇ ਸਕੂਨ ਪੈਦਾ ਹੋਵੇ ਅਤੇ ਉਸ ਦੀ ਬਰਜ਼ਖ ਜ਼ਿੰਦਗੀ ਵਿਚ ਉਸਨੂੰ ਸਵਾਬ ਹਾਸਿਲ ਹੋਵੇ। ਮਨੁੱਖ ਦੇ ਇਸ ਕਾਰਜ ਦਾ ਨਾਮ ਹੈ ਇਸਾਲ-ਏ-ਸਵਾਬ (ਮ੍ਰਿਤਕ ਨੂੰ ਸਵਾਬ ਪਹੁੰਚਾਉਣਾ)।

ਇੱਥੋਂ ਤਕ ਕਿ ਇੱਕ ਵਿਅਕਤੀ ਆਪਣੇ ਮ੍ਰਿਤਕ ਅਜ਼ੀਜ਼ ਜਾਂ ਦੋਸਤ ਨੂੰ ਲਾਭ ਪਹੁੰਚਾਉਣ ਲਈ ਵੱਖ-ਵੱਖ ਢੰਗ-ਤਰੀਕੇ ਇਖਤਿਆਰ ਕਰ ਲੈਂਦਾ ਹੈ। ਅਤੇ ਇਸ ਜਨੂੰਨ ਦੇ ਆਧਾਰ 'ਤੇ ਉਹ ਸਹੀ-ਗ਼ਲਤ ਦਾ ਭੇਦ ਵੀ ਇੱਕ ਪਾਸੇ ਕਰ ਦਿੰਦਾ ਹੈ। ਸਹੀ-ਗ਼ਲਤ ਵਿੱਚ ਫਰਕ ਕੀਤੇ ਬਿਨਾਂ ਉਹ ਕਈ ਅਜਿਹੇ ਕੰਮ ਕਰਦਾ ਹੈ ਜਿਸ ਨਾਲ ਮ੍ਰਿਤਕ ਜਾਂ ਖੁਦ ਨੂੰ ਕੋਈ ਲਾਭ ਨਹੀਂ ਹੁੰਦਾ, ਸਗੋਂ ਇਸ ਦੇ ਉਲਟ ਉਹ ਕਰਮ ਖੁਦ ਉਸ ਕਰਨ ਵਾਲੇ ਵਿਅਕਤੀ ਦੇ ਗੁਨਾਹਾਂ ਨੂੰ ਵਧਾ ਦਿੰਦੇ ਹਨ।
ਸਾਡੇ ਅਜੋਕੇ ਸਮਾਜ ਵਿੱਚ ਸਵਾਬ ਪਹੁੰਚਾਉਣ ਦੇ ਕਈ ਰੂਪ ਹਨ, ਜਿਨ੍ਹਾਂ ਵਿੱਚੋਂ ਜ਼ਿਆਦਾਤਰ ਦਾ ਸ਼ਰੀਅਤ ਨਾਲ ਕੋਈ ਲੈਣਾ-ਦੇਣਾ ਨਹੀਂ ਹੈ, ਅਤੇ ਜੇਕਰ ਇਨ੍ਹਾਂ ਨੂੰ ਸ਼ਰੀਆ ਦੇ ਪੈਮਾਨੇ 'ਤੇ ਘੋਖਿਆ ਜਾਵੇ ਤਾਂ ਉਹ ਰੂਪ ਪੂਰੀ ਤਰ੍ਹਾਂ ਸ਼ਰੀਆ ਦੇ ਵਿਰੁੱਧ ਨਿਕਲਦੇ ਹਨ।

ਸਭ ਤੋਂ ਪਹਿਲਾਂ, ਇਹ ਧਿਆਨ ਵਿੱਚ ਰੱਖਣਾ ਚਾਹੀਦਾ ਹੈ ਕਿ ਇੱਕ ਮਰੇ ਹੋਏ ਵਿਅਕਤੀ ਨੂੰ ਜੀਵਿਤ ਵਿਅਕਤੀ ਦੇ ਕੰਮਾਂ (ਅਮਲਾਂ) ਦਾ ਕੋਈ ਫਲ (ਅਜਰ-ਸਵਾਬ) ਨਹੀਂ ਮਿਲਦਾ।

ਇਨਸਾਨ ਲਈ ਸਿਰਫ਼ ਉਹੀ ਕੁੱਝ ਹੈ ਜਿਸ ਦੀ ਉਹ ਕੋਸ਼ਿਸ਼ ਕਰਦਾ ਹੈ।
ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅਤੇ ਇਹ ਕਿ ਮਨੁੱਖ ਲਈ ਕੁਝ ਨਹੀਂ ਹੋਵੇਗਾ ਸਿਵਾਏ ਜਿਸ ਲਈ ਉਹ ਕੋਸ਼ਿਸ਼ ਕਰਦਾ ਹੈ (ਆਪਣੇ ਅਮਲਾਂ ਨਾਲ, ਚੰਗੇ ਜਾਂ ਮਾੜੇ)।
53:39

ਹਰ ਇਨਸਾਨ ਜੋ ਕੁੱਝ ਉਸਨੇ ਕਮਾਇਆ ਉਸਦੇ ਬਦਲੇ ਗਹਿਣੇ (ਗਿਰਵੀ) ਰੱਖਿਆ ਹੋਇਆ ਹੈ (ਆਪਣੇ ਅਮਲਾਂ ਦੇ ਬਦਲੇ ਬੰਧਕ ਹੈ,ਆਪਣੇ ਅਮਲਾਂ ਦਾ ਜ਼ਿੰਮੇਵਾਰ ਹੈ)

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਹਰ ਨਫ਼ਸ, ਜੋ ਉਸਨੇ ਕਮਾਇਆ ਹੈ (ਆਪਣੇ ਅਮਲਾਂ ਦੇ ਜਰੀਏ),ਉਸਦੇ ਬਦਲੇ ਵਿੱਚ ਗਹਿਣੇ (ਗਿਰਵੀ) ਹੈ।
74:38

ਪਰ ਕੁਝ ਅਸਧਾਰਨ ਸਥਿਤੀਆਂ ਹਨ ਜਿਨ੍ਹਾਂ ਦਾ ਜ਼ਿਕਰ ਨਸ (ਦਲੀਲ) ਵਿੱਚ ਕੀਤਾ ਗਿਆ ਹੈ। ਜੇਕਰ ਕੋਈ ਵਿਅਕਤੀ ਇਨ੍ਹਾਂ ਕਿਸਮਾਂ ਨੂੰ ਅਪਣਾ ਲੈਂਦਾ ਹੈ ਤਾਂ ਉਸ ਨੂੰ ਅੱਲ੍ਹਾ ਤੋਂ ਆਸ ਰੱਖਣੀ ਚਾਹੀਦੀ ਹੈ ਕਿ ਉਸ ਦੇ ਕੀਤੇ ਦਾ ਫਲ ਉਸ ਦੇ ਮ੍ਰਿਤਕ ਪਿਆਰੇ (ਮਾਪਿਆਂ ਜਾਂ ਰਿਸ਼ਤੇਦਾਰ) ਨੂੰ ਮਿਲੇਗਾ। (ਇੰਸ਼ਾਅੱਲ੍ਹਾ)
ਪਰ ਇਹ ਫਾਇਦਾ ਸਿਰਫ਼ ਤੌਹੀਦ ਉੱਪਰ ਮਰਨ ਵਾਲੇ ਲਈ ਹੈ, ਮੁਸ਼ਰਿਕ ਜਾਂ ਕਾਫਿਰ ਲਈ ਨਹੀਂ,

ਅਬੂ ਹੁਰੈਰਾ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ:ਕਿ ਮੈਂ ਆਪਣੇ ਰੱਬ ਕੋਲੋਂ ਆਪਣੀ ਅੰਮੀ (ਮਾਂ) ਲਈ ਮਗਫਿਰਤ ਦੀ ਦੁਆ ਮੰਗਣ ਦੀ ਇਜਾਜ਼ਤ ਮੰਗੀ, ਪਰ (ਅੱਲ੍ਹਾ ਨੇ) ਮੈਨੂੰ ਇਹ ਇਜਾਜ਼ਤ ਨਹੀਂ ਦਿੱਤੀ। ਮੈਂ ਅੱਲ੍ਹਾ ਤੋਂ ਉਸਦੀ (ਆਪਣੀ ਅੰਮੀ ਦੀ) ਕਬਰ 'ਤੇ ਜਾਣ ਦੀ ਆਗਿਆ ਮੰਗੀ, ਤਾਂ ਉਸਨੇ ਮੈਨੂੰ ਇਹ (ਇਜਾਜ਼ਤ) ਦੇ ਦਿੱਤੀ।
ਸਹੀ ਮੁਸਲਿਮ 976 a

ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: ਜੇਕਰ ਉਹ (ਤੁਹਾਡਾ ਪਿਤਾ) ਮੁਸਲਮਾਨ ਹੁੰਦਾ ਅਤੇ ਤੁਸੀਂ ਉਸ ਦੀ ਤਰਫ਼ੋਂ ਗੁਲਾਮਾਂ ਨੂੰ ਆਜ਼ਾਦ ਕੀਤਾ ਹੁੰਦਾ, ਜਾਂ ਉਸ ਦੀ ਤਰਫ਼ੋਂ ਸਦਕਾ ਦਿੱਤਾ ਹੁੰਦਾ, ਜਾਂ ਹੱਜ ਕੀਤਾ ਹੁੰਦਾ, ਤਾਂ ਇਹ (ਇਸਦਾ ਸਵਾਬ) ਉਸ ਤੱਕ ਪਹੁੰਚ ਜਾਂਦਾ।
ਸੁਨਨ ਅਬੀ ਦਾਊਦ 2883, ਹਸਨ (ਅਲ-ਅਲਬਾਨੀ)

ਮੁਆਫ਼ੀ ਦੀ ਦੁਆ ਜਾਂ ਸਵਾਬ ਪਹੁੰਚਾਉਣ ਦਾ ਕੋਈ ਅਜਿਹਾ ਕੰਮ ਜੋ ਸ਼ਰੀਅਤ ਨੇ ਦੱਸਿਆ ਹੈ, ਸਿਰਫ਼ ਉਸ ਵਿਅਕਤੀ ਲਈ ਹੀ ਕੀਤਾ ਜਾ ਸਕਦਾ ਹੈ ਜੋ ਮੁਸ਼ਰਿਕ ਨਾ ਹੋਵੇ, ਅਤੇ ਕਰਨ ਤੋਂ ਬਾਅਦ ਸਵਾਬ ਵੀ ਸਿਰਫ਼ ਉਸੇ ਨੂੰ ਮਿਲਦਾ ਹੈ, ਜੋ ਮੁਵਾਹਿਦ (ਤੌਹੀਦ ਪਰਸਤ) ਹੋਵੇ ਨਾ ਕਿ ਮੁਸ਼ਰਿਕ ਨੂੰ (ਉਸਨੂੰ ਕੋਈ ਸਵਾਬ ਨਹੀਂ ਪਹੁੰਚਦਾ) । ਹੁਣ ਸਵਾਬ ਪਹੁੰਚਣ ਦੀਆਂ ਦੋ ਕਿਸਮਾਂ ਬਣਦੀਆਂ ਹਨ, ਇੱਕ ਉਹ ਅਮਲ ਜੋ ਉਸ ਮਰਨ ਵਾਲੇ ਨੇ ਆਪਣੀ ਜਿੰਦਗੀ ਵਿੱਚ ਕੀਤੇ ਸੀ, ਅਤੇ ਉਹਨਾਂ ਦਾ ਸਵਾਬ ਉਸਨੂੰ ਮਰਨ ਤੋਂ ਬਾਅਦ ਵੀ ਮਿਲ ਰਿਹਾ ਹੈ। ਦੂਜੀ ਕਿਸਮ ਉਹ ਹੈ, ਕਿ ਮਰਨ ਵਾਲੀ ਦੀ ਆਪਣੀ ਔਲਾਦ ਜਾਂ ਉਸਦਾ ਕੋਈ ਕਰੀਬੀ,ਮ੍ਰਿਤਕ ਦੀ ਤਰਫ ਤੋਂ ਕਰਦਾ ਹੈ, ਅਤੇ ਮ੍ਰਿਤਕ ਨੂੰ ਉਸਦਾ ਸਵਾਬ ਪਹੁੰਚਦਾ ਹੈ ।

ਜੇਕਰ ਕੋਈ ਵਿਅਕਤੀ ਆਪਣੇ ਜੀਵਨ ਦੌਰਾਨ ਕੁਝ ਅਜਿਹਾ ਕਰਦਾ ਹੈ ਜਿਸ ਨਾਲ ਉਸ ਦੀ ਮੌਤ ਤੋਂ ਬਾਅਦ ਵੀ ਲੋਕਾਂ ਨੂੰ ਲਾਭ ਹੁੰਦਾ ਹੈ, ਤਾਂ ਉਸ ਦਾ ਇਹ ਕੰਮ ਸਦਕਾ ਏ ਜਾਰੀਆ ਵਜੋਂ ਗਿਣਿਆ ਜਾਵੇਗਾ। ਯਾਨੀ ਜਿੰਨਾ ਚਿਰ ਲੋਕ ਇਸ ਤੋਂ ਲਾਭ ਉਠਾਉਂਦੇ ਰਹਿਣਗੇ, ਇਸਨੂੰ ਸਵਾਬ ਮਿਲਦਾ ਰਹੇਗਾ। ਇਸ ਤਰ੍ਹਾਂ, ਜੇਕਰ ਕੋਈ ਵਿਅਕਤੀ ਲਾਭਦਾਇਕ ਇਲਮ (ਗਿਆਨ) (ਨਫ਼ਾ ਬਖਸ਼ ਇਲਮ,ਕੁਰਆਨ ਅਤੇ ਹਦੀਸ ਦਾ, ਸ਼ਰੀਅਤ ਦਾ , ਦੀਨ ਦਾ ਇਲਮ) ਪ੍ਰਾਪਤ ਕਰਨ ਤੋਂ ਬਾਅਦ ਦੂਜਿਆਂ ਨੂੰ ਸਿਖਾਉਂਦਾ ਹੈ, ਤਾਂ ਜਦੋਂ ਤੱਕ ਲੋਕ ਇਸ ਇਲਮ ਉੱਪਰ ਅਮਲ ਕਰਦੇ ਅਤੇ ਇਸਨੂੰ ਅੱਗੇ ਸਿਖਾਉਂਦੇ ਰਹਿਣਗੇ, ਉਸ ਨੂੰ ਸਵਾਬ ਮਿਲਦਾ ਰਹੇਗਾ।

## ਇਸਾਲ-ਏ-ਸਵਾਬ ਦੇ ਜ਼ਰੀਏ

### 1. ਸਦਕਾ ਏ ਜਾਰੀਆ ਅਤੇ ਨਫ਼ਾ ਬਖਸ਼ ਇਲਮ

ਅਬੂ ਹੁਰੈਰਾ ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ:
ਜਦੋਂ ਕੋਈ ਮਨੁੱਖ ਮਰਦਾ ਹੈ, ਤਾਂ ਤਿੰਨ ਅਮਲਾਂ ਨੂੰ ਛੱਡ ਕੇ ਉਸਦੇ ਅਮਲਾਂ ਦਾ ਸਿਲਸਿਲਾ (ਲੜੀ) ਖਤਮ ਹੋ ਜਾਂਦੀ ਹੈ, ਉਹ (ਤਿੰਨ ਇਹ ਹਨ) ਸਦਕਾ ਜਾਰੀਆ (ਆਵਰਤੀ ਦਾਨ), ਨਫ਼ਾ ਬਖਸ਼ ਇਲਮ (ਲਾਭਦਾਇਕ ਗਿਆਨ, ਜਿਸ ਦੁਆਰਾ ਲੋਕਾਂ ਨੂੰ ਲਾਭ ਹੁੰਦਾ ਹੈ), ਜਾਂ ਇੱਕ ਸਾਲੇਹ (ਨੇਕ) ਪੁੱਤਰ, ਜੋ (ਆਪਣੇ ਮ੍ਰਿਤਕ ਮਾਪਿਆਂ ਲਈ) ਦੁਆ ਕਰਦਾ ਹੈ।
ਸਹੀ ਮੁਸਲਿਮ 1631

ਨਬੀ (ﷺ) ਨੇ ਫ਼ਰਮਾਇਆ: "ਜੋ ਕੋਈ (ਕਿਸੇ ਨੂੰ) ਕੁਝ ਇਲਮ ਸਿਖਾਉਂਦਾ ਹੈ, ਤਾਂ ਉਸ ਨੂੰ ਇਸ (ਇਲਮ) 'ਤੇ ਅਮਲ ਕਰਨ ਵਾਲੇ ਦੇ ਬਰਾਬਰ ਸਵਾਬ ਮਿਲਦਾ ਹੈ, ਉਸ (ਅਮਲ ਕਰਨ ਵਾਲੇ) ਦੇ ਸਵਾਬ ਵਿੱਚੋਂ  ਥੋੜ੍ਹੀ ਜਿਹੀ ਵੀ ਕਮੀ ਕੀਤੇ ਬਿਨਾਂ।
ਸੁਨਨ ਇਬਨੇ ਮਾਜਾ 240, ਹਸਨ

ਦੀਨ ਦੀ ਨਸ਼ਰ ਓ ਇਸ਼ਾਅਤ ਲਈ ਕਿਤਾਬਾਂ ਇੱਕ ਬੇਹਤਰੀਨ ਜ਼ਰੀਆ ਹਨ,ਜਿਵੇਂ ਕਿ ਕੁਰਆਨ ਦੇ ਨੁਸਖੇ ਛਪਵਾਉਣਾ, ਅਤੇ ਮੁਹੱਦੀਸੀਨ ਵੱਲੋਂ ਲਿਖੀਆਂ ਹਦੀਸ ਦੀਆਂ ਕਿਤਾਬਾਂ (ਮੁਅੱਤਾ ਇਮਾਮ ਮਲਿਕ,ਮੁਸਨਦ ਸ਼ਾਫੀ, ਬੁਖਾਰੀ,ਮੁਸਲਿਮ,ਤਿਰਮੀਜ਼ੀ,ਨਸਾਈ,ਇਬਨੇ ਮਾਜਾ, ਮੁਸਨਦ ਅਹਿਮਦ ਅਤੇ ਇਸੇ ਤਰ੍ਹਾਂ ਹੋਰ ਬਹੁਤ ਸਾਰੀਆਂ ਕਿਤਾਬਾਂ, ਕੁਰਆਨ ਦੀਆਂ ਤਫ਼ਸੀਰਾਂ ਆਦਿ) ਇਹਨਾਂ ਮੁਹੱਦੀਸੀਨ ਅਤੇ ਇਮਾਮਾਂ ਲਈ ਸਦਕਾ ਏ ਜ਼ਾਰੀਆ ਹਨ। ਅਤੇ ਇਸੇ ਤਰ੍ਹਾਂ ਹੋਰ ਬਹੁਤ ਸਾਰੀਆਂ ਨਫ਼ਾ ਬਖਸ਼ ਦੀਨੀ ਕਿਤਾਬਾਂ ਉਹਨਾਂ ਦੇ ਲਿਖਣ ਵਾਲਿਆਂ ਲਈ ਸਦਕਾ ਏ ਜ਼ਾਰੀਆ ਹਨ।

ਜੇਕਰ ਕੋਈ ਵਿਅਕਤੀ ਆਪਣੇ ਬੱਚਿਆਂ ਦੀ ਚੰਗੀ ਤਰਬੀਅਤ ਕਰਦਾ ਹੈ, ਨੇਕੀ ਦੀ ਸਿਖਲਾਈ ਦਿੰਦਾ ਹੈ, ਤਾਂ ਬੱਚੇ ਜੋ ਵੀ ਨੇਕ ਅਮਲ ਕਰਨਗੇ, ਉਸ ਦਾ ਮਾਪਿਆਂ ਨੂੰ ਓਨਾ ਹੀ ਸਵਾਬ ਮਿਲੇਗਾ ਜਿੰਨਾ ਬੱਚੇ ਨੂੰ ਉਸ ਅਮਲ ਕਰਨ ਲਈ ਮਿਲੇਗਾ।

ਅੱਲਾਮਾ ਅਲਬਾਨੀ ਕਹਿੰਦੇ ਹਨ: ਨੇਕ ਔਲਾਦ ਜਿਹੜਾ ਵੀ ਨੇਕ ਅਮਲ ਕਰਦੀ ਹੈ, ਤਾਂ ਉਸਦਾ ਉਨਾਂ ਹੀ ਅਜਰ ਅਤੇ ਸਵਾਬ ਉਸਦੇ ਮਾਪਿਆਂ ਨੂੰ ਪਹੁੰਚਦਾ ਹੈ,ਜਿੰਨਾਂ ਉਸ ਅਮਲ ਕਰਨ ਵਾਲੀ ਔਲਾਦ ਨੂੰ ,ਅਤੇ ਔਲਾਦ ਦੇ ਸਵਾਬ ਵਿੱਚੋਂ ਕੋਈ ਕਮੀ ਨਹੀਂ ਕੀਤੀ ਜਾਂਦੀ।
ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅਤੇ ਇਹ ਕਿ ਮਨੁੱਖ ਲਈ ਕੁਝ ਨਹੀਂ ਹੋਵੇਗਾ ਸਿਵਾਏ ਜਿਸ ਲਈ ਉਹ ਕੋਸ਼ਿਸ਼ ਕਰਦਾ ਹੈ (ਆਪਣੇ ਅਮਲਾਂ ਨਾਲ, ਚੰਗੇ ਜਾਂ ਮਾੜੇ)।
53:39
ਅਤੇ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: ਕਿ ਸਭ ਤੋਂ ਪਾਕੀਜ਼ਾ ਮਾਲ-ਖੁਰਾਕ ਉਹ ਹੈ ਜੋ ਇਨਸਾਨ ਆਪਣੀ ਕਮਾਈ ਵਿੱਚੋਂ ਖਾਵੇ, ਅਤੇ ਉਸਦੀ ਔਲਾਦ ਵੀ ਉਸਦੀ ਕਮਾਈ ਦਾ ਹਿੱਸਾ ਹੈ।
ਸੁਨਨ ਅਬੀ ਦਾਊਦ 3528 ਸਹੀ

ਸ਼ੇਖ ਅਲ-ਅਲਬਾਨੀ ਨੇ ਉਪਰੋਕਤ ਆਇਤ ਅਤੇ ਹਦੀਸ ਤੋਂ ਦਲੀਲ ਦਿੱਤੀ ਹੈ ਕਿ ਕਿਉਂਕਿ ਅੱਲ੍ਹਾ ਨੇ ਕਿਹਾ ਹੈ ਕਿ ਮਨੁੱਖ ਲਈ ਉਹ ਹੈ ਜੋ ਉਹ ਕੋਸ਼ਿਸ਼ ਕਰਦਾ ਹੈ ਅਤੇ ਕਮਾਉਂਦਾ ਹੈ, ਅਤੇ  ਔਲਾਦ ਮਨੁੱਖ ਦੀ ਕਮਾਈ ਦਾ ਹੀ ਹਿੱਸਾ ਹੈ, ਤਾਂ ਫਿਰ ਜੋ ਵੀ ਅਮਲ ਉਹ ਨੇਕ ਔਲਾਦ ਕਰਦੀ ਹੈ।ਤਾਂ ਉਸਦਾ ਅਜਰ-ਸਵਾਬ ਉਸਦੇ ਮਾਪਿਆਂ ਨੂੰ ਵੀ ਪਹੁੰਚਦਾ ਹੈ

## 2. ਇਸਲਾਮੀ ਸਰਹੱਦਾਂ ਦੀ ਪਹਿਰੇਦਾਰੀ

ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: ਇੱਕ ਦਿਨ ਅਤੇ ਇੱਕ ਰਾਤ ਲਈ ਸਰਹੱਦ 'ਤੇ ਪਹਿਰਾ ਦੇਣਾ ਇੱਕ ਮਹੀਨੇ ਦੇ ਰੋਜੇ ਅਤੇ ਹਰ ਰਾਤ ਨਮਾਜ਼ ਵਿੱਚ ਖੜ੍ਹੇ ਹੋਣ ਨਾਲੋਂ (ਸਵਾਬ ਦੇ ਰੂਪ ਵਿੱਚ) ਬਿਹਤਰ ਹੈ, ਅਤੇ ਜੇਕਰ (ਪਹਿਰੇਦਾਰ) ਦੀ ਮੌਤ ਹੋ ਜਾਂਦੀ ਹੈ, ਤਾਂ ਉਸਦਾ ਉਹ ਅਮਲ ਜੋ ਉਹ ਕਰ ਰਿਹਾ ਸੀ ਜਾਰੀ ਰਹੇਗਾ (ਮਤਲਬ ਕਿ ਉਸਦੇ ਇਸ ਪਹਿਰੇਦਾਰੀ ਦੇ ਅਮਲ ਦਾ ਸਵਾਬ,ਮੌਤ ਤੋਂ ਬਾਅਦ ਵੀ ਮਿਲਦਾ ਰਹੇਗਾ),ਅਤੇ ਉਸ ਲਈ ਉਸਦੀ ਰੋਜ਼ੀ ਜਾਰੀ ਕੀਤੀ ਜਾਵੇਗੀ ਅਤੇ ਉਹ ਫਿਤਨੇ ਵਿੱਚ ਪਾਉਣ ਵਾਲੇ ਤੋਂ ਵੀ ਮਹਿਫੂਜ਼ ਰਹੇਗਾ (ਕਬਰ ਵਿੱਚ ਸਵਾਲ ਕਰਕੇ ਇਮਤਿਹਾਨ ਲੈਣ ਵਾਲੇ ਤੋਂ ਸੁਰੱਖਿਅਤ ਰਹੇਗਾ, ਕਬਰ ਦੇ ਤਸੀਹੇ ਤੋਂ ਬਚ ਜਾਵੇਗਾ)
ਸਹੀ ਮੁਸਲਿਮ 1913 a

ਸ਼ੇਖ ਸਫੀਉਰ ਰਹਿਮਾਨ ਮੁਬਾਰਕਪੁਰੀ: ਇਸ ਹਦੀਸ ਦੀ ਵਿਆਖਿਆ ਵਿੱਚ ਲਿਖਦੇ ਹਨ:ਅੱਲ੍ਹਾ ਦੇ ਰਾਹ ਵਿੱਚ ਸਰਹੱਦ ਦੀ ਪਹਿਰੇਦਾਰੀ (ਰਾਖੀ ਕਰਨਾ) ਵੀ ਸਦਕਾ ਏ ਜ਼ਾਰੀਆ (ਨਿਰੰਤਰ ਦਾਨ) ਦੇ ਬਰਾਬਰ ਹੈ, ਇਸ ਲਈ ਮਰਨ ਤੋਂ ਬਾਅਦ ਵੀ, ਇਸ ਵਿਅਕਤੀ ਨੂੰ ਇਸਦਾ ਅਜਰ ੳ ਸਵਾਬ ਮਿਲਦਾ ਰਹੇਗਾ।
ਸ਼ਰਹ ਸਹੀ ਮੁਸਲਿਮ ਜ 3, ਪ 294

ਮਰਨ ਵਾਲੇ ਦੀ ਤਰਫ ਤੋਂ ਉਸਦਾ ਲਿੱਤਾ ਹੋਇਆ ਕਰਜ਼ (ਉਧਾਰ) ਅਦਾ ਕਰਨਾ ਇਹ ਕੋਈ ਵੀ ਕਰ ਸਕਦਾ ਹੈ, ਇਸ ਵਿੱਚ ਕੋਈ ਕੈਦ ਨਹੀਂ, ਭਾਵੇਂ ਉਹ ਕੋਈ ਸਕਾ-ਸਬੰਧੀ ਹੋਵੇ ਜਾਂ ਕੋਈ ਹੋਰ। ਜਦੋਂ ਕੋਈ ਉਸਦਾ ਕਰਜ਼ਾ ਚੁਕਾ ਦਿੰਦਾ ਹੈ, ਤਾਂ ਮਰਨ ਵਾਲੇ ਨੂੰ ਇਸਦਾ ਨਫ਼ਾ ਪਹੁੰਚਦਾ ਹੈ।

ਸਾਦ ਬਿਨ ਅਤਵਾਲ ਤੋਂ ਬਿਆਨ ਕੀਤਾ ਗਿਆ ਹੈ ਕਿ ਉਨ੍ਹਾਂ ਦੇ ਭਰਾ ਦੀ ਮੌਤ ਹੋ ਗਈ, ਉਹ ਆਪਣੇ ਪਿੱਛੇ ਤਿੰਨ ਸੌ ਦਿਰਹਮ (ਵਿਰਾਸ਼ਤ) ਅਤੇ ਬਾਲ-ਬੱਚੇ ਛੱਡ ਗਿਆ। ਮੈਂ ਇਸ ਦੌਲਤ ਨੂੰ ਉਸਦੀ ਪਤਨੀ ਅਤੇ ਬੱਚਿਆਂ 'ਤੇ ਖਰਚ ਕਰਨਾ ਚਾਹੁੰਦਾ

ਸੀ। ਨਬੀ (ﷺ) ਨੇ ਕਿਹਾ: ਤੁਹਾਡਾ ਭਰਾ ਆਪਣੇ ਕਰਜ਼ੇ ਕਾਰਨ ਕੈਦ ਹੈ, ਇਸ ਲਈ ਉਸਦਾ ਕਰਜ਼ਾ ਅਦਾ ਕਰੋ। ਤਾਂ ਹਜ਼ਰਤ ਸਾਦ ਨੇ ਕਿਹਾ: ਹੇ ਅੱਲ੍ਹਾ ਦੇ ਰਸੂਲ! ਦੋ ਦੀਨਾਰਾਂ ਨੂੰ ਛੱਡ ਕੇ ਮੈਂ ਉਸ ਦਾ (ਸਾਰਾ) ਕਰਜ਼ਾ ਚੁਕਾ (ਭੁਗਤਾਨ ਕਰ) ਦਿੱਤਾ ਹੈ। ਇੱਕ ਔਰਤ ਉਹਨਾਂ ਦਾ ਦਾਅਵਾ ਕਰਦੀ ਹੈ ਪਰ ਉਸ ਕੋਲ ਇਸਦਾ ਕੋਈ ਸਬੂਤ (ਗਵਾਹੀ ਆਦਿ) ਨਹੀਂ ਹੈ। ਨਬੀ (ﷺ) ਨੇ ਕਿਹਾ: ਉਸਨੂੰ ਦੇ ਦਿਓ, ਉਹ ਸੱਚ ਬੋਲ ਰਹੀ ਹੈ।
ਸੁਨਨ ਇਬਨੇ ਮਾਜਾ 2433, ਹਸਨ

ਇੱਕ ਜਨਾਜ਼ਾ ਨਬੀ (ﷺ) ਕੋਲ ਜਨਾਜ਼ੇ ਦੀ ਨਮਾਜ਼ ਅਦਾ ਕਰਨ ਲਈ ਲਿਆਂਦਾ ਗਿਆ ,ਨਬੀ (ﷺ) ਨੇ ਪੁੱਛਿਆ. ਕੀ ਇਸ ਮ੍ਰਿਤਕ 'ਤੇ ਕੋਈ ਕਰਜ਼ਾ ਸੀ? ਲੋਕਾਂ ਨੇ ਕਿਹਾ ਨਹੀਂ। ਤਾਂ ਨਬੀ (ﷺ) ਨੇ ਉਸਦੀ ਜਨਾਜ਼ੇ ਦੀ ਨਮਾਜ਼ ਦੀ ਅਗਵਾਈ ਕੀਤੀ। ਫਿਰ ਇੱਕ ਹੋਰ ਜਨਾਜ਼ਾ ਆਇਆ, ਨਬੀ (ﷺ) ਨੇ ਪੁਛਿਆ, ਕੀ ਇਸ ਮ੍ਰਿਤਕ 'ਤੇ ਕੋਈ ਕਰਜ਼ਾ ਸੀ? ਲੋਕਾਂ ਨੇ ਕਿਹਾ ਹਾਂ । ਇਹ ਸੁਣ ਕੇ ਨਬੀ (ﷺ) ਨੇ ਕਿਹਾ, ਫਿਰ ਤੁਸੀਂ (ਹੀ) ਆਪਣੇ ਸਾਥੀ ਲਈ ਜਨਾਜ਼ੇ ਦੀ ਨਮਾਜ਼ ਦੀ ਅਗਵਾਈ ਕਰੋ। ਅਬੂ ਕਤਾਦਾ (ਰਦੀਅੱਲਾਹੂ ਅਨਹੂ) ਨੇ ਕਿਹਾ, ਹੇ ਅੱਲ੍ਹਾ ਦੇ ਰਸੂਲ! ਮੈਂ ਇਸਦਾ ਕਰਜ਼ ਅਦਾ ਕਰਾਂਗਾ। ਤਾਂ ਫਿਰ ਤੁਸੀਂ ਉਸਦੇ ਜਨਾਜ਼ੇ ਦੀ ਨਮਾਜ਼ ਦੀ ਅਗਵਾਈ ਕੀਤੀ।
ਸਹੀ ਬੁਖਾਰੀ 2295

ਮੁਸਨਦ ਅਹਿਮਦ ਦੀ ਰਵਾਇਤ ਵਿੱਚ ਹੈ ਕਿ
ਨਬੀ (ﷺ) ਨੇ ਪੁੱਛਿਆ ਅਬੂ ਕਤਾਦਾ ਉਹਨਾਂ ਦੀਨਾਰਾਂ ਦਾ ਕੀ ਬਣਿਆ, ਕੀ ਉਹ ਕਰਜ਼ ਅਦਾ ਕਰ ਦਿੱਤਾ? ਅਬੂ ਕਤਾਦਾ ਆਖਦੇ ਹਨ ਕਿ ਮੈਂ ਅਗਲੇ ਦਿਨ ਉਹ ਕਰਜ਼ ਅਦਾ ਕਰ ਦਿੱਤਾ ਅਤੇ ਨਬੀ (ﷺ) ਨੂੰ ਇਸਦੀ ਜਾਣਕਾਰੀ ਦਿੱਤੀ, ਤਾਂ ਨਬੀ (ﷺ) ਨੇ ਫ਼ਰਮਾਇਆ ਹੁਣ ਉਸਦੀ ਚਮੜੀ ਠੰਡੀ ਹੋਈ ਹੈ।
ਮੁਸਨਦ ਅਹਿਮਦ 3/330
[ਯਾਨੀ ਉਹ ਕਰਜ਼ਾ ਨਾ ਚੁਕਾਉਣ ਦੀ ਵਜ੍ਹਾ ਕਰਕੇ ਅਜ਼ਾਬ ਵਿੱਚ ਸੀ, ਹੁਣ ਕਰਜ਼ਾ ਚੁਕਾਉਣ 'ਤੇ ਉਸ ਨੂੰ ਰਾਹਤ ਮਿਲੀ ਹੈ।]

## 3. ਦੁਆ ਅਤੇ ਮਾਫੀ

ਮ੍ਰਿਤਕ ਲਈ ਦੁਆ ਏ ਮਗਫ਼ਿਰਤ ਉਸਦੇ ਜੰਨਤ ਦੇ ਦਰਜਿਆਂ ਦੀ ਬੁਲੰਦੀ
ਅਤੇ ਸਜ਼ਾ ਵਿੱਚ ਕਮੀ ਦਾ ਕਾਰਨ ਬਣਦੀ ਹੈ
ਦੁਆ ਵਿਚ ਸਭ ਤੋਂ ਪਹਿਲੀ ਗੱਲ ਮ੍ਰਿਤਕ ਲਈ ਜਨਾਜ਼ੇ ਦੀ ਨਮਾਜ਼ ਵਿੱਚ ਖੂਬ
ਦੁਆਵਾਂ ਹਨ।
ਪਰ ਦੁੱਖ ਦੀ ਗੱਲ ਇਹ ਹੈ ਕਿ ਸਾਡੇ ਅਜੋਕੇ ਯੁੱਗ ਵਿੱਚ ਜਨਾਜ਼ੇ ਦੀ ਨਮਾਜ਼ ਨੂੰ ਕੋਈ
ਖਾਸ ਮਹੱਤਵ ਨਹੀਂ ਦਿੱਤਾ ਜਾਂਦਾ, ਇਹ ਸਿਰਫ਼ ਇੱਕ ਜਾਂ ਦੋ ਮਿੰਟਾਂ ਵਿੱਚ ਹੀ ਕਰ
ਦਿੱਤੀ ਜਾਂਦੀ ਹੈ।ਇਸ ਲਈ ਸਾਨੂੰ ਉਸਦੇ ਲਈ ਨਮਾਜ਼ ਏ ਜਨਾਜ਼ਾ ਵਿੱਚ ਖੂਬ
ਦੁਆਵਾਂ ਕਰਨੀਆਂ ਚਾਹੀਦੀਆਂ ਹਨ, ਇੱਕ ਵਾਰ ਨਬੀ (ﷺ) ਨੇ ਇੱਕ ਸਹਾਬੀ ਦੀ
ਨਮਾਜ਼ ਏ ਜਨਾਜ਼ਾ ਤੇ ਅਜਿਹੀਆਂ ਚੰਗੀਆਂ ਦੁਆਵਾਂ ਕੀਤੀਆਂ ਕਿ ਇੱਕ ਦੂਸਰੇ
ਸਹਾਬੀ ਨੇ ਕਿਹਾ ਕਿ ਏ ਕਾਸ਼! ਇਹ ਮੇਰਾ ਜਨਾਜ਼ਾ ਹੁੰਦਾ
(ਸਹੀ ਮੁਸਲਿਮ 963)

ਬਾਕੀ ਇੱਕ ਦੂਸਰੀ ਰਵਾਇਤ ਵਿੱਚ ਹੈ ਕਿ ਅਗਰ 40 ਤੌਹੀਦ ਪਰਸਤ ਉਸਦੇ
ਜਨਾਜ਼ੇ ਵਿੱਚ ਸ਼ਾਮਿਲ ਹੋ ਕੇ ਉਸਦੇ ਲਈ ਬਖਸ਼ਿਸ ਦੀ ਦੁਆ ਕਰਦੇ ਹਨ, ਤਾਂ ਅੱਲ੍ਹਾ
ਤਾਅਲਾ ਉਸਦੀ ਬਖਸ਼ਿਸ ਕਰ ਦਿੰਦਾ ਹੈ
(ਸਹੀ ਮੁਸਲਿਮ 948),

ਜੇਕਰ ਇਹ ਕਿਹਾ ਜਾਵੇ ਕਿ ਇਸ ਹੱਕ ਨੂੰ ਪੂਰਾ ਕਰਨ ਦਾ ਮਾਣ ਸਿਰਫ਼ ਅਹਿਲੇ
ਹਦੀਸ ਨੂੰ ਹੈ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ।
ਜ਼ਰਾ ਇਹਨਾਂ ਦੁਆਵਾਂ ਤੇ ਗੌਰ ਕਰੋ,
ਹੇ ਅੱਲਾਹ! ਸਾਡੇ ਜਿਉਂਦੇ ਅਤੇ ਮੁਰਦਿਆਂ ਨੂੰ,ਛੋਟੇ ਅਤੇ ਵੱਡਿਆਂ ਨੂੰ,ਮਰਦ ਅਤੇ
ਔਰਤਾਂ ਨੂੰ,ਹਾਜ਼ਰ ਅਤੇ ਗ਼ਾਇਬ ਨੂੰ ਬਖ਼ਸ਼ ਦੇ। ਹੇ ਅੱਲਾਹ ! ਸਾਡੇ ਵਿੱਚੋਂ ਜਿਸ ਨੂੰ ਤੂੰ
ਜੀਵਿਤ ਰੱਖੇ ਉਸ ਨੂੰ ਈਮਾਨ 'ਤੇ ਜੀਵਿਤ ਰੱਖ ਅਤੇ ਸਾਡੇ ਵਿੱਚੋਂ ਜਿਸ ਨੂੰ ਮੌਤ ਦੇਵੇਂ
ਉਸ ਨੂੰ ਇਸਲਾਮ 'ਤੇ ਮੌਤ ਦੇ। ਹੇ ਅੱਲਾਹ! ਸਾਨੂੰ ਇਸ (ਮ੍ਰਿਤਕ) ਦੇ ਅਜਰ ਤੋਂ ਵਾਂਝਾ
ਨਾ ਰੱਖ ਅਤੇ ਉਸ ਤੋਂ ਬਾਦ ਸਾਨੂੰ ਗੁਮਰਾਹ ਨਾ ਕਰ।

ਹੇ ਅੱਲਾਹ! ਇਸ ਨੂੰ ਮੁਆਫ਼ ਕਰ,ਇਸ 'ਤੇ ਰਹਿਮ ਕਰ,ਇਸਨੂੰ ਆਫ਼ਿਅਤ ਵਿੱਚ ਰੱਖ,ਇਸਨੂੰ ਦਰ ਗੁਜ਼ਰ ਫ਼ਰਮਾ,ਇਸਦੀ ਬਿਹਤਰੀਨ ਮਹਿਮਾਨੀ ਕਰ,ਇਸਦੀ ਕਬਰ ਕੁਸ਼ਾਦਾ ਕਰ,ਇਸਦੇ (ਗੁਨਾਹ) ਪਾਣੀ, ਕਾਕੜਿਆਂ ਅਤੇ ਬਰਫ਼ ਨਾਲ ਧੋ ਦੇ, ਇਸਨੂੰ ਗੁਨਾਹਾਂ ਤੋਂ ਇਸ ਤਰ੍ਹਾਂ ਸਾਫ਼ ਕਰਦੇ ਜਿਵੇਂ ਤੂੰ ਸਫ਼ੈਦ ਕੱਪੜੇ ਨੂੰ ਮੈਲ ਤੋਂ ਕਰਦਾ ਹੈ। ਇਸਨੂੰ ਇਸਦੇ (ਦੁਨੀਆ ਵਾਲੇ) ਘਰ ਤੋਂ ਬਿਹਤਰ ਘਰ,(ਦੁਨੀਆ ਦੇ) ਲੋਕਾਂ ਤੋਂ ਬਿਹਤਰ ਲੋਕ ਅਤੇ ਇਸਦੀ ਪਤਨੀ ਤੋਂ ਬਿਹਤਰ ਪਤਨੀ ਪ੍ਰਦਾਨ ਕਰ,ਇਸਨੂੰ ਜੰਨਤ ਵਿੱਚ ਦਾਖ਼ਲ ਕਰ,ਕਬਰ ਦੇ ਅਜ਼ਾਬ ਅਤੇ ਜਹੰਨਮ ਦੇ ਅਜ਼ਾਬ ਤੋਂ ਬਚਾ।"
(ਮੁਸਲਿਮ-963)

ਹੇ ਅੱਲਾਹ ! ਤੇਰਾ ਇਹ ਬੰਦਾ, ਤੇਰੀ ਬੰਦੀ ਦਾ ਬੇਟਾ ,ਤੇਰੀ ਰਹਿਮਤ ਦਾ ਮੋਹਤਾਜ ਹੈ, ਤੂੰ ਇਸਨੂੰ ਅਜ਼ਾਬ ਨਾ ਦੇ ਤਾਂ ਤੁਹਾਨੂੰ ਕੀ ਪਰਵਾਹ। ਜੇਕਰ ਇਹ ਨੇਕ ਸੀ ਇਸ ਦੀਆਂ ਨੇਕੀਆਂ ਵਿੱਚ ਵਾਧਾ ਕਰ ਅਤੇ ਜੇਕਰ ਗੁਨੇਹਗਾਰ ਸੀ ਤਾਂ ਇਸਨੂੰ ਮੁਆਫ਼ ਕਰ।
(ਹਾਕਿਮ-1/359,ਇਸਨੂੰ ਹਾਫ਼ਿਜ਼ ਜ਼ਹਬੀ ਨੇ ਸਹੀ ਕਿਹਾ ਹੈ)

ਕੀ ਅਗਰ ਜਨਾਜ਼ੇ ਵਿੱਚ ਇਹ ਦੁਆਵਾਂ ਪੜ੍ਹੀਆਂ ਜਾਣ (ਜਦੋਂ ਮ੍ਰਿਤਕ ਨੂੰ ਇਹਨਾਂ ਦੀ ਸਭ ਤੋਂ ਵੱਧ ਲੋੜ ਹੈ),ਅਤੇ ਪੜ੍ਹਨ ਵਾਲੇ ਖੁਦ ਨਬੀ (ﷺ) ਹੋਣ ,ਤਾਂ ਇਹ ਚਾਹਨਾ ਕਿਉਂ ਨਹੀਂ ਹੋਵੇਗੀ?
ਏ ਕਾਸ਼! ਇਹ ਮੇਰਾ ਜਨਾਜ਼ਾ ਹੁੰਦਾ
ਇਸ ਲਈ ਆਪਣੇ ਪਿਆਰੇ ਮਾਪਿਆਂ ਅਤੇ ਕਰੀਬੀ ਰਿਸ਼ਤੇਦਾਰਾਂ ਅਤੇ ਦੋਸਤ ਮਿੱਤਰਾਂ ਦੇ ਜਨਾਜ਼ੇ ਪ੍ਰਤੀ ਸਤਰਕ ਰਹੋ,ਅਤੇ ਇਹਨਾਂ ਦੁਆਵਾਂ ਨੂੰ ਲਾਜ਼ਮੀ ਪੜ੍ਹੋ ਅਤੇ ਜੋ ਜਨਾਜ਼ਾ ਪੜ੍ਹਾ ਰਿਹਾ ਹੈ ਉਸਨੂੰ ਵੀ ਇਹ ਦੁਆਵਾਂ ਪੜ੍ਹਨ ਅਤੇ ਨਮਾਜ਼ ਹੌਲੀ ਪੜ੍ਹਨ ਲਈ ਕਹੋ,ਤਾਂ ਕਿ ਵੱਧ ਤੋਂ ਵੱਧ ਦੁਆਵਾਂ ਕੀਤੀਆ ਜਾਂ ਸਕਣ।

ਉਸਮਾਨ ਇਬਨੇ ਅੱਫਾਨ ਨੇ ਬਿਆਨ ਕੀਤਾ:
ਜਦੋਂ ਨਬੀ (ﷺ) ਮ੍ਰਿਤਕ ਨੂੰ ਦਫ਼ਨਾਉਣ ਤੋਂ ਫ਼ਾਰਿਗ ਹੋ ਜਾਂਦੇ, ਤਾਂ ਉਹ ਉਸ (ਯਾਨੀ ਉਸ ਦੀ ਕਬਰ) ਕੋਲ ਠਹਿਰਦੇ ਸਨ ਅਤੇ ਕਹਿੰਦੇ ਸਨ: ਆਪਣੇ ਭਰਾ ਲਈ ਇਸਤਿਗਫ਼ਾਰ ਕਰੋ (ਮਾਫ਼ੀ ਦੀ ਦੁਆ ਮੰਗੋ), ਅਤੇ ਉਸ ਲਈ (ਅੱਲ੍ਹਾ ਕੋਲੋਂ)

ਸਾਬਿਤ ਕਦਮੀ (ਦ੍ਰਿੜਤਾ) ਦਾ ਸਵਾਲ ਕਰੋ, ਕਿਉਂਕਿ ਹੁਣ ਉਸ ਤੋਂ ਪੁੱਛਗਿੱਛ ਕੀਤੀ ਜਾਵੇਗੀ।
ਸੁਨਾਨ ਅਬੀ ਦਾਊਦ 3221 ਸਹੀ (ਅਲਬਾਨੀ)

ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: ਜੰਨਤ ਵਿੱਚ, ਇੱਕ ਵਿਅਕਤੀ ਦਾ ਦਰਜਾ ਬੁਲੰਦ ਕੀਤਾ ਜਾਂਦਾ ਹੈ, (ਤਾਂ) ਉਹ ਕਹਿੰਦਾ ਹੈ: ਇਹ ਕਿਸ ਕਾਰਨ ਹੋਇਆ? ਕਿਹਾ ਜਾਂਦਾ ਹੈ: ਤੁਹਾਡੇ ਪੁੱਤਰ ਦੁਆਰਾ ਤੁਹਾਡੇ ਲਈ ਇਸਤਿਗ਼ਫ਼ਾਰ (ਮਗਫ਼ਿਰਤ, ਮਾਅਫ਼ੀ ਦੀ ਦੁਆ) ਕਰਨ ਕਰਕੇ.
ਸੁਨਨ ਇਬਨੇ ਮਾਜਾ 3660 ਹਸਨ

## 4. ਮ੍ਰਿਤਕ ਦੀ ਤਰਫ ਤੋਂ ਸਦਕਾ

ਇਬਨੇ ਅੱਬਾਸ (ਰਜ਼ੀ) ਨੇ ਬਿਆਨ ਕੀਤਾ:
ਸਾਦ ਬਿਨ ਉਬਾਦਾ ਦੀ ਮਾਂ ਉਸਦੀ ਗੈਰਹਾਜ਼ਰੀ ਵਿੱਚ ਮਰ ਗਈ। ਉਸ ਨੇ ਕਿਹਾ, ਹੇ ਅੱਲ੍ਹਾ ਦੇ ਰਸੂਲ ! ਮੇਰੀ ਮਾਂ ਮੇਰੀ ਗੈਰ-ਮੌਜੂਦਗੀ ਵਿੱਚ ਵਫ਼ਾਤ ਪਾ ਗਈ, ਜੇਕਰ ਮੈਂ ਉਸ ਦੀ ਤਰਫ਼ੋਂ ਸਦਕਾ ਦੇਵਾਂ ਤਾਂ ਕੀ ਉਸ ਨੂੰ ਕੋਈ ਲਾਭ ਹੋਵੇਗਾ?" ਪੈਗੰਬਰ () ਨੇ ਕਿਹਾ, "ਹਾਂ," ਸਾ'ਦ ਨੇ ਕਿਹਾ, "ਮੈਂ ਤੁਹਾਨੂੰ ਗਵਾਹ ਬਣਾਉਂਦਾ ਹਾਂ ਕਿ ਮੈਂ ਅਲ ਮਖਰਾਫ ਨਾਮਕ ਆਪਣਾ ਬਾਗ ਉਸ ਦੀ ਤਰਫੋਂ ਸਦਕਾ ਕਰਦਾ ਹਾਂ।"
ਬੁਖਾਰੀ 2756

ਹਜ਼ਰਤ ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਇੱਕ ਵਿਅਕਤੀ ਨੇ ਰਸੂਲੱਲਾਹ ਨੂੰ ਅਰਜ਼ ਕੀਤਾ ਕਿ ਮੇਰਾ ਪਿਤਾ ਮਰ ਗਿਆ ਹੈ ਅਤੇ ਉਸ ਨੇ ਕੁੱਝ ਮਾਲ ਛੱਡਿਆ ਹੈ ਪਰ ਕੋਈ ਵਸੀਅਤ ਨਹੀਂ ਕੀਤੀ।ਜੇਕਰ ਮੈਂ ਉਸਦੇ ਵੱਲੋਂ ਖ਼ੈਰਾਤ ਕਰਾਂ ਤਾਂ ਕੀ ਇਹ ਉਸਦੇ ਗੁਨਾਹਾਂ ਦਾ ਕੱਫਾਰਾ ਬਣੇਗਾ? ਆਪ ਨੇ ਫ਼ਰਮਾਇਆ: “ਹਾਂ।”
ਮੁਸਲਿਮ 1630

ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਕਿ ਇੱਕ ਵਿਅਕਤੀ (ਸਾਅਦ ਬਿਨ ਉਬਾਦਾ) ਨੇ ਰਸੂਲੱਲਾਹ ਨੂੰ ਅਰਜ਼ ਕੀਤਾ ਕਿ ਮੇਰੀ ਮਾਂ ਅਚਾਨਕ ਮਰ ਗਈ ਅਤੇ ਮੇਰਾ ਮੰਨਣਾ ਹੈ ਕਿ ਜੇਕਰ ਉਹ ਗੱਲ ਕਰਦੀ ਤਾਂ ਕੁੱਝ ਸਦਕਾ ਅਤੇ ਖ਼ੈਰਾਤ ਕਰਦੀ, ਹੁਣ ਜੇਕਰ ਮੈਂ ਉਸਦੇ ਵੱਲੋਂ ਖ਼ੈਰਾਤ ਕਰਾਂ ਤਾਂ ਕੀ ਉਸ ਨੂੰ ਕੁੱਝ ਸਵਾਬ ਮਿਲੇਗਾ? ਆਪ ਨੇ ਫ਼ਰਮਾਇਆ:“ਹਾਂ।
ਬੁਖ਼ਾਰੀ 1388 ਅਤੇ ਮੁਸਲਿਮ 1004

## 5. ਮ੍ਰਿਤਕ ਦੀ ਤਰਫ ਤੋਂ ਹੱਜ

ਹਜ਼ਰਤ ਇਬਨੇ ਅੱਬਾਸ (ਰਜ਼ੀ.) ਤੋਂ ਰਵਾਇਤ ਹੈ ਕਿ ਕਬੀਲਾ ਜੁਹੀਨਾ ਦੀ ਇੱਕ ਔਰਤ ਨਬੀ (ﷺ) ਦੀ ਖ਼ਿਦਮਤ ਵਿੱਚ ਹਾਜ਼ਰ ਹੋਈ ਅਤੇ ਅਰਜ਼ ਕੀਤਾ ਕਿ ਮੇਰੀ ਮਾਂ ਨੇ ਹੱਜ ਦੀ ਮੰਨਤ ਮੰਨੀ ਸੀ ਪਰ ਹੱਜ ਕਰਨ ਤੋਂ ਪਹਿਲਾਂ ਹੀ ਮਰ ਗਈ,ਕੀ ਮੈਂ ਉਸਦੇ ਵੱਲੋਂ ਹੱਜ ਕਰਾਂ? ਆਪ ਨੇ ਫ਼ਰਮਾਇਆ:“ਹਾਂ!ਉਸਦੇ ਵੱਲੋਂ ਹੱਜ ਕਰੋ,ਜੇਕਰ ਤੁਹਾਡੀ ਮਾਂ 'ਤੇ ਕਰਜ਼ ਹੁੰਦਾ ਤਾਂ ਕੀ ਤੂੰ ਅਦਾ ਕਰਦੀ? ਉਸਨੇ ਕਿਹਾ ਹਾਂ!ਆਪ ਨੇ ਫ਼ਰਮਾਇਆ:“ਅੱਲਾਹ ਦਾ ਕਰਜ਼ (ਭਾਵ ਮੰਨਤ) ਅਦਾ ਕਰੋ,ਅੱਲਾਹ ਤਆਲਾ ਵੱਧ ਹੱਕਦਾਰ ਹੈ ਕਿ ਉਸਦਾ ਕਰਜ਼ ਅਦਾ ਕੀਤਾ ਜਾਵੇ। ”

ਬੁਖ਼ਾਰੀ 1852

ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: ਜੇਕਰ ਉਹ (ਤੁਹਾਡਾ ਪਿਤਾ) ਮੁਸਲਮਾਨ ਹੁੰਦਾ ਅਤੇ ਤੁਸੀਂ ਉਸ ਦੀ ਤਰਫ਼ੋਂ ਗੁਲਾਮਾਂ ਨੂੰ ਆਜ਼ਾਦ ਕੀਤਾ ਹੁੰਦਾ, ਜਾਂ ਉਸ ਦੀ ਤਰਫ਼ੋਂ ਸਦਕਾ ਦਿੱਤਾ ਹੁੰਦਾ, ਜਾਂ ਹੱਜ ਕੀਤਾ  ਹੁੰਦਾ, ਤਾਂ ਇਹ (ਇਸਦਾ ਸਵਾਬ) ਉਸ ਤੱਕ ਪਹੁੰਚ ਜਾਂਦਾ।

ਸੁਨਨ ਅਬੀ ਦਾਊਦ 2883, ਹਸਨ (ਅਲ-ਅਲਬਾਨੀ)

## 6. ਮ੍ਰਿਤਕ ਦੀ ਤਰਫ ਤੋਂ ਰੋਜ਼ੇ

ਹਜ਼ਰਤ ਆਇਸ਼ਾ (ਰਜ਼ੀ.) ਤੋਂ ਰਵਾਇਤ ਹੈ ਰਸੁਲੱਲਾਹ ਨੇ ਫ਼ਰਮਾਇਆ: “ਜੋ ਵਿਅਕਤੀ ਮਰ ਜਾਵੇ ਅਤੇ ਉਸਦੇ ਜ਼ਿੰਮੇ ਰੋਜ਼ੇ ਬਾਕੀ ਹੋਣ ਤਾਂ ਉਸਦਾ ਵਾਰਸ ਰੋਜ਼ੇ ਰੱਖੇ।”
ਬੁਖ਼ਾਰੀ 1952 ਅਤੇ ਮੁਸਲਿਮ 1147

ਹਜ਼ਰਤ ਅਬਦੁੱਲਾਹ ਬਿਨ ਅੱਬਾਸ (ਰਜ਼ੀ.) ਤੋਂ ਰਵਾਇਤ ਹੈ ਕਿ ਸਾਅਦ ਬਿਨ ਉਬਾਦਾ (ਰਜ਼ੀ.) ਨੇ ਰਸੂਲੱਲਾਹ ਨੂੰ ਆਪਣੀ ਮਾਂ ਦੀ ਨਜਰ (ਸੁੱਖਣਾ,ਮੰਨਤ) ਦੇ ਬਾਰੇ ਵਿੱਚ ਸਵਾਲ ਕੀਤਾ ਜਿਸ ਨੂੰ ਪੂਰਾ ਕਰਨ ਤੋਂ ਪਹਿਲਾਂ ਉਹ ਮਰ ਗਈ ਸੀ।ਆਪ ਨੇ ਫ਼ਰਮਾਇਆ:“ਆਪਣੀ ਮਾਂ ਦੇ ਵੱਲੋਂ ਤੁਸੀਂ ਮੰਨਤ ਪੂਰੀ ਕਰੋ।”
ਬੁਖ਼ਾਰੀ 2761 ਅਤੇ ਮੁਸਲਿਮ 1638

## ਅਜਿਹੇ ਮਾਮਲੇ ਜਿਨ੍ਹਾਂ ਨਾਲ ਮ੍ਰਿਤਕ ਨੂੰ ਕੋਈ ਲਾਭ ਨਹੀਂ ਹੁੰਦਾ

ਕੁੱਝ ਲੋਕ ਮ੍ਰਿਤਕ ਨੂੰ ਸਵਾਬ ਪਹੁੰਚਾਉਣ ਲਈ ਤੀਸਰੇ ਦਿਨ, ਦਸਵੇਂ ਦਿਨ ਜਾਂ ਚਾਲੀਵੇਂ ਦਿਨ ਖਾਣੇ ਦਾ ਆਯੋਜਨ ਕਰਦੇ ਹਨ, ਕੁੱਝ ਹਰ ਜੁਮੇਰਾਤ (ਵੀਰਵਾਰ) ਜਾਂ ਹਰ ਸਾਲ ਬਰਸੀ ਮਨਾ ਕੇ ਖਾਣਾ ਵੰਡਦੇ ਹਨ, ਕੁੱਝ ਲੋਕ ਕੁਰਆਨ ਖ਼ੁਆਨੀ ਕਰਵਾਉਂਦੇ ਹਨ, ਭਾਵ ਕੁਰਆਨ ਪੜ੍ਹਕੇ ਮੁਰਦਿਆਂ ਨੂੰ ਬਖਸ਼ਦੇ ਹਨ,ਕੁੱਝ ਚਾਦਰ ਵਿਛਾ ਕੇ ਹਿੜਕਾਂ 'ਤੇ ਸਵਾ ਲੱਖ ਵਾਰ ਲਾ ਇਲਾ ਹਾ ਇੱਲਲੱਲਾਹੁ ਜਾਂ ਦਰੂਦ ਸ਼ਰੀਫ਼ ਪੜ੍ਹਦੇ ਹਨ ਅਤੇ ਉਸਦਾ ਸਵਾਬ ਮ੍ਰਿਤਕ ਨੂੰ ਪਹੁੰਚਾਉਂਦੇ ਹਨ। ਇਹਨਾਂ ਗੱਲਾਂ ਦਾ ਰਸੂਲੱਲਾਹ ਅਤੇ ਸਹਾਬਾ (ਰਜ਼ੀ.) ਤੋਂ ਕੋਈ ਸਬੂਤ ਨਹੀਂ ਇਹ ਬਿਦਅਤ ਹਨ। ਇਹਨਾਂ ਤੋਂ ਬਚਣਾ ਵਾਜਿਬ ਹੈ ਅਤੇ ਸਵਾਬ ਪਹੁੰਚਾਉਣ ਦੇ ਉਹੀ ਤਰੀਕੇ ਅਪਨਾਉਣੇ ਚਾਹੀਦੇ ਹਨ ਜਿਹਨਾਂ ਦਾ ਸਬੂਤ ਰਸੂਲ ਦੀਆਂ ਹਦੀਸਾਂ ਵਿੱਚ ਮੌਜੂਦ ਹੈ।

### 1. ਜਨਾਜ਼ਾ ਚੁੱਕ ਕੇ ਲਿਜਾਂਦੇ ਸਮੇਂ ਕਲਮੇ ਦਾ ਜਾਪ ਕਰਨਾ

ਜਨਾਜ਼ਾ ਚੁੱਕ ਕੇ ਲਿਜਾਂਦੇ ਸਮੇਂ ਕਲਮਾ ਸ਼ਹਾਦਤ ਦਾ ਜਾਪ ਕਰਨਾ ਸਾਡੇ ਸਮਾਜ ਵਿੱਚ ਇੱਕ ਰਸਮ ਬਣ ਗਿਆ ਹੈ। ਇੱਕ ਵਿਅਕਤੀ ਉੱਚੀ ਅਵਾਜ਼ ਵਿੱਚ "ਕਲਮਾ ਸ਼ਹਾਦਤ" ਕਹਿੰਦਾ ਹੈ ਅਤੇ ਬਾਕੀ ਲੋਕ ਵੀ ਇਸ ਦਾ ਉਚਾਰਨ ਕਰਦੇ ਹਨ।

### 2. ਕੁਰਆਨ ਦੀਆਂ ਆਇਤਾਂ ਨੂੰ ਮ੍ਰਿਤਕ ਦੇ ਨਾਲ ਰੱਖਣਾ

ਜਦੋਂ ਕੋਈ ਵਿਅਕਤੀ ਮਰਦਾ ਹੈ ਤਾਂ ਉਸ ਨੂੰ ਅਜਿਹਾ ਕਫ਼ਨ ਦਿੱਤਾ ਜਾਂਦਾ ਹੈ। ਜਿਸ ਉੱਤੇ ਕੁਰਆਨ ਦੀਆਂ ਆਇਤਾਂ ਲਿਖੀਆਂ ਹੋਈਆਂ ਹੁੰਦੀਆਂ ਹਨ। ਇਸ ਚਾਦਰ ਨੂੰ ਤਾਬੂਤ ਦੇ ਨਾਲ ਹੀ ਕਬਰ ਵਿੱਚ ਦਫ਼ਨਾਇਆ ਜਾਂਦਾ ਹੈ। ਕਈ ਵਾਰ ਕੁਝ ਲੋਕ ਕੁਰਆਨ ਦੀਆਂ ਆਇਤਾਂ ਨੂੰ ਵੱਖਰੇ ਤੌਰ 'ਤੇ ਲਿਖਦੇ ਹਨ ਅਤੇ ਉਨ੍ਹਾਂ ਨੂੰ ਮ੍ਰਿਤਕ ਦੇ ਕੋਲ ਰੱਖਦੇ ਹਨ। ਇਸ ਪ੍ਰਕਿਰਿਆ ਨਾਲ ਉਨ੍ਹਾਂ ਦਾ ਮਕਸਦ ਇਹ ਹੈ ਕਿ ਜਦੋਂ ਕਬਰ

ਵਿੱਚ ਮ੍ਰਿਤਕ ਨੂੰ ਸਵਾਲ ਪੁੱਛੇ ਜਾਂਦੇ ਹਨ, ਤਾਂ ਉਹ ਵਿਅਕਤੀ ਸਵਾਲਾਂ ਦੇ ਜਵਾਬ ਦੇਣ ਵਿੱਚ ਅਡੋਲ ਰਹਿੰਦਾ ਹੈ।

## 3. ਦਫ਼ਨਾਉਣ ਵੇਲੇ ਕੁਰਆਨ ਪੜ੍ਹਨਾ (ਸੂਰਾਹ ਯਾਸੀਨ ਆਦਿ)

ਦਫ਼ਨਾਉਣ ਸਮੇਂ ਸੂਰਾ ਯਾਸੀਨ ਜਾਂ ਕਿਸੇ ਹੋਰ ਸੂਰਤ ਦਾ ਪਾਠ ਕਰਨਾ ਵੀ ਗੈਰ-ਸ਼ੱਰਈ ਅਭਿਆਸ ਹੈ। ਕੁਰਆਨ ਅਤੇ ਹਦੀਸ ਤੋਂ ਦਫ਼ਨਾਉਣ ਦੌਰਾਨ ਸੂਰਾ ਯਾਸੀਨ ਜਾਂ ਕੁਰਆਨ ਦੀ ਕਿਸੇ ਹੋਰ ਸੂਰਤ ਦਾ ਪਾਠ ਕਰਨ ਦਾ ਸਬੂਤ ਨਹੀਂ ਮਿਲਦਾ
ਇਸੇ ਤਰ੍ਹਾਂ, ਦਫ਼ਨਾਉਣ ਤੋਂ ਬਾਅਦ, ਨਬੀ (ﷺ) ਨੇ ਮ੍ਰਿਤਕ ਲਈ ਸਥਿਰਤਾ ਦੀ ਦੁਆ ਕਰਨਾ ਸਿਖਾਇਆ ਹੈ ਨਾ ਕਿ ਸੂਰਾ ਯਾਸੀਨ ਜਾਂ ਕਿਸੇ ਹੋਰ ਸੂਰਤ ਦਾ ਪਾਠ।

## 4. ਕੁਰਆਨ ਖਵਾਨੀ ਕਰਨਾ

ਭਾਰਤੀ ਉਪ-ਮਹਾਂਦੀਪ ਵਿੱਚ ਸਵਾਬ ਦੇ ਨਾਮ 'ਤੇ ਕੀਤੀਆਂ ਜਾਣ ਵਾਲੀਆਂ ਰਸਮਾਂ ਵਿੱਚੋਂ ਇੱਕ ਹੈ "ਕੁਰਆਨ ਖਵਾਨੀ"। ਸਾਡੇ ਅਜੋਕੇ ਸਮਾਜ ਵਿੱਚ ਇਹ ਰਸਮ "ਦੀਮਕ" ਵਾਂਗ ਹਰ ਘਰ ਵਿੱਚ ਪਾਈ ਜਾਂਦੀ ਹੈ, ਬਹੁਤ ਘੱਟ ਪਰਿਵਾਰ ਇਸ ਕਾਢ ਤੋਂ ਸੁਰੱਖਿਅਤ ਹਨ। ਅਜਿਹਾ ਹੁੰਦਾ ਹੈ ਕਿ ਇੱਕ ਮਦਰਸੇ ਦੇ ਵਿਦਿਆਰਥੀਆਂ ਨੂੰ ਘਰ ਬੁਲਾਇਆ ਜਾਂਦਾ ਹੈ ਅਤੇ ਕੁਰਆਨ ਦਾ ਪਾਠ ਕਰਨ ਦਾ ਪ੍ਰਬੰਧ ਕੀਤਾ ਜਾਂਦਾ ਹੈ। ਉਸ ਸਮੇਂ ਰੰਗ-ਬਿਰੰਗੇ ਭੋਜਨ ਦਾ ਪ੍ਰਬੰਧ ਕੀਤਾ ਜਾਂਦਾ ਹੈ। ਇਸ ਇਕੱਤਰਤਾ ਦੇ ਅੰਤ ਵਿੱਚ ਇਨ੍ਹਾਂ ਵਿਦਿਆਰਥੀਆਂ ਨੂੰ ਸੁਸ਼ੋਭਿਤ ਅਤੇ ਭੇਟਾ ਦੀ ਬਖਸ਼ਿਸ਼ ਕੀਤੀ ਜਾਂਦੀ ਹੈ। ਇਸ ਦਾ ਇੱਕ ਹੋਰ ਰੂਪ ਇਹ ਹੈ ਕਿ ਆਂਢ-ਗੁਆਂਢ ਦੀਆਂ ਔਰਤਾਂ ਨੂੰ ਕੁਰਆਨ ਪੜ੍ਹਨ ਲਈ ਬੁਲਾਇਆ ਜਾਂਦਾ ਹੈ ਅਤੇ ਉਨ੍ਹਾਂ ਵੱਲੋਂ ਮ੍ਰਿਤਕ ਨੂੰ ਸਵਾਬ ਬਖਸ਼ਿਆ ਜਾਂਦਾ ਹੈ। ਸਵਾਬ ਪਹੁੰਚਾਉਣ ਦੀ ਖ਼ਾਤਰ ਕੁਰਆਨ ਦੀ ਤਿਲਾਵਤ ਕਰਨ ਦਾ ਇਹ ਤਰੀਕਾ ਪੂਰੀ ਤਰ੍ਹਾਂ ਸ਼ਰੀਅਤ ਦੇ ਖ਼ਿਲਾਫ਼ ਹੈ।

## 5. ਕੁਲ, ਤੀਜਾ, ਨੌਵਾਂ, ਆਦਿ ਦੀਆਂ ਰਸਮਾਂ

ਸਵਾਬ ਦੀ ਖ਼ਾਤਰ ਕੁਝ ਪ੍ਰਚਲਿਤ ਰੀਤੀ ਰਿਵਾਜ ਹਨ ਜਿਨ੍ਹਾਂ ਨੂੰ ਲਾਜ਼ਮੀ ਮੰਨਿਆ ਜਾਂਦਾ ਹੈ। ਬੰਦਾ ਭਾਵੇਂ ਕਿੰਨਾ ਵੀ ਗਰੀਬ ਕਿਉਂ ਨਾ ਹੋਵੇ, ਉਹ ਇਨ੍ਹਾਂ ਰਸਮਾਂ ਨੂੰ ਨਿਭਾਉਣਾ ਜ਼ਰੂਰੀ ਸਮਝਦਾ ਹੈ। ਜੇਕਰ ਕੋਈ ਵਿਅਕਤੀ ਇਨ੍ਹਾਂ ਰਸਮਾਂ ਨੂੰ ਅਦਾ ਨਹੀਂ ਕਰਦਾ ਤਾਂ ਮੌਲਵੀ ਸਾਹਿਬ ਮ੍ਰਿਤਕ ਨੂੰ ਮੁਆਫ਼ ਕਰਨ ਦਾ ਵਾਅਦਾ ਕਰਦੇ ਹਨ ਅਤੇ ਪਰਿਵਾਰ ਨੂੰ ਕਿਸੇ ਤੋਂ ਕਰਜ਼ਾ ਲੈ ਕੇ ਇਨ੍ਹਾਂ ਰਸਮਾਂ ਕੁਲ, ਤੀਜਾ, ਨੌਵਾਂ, ਦਸਵੀਂ ਅਤੇ ਚਾਲੀਵੀਂ ਆਦਿ ਨੂੰ ਅਦਾ ਕਰਨ ਲਈ ਮਜਬੂਰ ਕਰਦੇ ਹਨ, ਅਜਿਹੇ ਰਿਵਾਜਾਂ ਨੂੰ ਲੋਕਾਂ ਨੇ ਆਪਣੇ ਉੱਤੇ ਥੋਪਿਆ ਹੈ, ਜਦੋਂ ਕਿ ਉਨ੍ਹਾਂ ਦਾ ਸ਼ਰੀਅਤ ਨਾਲ ਕੋਈ ਲੈਣਾ-ਦੇਣਾ ਨਹੀਂ ਹੈ। ਸਾਊਦੀ ਫਤਵਾ ਕਮੇਟੀ ਨੇ "ਰਹਿਤ ਚਾਲੀਵੀਂ " ਬਾਰੇ ਇੱਕ ਸਵਾਲ ਦਾ ਜਵਾਬ ਦਿੰਦੇ ਹੋਏ ਲਿਖਿਆ ਹੈ: ਰੀਤ ਚੇਹਲਮ (ਚਾਲੀਵੀਂ) ਮਨਾਉਣਾ ਫ਼ਿਰਓਨ ਦੀ ਰਸਮ ਹੈ। ਇਸਲਾਮ ਤੋਂ ਪਹਿਲਾਂ ਫ਼ਿਰਓਨ ਇਹ ਰਸਮ ਮਨਾਉਂਦੇ ਸਨ ਅਤੇ ਫਿਰ ਇਹ ਰਸਮ ਉਨ੍ਹਾਂ ਤੋਂ ਦੂਜੀਆਂ ਕੌਮਾਂ ਵਿੱਚ ਫੈਲ ਗਈ, ਇਸ ਲਈ ਇਹ ਬਹੁਤ ਹੀ ਮਾੜੀ ਕਾਢ ਹੈ। ਇਸਲਾਮ ਵਿੱਚ ਇਸਦਾ ਕੋਈ ਸੰਕਲਪ ਨਹੀਂ ਹੈ।

## 6. ਮ੍ਰਿਤਕ ਦੀ ਤਰਫੋਂ (ਕਜ਼ਾ) ਨਮਾਜ਼ ਅਦਾ ਕਰਨ ਦੀ ਇਜਾਜ਼ਤ ਨਹੀਂ ਹੈ

ਸੇਖ ਇਬਨੇ ਬਾਜ ਫ਼ਰਮਾਉਂਦੇ ਹਨ: ਮ੍ਰਿਤਕ ਦੀ ਤਰਫ ਤੋਂ ਨਮਾਜ਼ ਦੀ ਕਜ਼ਾ ਜਾਇਜ਼ ਨਹੀਂ, ਉਹ ਨਮਾਜ਼ ਮ੍ਰਿਤਕ ਨੇ ਕਿਸੇ ਕਾਰਣ ਨਾਲ ਛੱਡ ਦਿੱਤੀ ਹੋਵੇ ਜਾਂ ਬਿਨਾਂ ਕਿਸੇ ਕਾਰਣ, ਅਤੇ ਮ੍ਰਿਤਕ ਲਈ ਇਰਸਾਲ ਏ ਸਵਾਬ ਦੀ ਖ਼ਾਤਰ ਇਹ ਨਮਾਜ਼ ਪੜ੍ਹਨਾ ਠੀਕ ਨਹੀਂ ਹੈ ਕਿਉਂਕਿ ਇਸ ਸਬੰਧੀ ਸ਼ਰੀਅਤ ਵਿਚ ਕੋਈ ਦਲੀਲ ਮੌਜੂਦ ਨਹੀਂ ਹੈ।

## ਸ਼ਿਰਕ ਬਾਰੇ ਇਹ ਗੱਲਾਂ ਧਿਆਨ ਵਿੱਚ ਰੱਖੀਆਂ ਜਾਣ

## 1. ਜਿਆਦਾਤਰ ਸ਼ਿਰਕ ਕਰਨ ਵਾਲੇ ਨਾ ਤਾਂ ਅੱਲ੍ਹਾ ਦੀ ਜਾਤ, ਸਿਫ਼ਾਤ ਦਾ ਇਨਕਾਰ ਕਰਦਾ ਹੈ ਅਤੇ ਨਾ ਹੀ ਉਸਦੀ ਇਬਾਦਤ ਦਾ।

ਕਿ ਜਿਆਦਾਤਰ ਸ਼ਿਰਕ ਕਰਨ ਵਾਲਾ ਨਾ ਤਾਂ ਅੱਲ੍ਹਾ ਦੀ ਜਾਤ ਅਤੇ ਹੋਂਦ ਦਾ ਇਨਕਾਰ ਕਰਦਾ ਹੈ ਅਤੇ ਨਾ ਹੀ ਉਸਦੇ ਰੱਬ ਹੋਣ ਦਾ, (ਮਤਲਬ ਇਸ ਪੂਰੀ ਕਾਇਨਾਤ ਦੇ ਮਾਲਿਕ ਅਤੇ ਖ਼ਾਲਿਕ ਹੋਣ ਦਾ) ਅਤੇ ਨਾ ਹੀ ਉਸਦੀ ਇਬਾਦਤ ਦਾ।
ਪਰ ਉਹ ਇਬਾਦਤ ਦੇ ਅਜਿਹੇ ਢੰਗ ਤਰੀਕੇ ਇਖਤਿਆਰ ਕਰਦਾ ਹੈ ਕਿ ਜਿਸ ਨਾਲ ਉਹ ਅੱਲ੍ਹਾ ਤਾਅਲਾ ਦੀ ਸਿਫ਼ਾਤ (ਗੁਣਾਂ) ਵਾਲੀ ਤੌਹੀਦ ਵਿੱਚ
ਅਤੇ ਉਸਦੀ ਇਬਾਦਤ ਵਾਲੀ ਤੌਹੀਦ ਵਿੱਚ ,ਅਤੇ ਉਸਦੇ ਖ਼ਾਸ ਅਧਿਕਾਰਾਂ (ਹੁਕੂਕ) ਵਿੱਚ ਜਾਣੇ ਅਣਜਾਣੇ ਕਿਸੇ ਹੋਰ ਨੂੰ ਸ਼ਰੀਕ ,ਸਾਂਝੀ, ਹਿੱਸੇਦਾਰ, ਭਾਈਵਾਲ, ਭਾਗੀਵਾਲ , ਹਮਸਰ , ਹਮਪੱਲਾ ਬਣਾ ਲੈਂਦਾ ਹੈ ।
ਇਸ ਤਰਾਂ ਉਹ ਸ਼ੈਤਾਨ ਦੇ ਧੋਖੇ ਵਿੱਚ ਫਸਿਆ ਹੋਇਆ ਇਹ ਸਮਝਦਾ ਰਹਿੰਦਾ ਹੈ ਕਿ ਉਹ ਨੇਕ ਕੰਮ (ਇਬਾਦਤ) ਕਰ ਰਿਹਾ ਹੈ, ਜਦਕਿ ਅਸਲ ਵਿੱਚ ਉਹ ਸ਼ਿਰਕ ਕਰ ਰਿਹਾ ਹੁੰਦਾ ਹੈ ।

ਅਤੇ ਉਨ੍ਹਾਂ ਵਿਚੋਂ ਅਕਸਰ ਅੱਲ੍ਹਾ ਵਿੱਚ ਇਮਾਨ ਨਹੀਂ ਰੱਖਦੇ ਸਿਵਾਏ ਇਸਦੇ ਇਲਾਵਾ ਕਿ ਉਹ ਅੱਲ੍ਹਾ ਦੇ ਨਾਲ ਸ਼ਰੀਕ ਠਹਿਰਾਉਂਦੇ ਹਨ । [ਭਾਵ ਉਹ ਅੱਲ੍ਹਾ ਤਾਅਲਾ ਵਿੱਚ ਇਮਾਨ ਰੱਖਣ ਦੇ ਨਾਲ-ਨਾਲ ਸ਼ਿਰਕ ਵੀ ਕਰਦੇ ਹਨ ]
12:106

ਜਿਨ੍ਹਾਂ ਦੀ ਮਿਹਨਤ, ਯਤਨ ਇਸ ਸੰਸਾਰਕ ਜੀਵਨ ਵਿੱਚ ਹੀ ਵਿਅਰਥ ਹੋ ਗਿਆ ਜਦੋਂ ਕਿ ਉਹ ਸੋਚਦੇ ਸਨ ਕਿ ਉਹ ਆਪਣੇ ਕੰਮਾਂ (ਅਮਲਾਂ) ਨਾਲ ਚੰਗਿਆਈ (ਭਲਾ, ਨੇਕੀ) ਪ੍ਰਾਪਤ ਕਰ ਰਹੇ ਹਨ !
18:104

ਮੱਕੇ ਦੇ ਮੁਸ਼ਰਿਕਾਂ ਨੇ ਅੱਲ੍ਹਾ ਦੀ ਤੌਹੀਦ ਏ ਰੁਬੂਬੀਆ (ਰੱਬ ਹੋਣ) ਦੀ ਪੁਸ਼ਟੀ ਕੀਤੀ

(ਹੇ ਮੁਹੰਮਦ) ਜੇਕਰ ਤੁਸੀਂ ਉਨ੍ਹਾਂ ਨੂੰ ਪੁੱਛਦੇ ਹੋ:ਕਿ ਆਕਾਸ਼ ਅਤੇ ਧਰਤੀ ਨੂੰ ਕਿਸ ਨੇ ਬਣਾਇਆ ਹੈ, ਤਾਂ ਉਹ ਜ਼ਰੂਰ ਕਹਿਣਗੇ: ਅੱਲ੍ਹਾ ਨੇ , ਤਾਂ ਕਹੋ: ਅਲਹਮ-ਦੁ-ਲਿੱਲ-ਲਾਹ (ਸਾਰੀ ਵਡਿਆਈ ਅਤੇ ਸ਼ੁਕਰਾਨਾ ਅੱਲ੍ਹਾ ਲਈ ਹੈ), ਪਰ ਉਨ੍ਹਾਂ ਵਿੱਚੋਂ ਬਹੁਤੇ ਨਹੀਂ ਜਾਣਦੇ।
31:25

ਅਤੇ ਸੱਚਮੁੱਚ, ਜੇ ਤੁਸੀਂ ਉਨ੍ਹਾਂ ਨੂੰ ਪੁੱਛਦੇ ਹੋ: ਆਕਾਸ਼ ਅਤੇ ਧਰਤੀ ਨੂੰ ਕਿਸ ਨੇ ਬਣਾਇਆ? ਯਕੀਨਨ, ਉਹ ਕਹਿਣਗੇ: ਅੱਲ੍ਹਾ ਨੇ (ਬਣਾਇਆ ਹੈ)।
39:38

ਜੇ ਤੁਸੀਂ ਉਨ੍ਹਾਂ ਨੂੰ ਪੁੱਛੋ: ਆਕਾਸ਼ ਅਤੇ ਧਰਤੀ ਨੂੰ ਕਿਸ ਨੇ ਬਣਾਇਆ ਹੈ ਅਤੇ ਸੂਰਜ ਅਤੇ ਚੰਦਰਮਾ ਨੂੰ ਆਪਣੇ ਅਧੀਨ ਕਿਸ ਨੇ ਕੀਤਾ ਹੈ? ਉਹ ਜ਼ਰੂਰ ਜਵਾਬ ਦੇਣਗੇ: "ਅੱਲ੍ਹਾ ਨੇ" ਫਿਰ ਉਹ ਕਿਵੇਂ ਭਟਕ ਗਏ ਹਨ?
29:61
(ਫਿਰ ਉਹ ਕਿਸ ਵਜ੍ਹਾ,ਕਿਸ ਗੱਲ ਕਰਕੇ ਕੁਰਾਹੇ ਪਏ ਹੋਏ ਹਨ?)

ਜੇ ਤੁਸੀਂ ਉਨ੍ਹਾਂ ਨੂੰ ਪੁੱਛੋ: ਕੌਣ ਆਕਾਸ਼ ਤੋਂ ਪਾਣੀ (ਮੀਂਹ) ਵਰਸਾਉਂਦਾ ਹੈ, ਅਤੇ ਇਸ ਨਾਲ ਧਰਤੀ ਨੂੰ ਬੇਜਾਨ ਹੋਣ ਤੋਂ ਬਾਅਦ ਜੀਵਨ ਦਿੰਦਾ ਹੈ? ਉਹ ਜ਼ਰੂਰ ਜਵਾਬ ਦੇਣਗੇ: "ਅੱਲ੍ਹਾ." ਕਹੋ: ਅਲਹਮ-ਦੁ-ਲਿੱਲ-ਲਾਹ (ਸਾਰੀ ਵਡਿਆਈ ਅਤੇ ਸ਼ੁਕਰਾਨਾ ਅੱਲ੍ਹਾ ਲਈ ਹੈ) (ਅੱਲ੍ਹਾ ਦੀ ਉਸਤਤ ਕਰੋ)
ਨਹੀਂ! ਬਲਕਿ ਉਨ੍ਹਾਂ ਵਿਚੋਂ ਬਹੁਤੇ ਅਕਲ ਨਹੀਂ ਰੱਖਦੇ (ਅਕਲ ਤੋਂ ਕੰਮ ਨਹੀਂ ਲੈਂਦੇ) (ਉਹਨਾਂ ਵਿੱਚੋਂ ਬਹੁਤਿਆਂ ਨੂੰ ਕੋਈ ਸਮਝ ਨਹੀਂ ਹੈ)
29:63

ਅਤੇ ਜੇ ਤੁਸੀਂ ਉਨ੍ਹਾਂ ਨੂੰ ਪੁੱਛੋ, ਆਕਾਸ਼ ਅਤੇ ਧਰਤੀ ਨੂੰ ਕਿਸ ਨੇ ਬਣਾਇਆ ਹੈ? ਉਹ ਜ਼ਰੂਰ ਕਹਿਣਗੇ: ਅਲ ਅਜੀਜ਼ ਅਲ ਅਲੀਮ ਨੇ (ਸਰਬ-ਸ਼ਕਤੀਮਾਨ, ਸਰਬ-ਜਾਣਨ ਵਾਲੇ ਨੇ)
43:9

(ਹੇ ਮੁਹੰਮਦ) ਕਹੋ: ਤੁਹਾਨੂੰ ਅਕਾਸ਼ ਅਤੇ ਧਰਤੀ ਵਿੱਚੋਂ ਰਿਜ਼ਕ ਕੌਣ ਪ੍ਰਦਾਨ ਕਰਦਾ ਹੈ? ਜਾਂ ਕੌਣ ਸੁਣਨ ਅਤੇ ਵੇਖਣ ਨੂੰ ਕਾਬੂ ਕਰਦਾ ਹੈ (ਜਾਂ ਸੁਣਨ ਅਤੇ ਦੇਖਣ ਦਾ ਮਾਲਕ ਕੌਣ ਹੈ?) ਅਤੇ ਅਤੇ ਕੌਣ ਜੀਉਂਦਿਆਂ ਨੂੰ ਮੁਰਦਿਆਂ ਵਿੱਚੋਂ ਬਾਹਰ ਕੱਢਦਾ ਹੈ ਅਤੇ ਮੁਰਦਿਆਂ ਨੂੰ ਜੀਉਂਦਿਆਂ ਵਿੱਚੋਂ? ਅਤੇ ਕੌਣ ਹਰ ਕੰਮ ਦਾ ਪ੍ਰਬੰਧ ਕਰਦਾ ਹੈ? ਉਹ ਕਹਿਣਗੇ: "ਅੱਲ੍ਹਾ." ਤਾਂ ਆਖੋ: ਫਿਰ ਕੀ ਤੁਸੀਂ ਉਸ ਤੋਂ ਨਹੀਂ ਡਰੋਗੇ? (ਕੀ ਤੁਸੀਂ ਅੱਲ੍ਹਾ ਦੀ ਇਬਾਦਤ ਵਿੱਚ ਸ਼ਰੀਕ ਬਣਾ ਲੈਣ ਕਰਕੇ, ਅੱਲ੍ਹਾ ਦੀ ਸਜ਼ਾ ਤੋਂ ਨਹੀਂ ਡਰੋਗੇ) ?
10:31

## 2. ਸ਼ਿਰਕ ਮੂਰਤੀਆਂ ਤੱਕ ਹੀ ਸੀਮਿਤ ਨਹੀਂ ਹੈ

ਅਤੇ ਇਸ ਵਿੱਚ ਨਬੀਆਂ, ਫਰਿਸ਼ਤਿਆਂ, ਜਿੰਨਾਂ ਅਤੇ ਨੇਕ ਲੋਕਾਂ ਦੀ ਕਿਸੇ ਵੀ ਪ੍ਰਕਾਰ ਦੀ ਇਬਾਦਤ, ਜਿਵੇਂ ਕਿ ਉਹਨਾਂ ਤੋਂ ਦੁਆ, ਰੁਕੂ ,ਸੱਜਦਾ ਆਦਿ ਕਰਨਾ, ਅਤੇ ਉਹਨਾਂ ਤੋਂ ਹੀ ਸਫ਼ਆਤ (ਸਿਫਾਰਸ਼,ਵਿਚੋਲਗੀ) ਦੀ ਮੰਗ ਕਰਨਾ ਆਦਿ ਵੀ ਸ਼ਾਮਲ ਹੈ

### ਨਬੀਆਂ ਦੀ ਇਬਾਦਤ

ਅਤੇ [ਉਸ ਦਿਨ ਤੋਂ ਡਰੋ] ਜਦੋਂ ਅੱਲ੍ਹਾ (ਕਿਆਮਤ ਦੇ ਦਿਨ) ਕਹੇਗਾ: ਹੇ ਈਸਾ ਮਰੀਅਮ ਦੇ ਪੁੱਤਰ! ਕੀ ਤੁਸੀਂ ਲੋਕਾਂ ਨੂੰ ਕਿਹਾ ਸੀ: ਕਿ 'ਅੱਲ੍ਹਾ ਨੂੰ ਛੱਡ ਕੇ ਮੇਰੀ ਅਤੇ ਮੇਰੀ ਮਾਂ ਦੀ ਇਬਾਦਤ ਕਰੋ?' ਉਹ ਕਹੇਗਾ, ਤੂੰ ਪਾਕ ਹੈਂ ! ( ਤੇਰੀ ਮਹਿਮਾ ਹੈ!) ਮੇਰੇ ਕੋਲ ਅਜਿਹੀ ਗੱਲ ਆਖਣ ਦਾ ਕੋਈ ਹੱਕ ਨਹੀਂ, ਜੇ ਮੈਂ ਅਜਿਹੀ ਗੱਲ ਕਹੀ ਹੁੰਦੀ, ਤਾਂ ਤੁਸੀਂ ਇਹ ਜਾਣ ਜਾਂਦੇ ( ਤਾਂ ਤੁਹਾਨੂੰ ਜ਼ਰੂਰ ਪਤਾ ਹੁੰਦਾ), ਤੁਸੀਂ ਜਾਣਦੇ ਹੋ ਕਿ ਮੇਰੇ ਅੰਦਰ ਕੀ ਹੈ-ਪਰ ਮੈਂ ਨਹੀਂ ਜਾਣਦਾ ਕਿ ਤੁਹਾਡੇ ਅੰਦਰ ਕੀ ਹੈ, ਅਤੇ ਸੱਚਮੁੱਚ, ਤੂੰ ਹੀ, ਕੇਵਲ ਤੂੰ ਹੀ ਹੈਂ, ਜੋ ਸਭ ਕੁਝ ਅਣਦੇਖੇ, ਗੁਪਤ ਅਤੇ ਅਦ੍ਰਿਸ਼ਟ ਨੂੰ ਜਾਣਦਾ ਹੈ।
5:116

### ਫਰਿਸ਼ਤਿਆਂ ਅਤੇ ਜਿੰਨਾਂ ਦੀ ਇਬਾਦਤ

ਅਤੇ (ਉਸ ਦਿਨ ਨੂੰ ਯਾਦ ਕਰੋ) ਜਦੋਂ ਉਹ ਉਨ੍ਹਾਂ ਸਾਰਿਆਂ ਨੂੰ ਇਕੱਠਾ ਕਰੇਗਾ, ਅਤੇ ਫਿਰ ਫਰਿਸ਼ਤਿਆਂ ਨੂੰ ਕਹੇਗਾ: ਕੀ ਇਹ ਲੋਕ ਤੁਹਾਡੀ ਇਬਾਦਤ ਕਰਦੇ ਸਨ? ਉਹ ਕਹਿਣਗੇ, ਤੂੰ ਪਾਕ ਹੈਂ! [ਹੇ ਅੱਲ੍ਹਾ] ਤੁਸੀਂ ਹੀ ਉਨ੍ਹਾਂ ਦੀ ਬਜਾਏ ਸਾਡੇ ਵਲੀ (ਰੱਬ) ਹੋ, ਸਗੋਂ ਉਹ ਜਿੰਨਾਂ ਦੀ ਪੂਜਾ ਕਰਦੇ ਸਨ, ਉਨ੍ਹਾਂ ਵਿੱਚੋਂ ਬਹੁਤੇ ਉਨ੍ਹਾਂ ਨੂੰ ਮੰਨਣ ਵਾਲੇ ਸਨ
34:40-41

ਅਤੇ ਮਨੁੱਖਜਾਤੀ ਵਿੱਚ ਅਜਿਹੇ ਪੁਰਸ਼ ਸਨ ਜਿਨ੍ਹਾਂ ਨੇ ਮਰਦ ਜਿੰਨਾਂ ਦੀ ਪਨਾਹ ਲਈ, ਇਸ ਤਰ੍ਹਾਂ ਉਨ੍ਹਾਂ (ਮਨੁੱਖਜਾਤੀ ਦੇ ਪੁਰਸ਼ਾਂ) ਨੇ ਸਿਰਫ਼ ਉਨ੍ਹਾਂ (ਜਿੰਨਾਂ) ਦੇ ਬੋਝ [ਯਾਨੀ

ਪਾਪ, ਅਪਰਾਧ,ਅਤੇ ਸ਼ਰਕਸ਼ੀ] ਵਿੱਚ ਹੀ ਵਧਾ ਕੀਤਾ (ਜਾਂ ਜਿੰਨਾਂ ਨੇ ਮਨੁੱਖਜਾਤੀ ਦੇ ਗੁਨਾਹਾਂ ਵਿੱਚ ਵਾਧਾ ਕੀਤਾ)।
72:6

## ਮੁਰਦਿਆਂ ਦੀ ਇਬਾਦਤ

ਜੇ ਤੁਸੀਂ ਉਨ੍ਹਾਂ ਨੂੰ ਪੁਕਾਰਦੇ ਹੋ, ਤਾਂ ਉਹ ਤੁਹਾਡੀ ਪੁਕਾਰ ਨਹੀਂ ਸੁਣਦੇ, ਅਤੇ (ਜੇਕਰ) (ਬਿਲ-ਫ਼ਰਜ) ਉਨ੍ਹਾਂ ਨੇ ਸੁਣ (ਵੀ ਲਿਆ), ਤਾਂ ਉਹ ਤੁਹਾਨੂੰ ਜਵਾਬ ਨਹੀਂ ਦੇ ਸਕਦੇ। ਅਤੇ ਕਿਆਮਤ ਦੇ ਦਿਨ ਉਹ ਤੁਹਾਡੀ ਇਬਾਦਤ ਤੋਂ ਇਨਕਾਰ ਕਰ ਦੇਣਗੇ
35:14

## ਕੀ ਉਹਨਾਂ ਕਬਰਾਂ ਨੂੰ ਵੀ ਮੂਰਤੀਆਂ ਹੀ ਕਿਹਾ ਜਾਵੇਗਾ, ਜਿਹਨਾਂ ਦੀ ਇਬਾਦਤ ਕੀਤੀ ਜਾਂਦੀ ਹੈ?

ਇਬਾਦਤ ਦੇ ਲਿਹਾਜ ਤੋਂ ਕਬਰਾਂ ਵੀ ਮੂਰਤੀਆਂ ਹੀ ਹਨ, ਬਸ ਫਰਕ ਸਿਰਫ਼ ਇਹ ਹੈ ਕਿ ਇੱਕ ਖੜੀ ਮੂਰਤੀ ਹੈ, ਇੱਕ ਲੰਬੀ ਪਈ ਮੂਰਤੀ ਹੈ।

ਜਦ ਇੱਕ, ਹੱਥ ਨਾਲ ਬਣਾਈ ਮੂਰਤੀ ਜਾਂ ਬੁੱਤ (ਖੜੀ ਮੂਰਤੀ) ਦੇ ਅੱਗੇ ਇਬਾਦਤ ਕਰਨਾ ਸ਼ਿਰਕ ਹੈ, ਤਾਂ ਕਬਰਾਂ (ਲੰਬੀ ਪਈ ਮੂਰਤੀ) ਅੱਗੇ ਇਬਾਦਤ ਕਰਨਾ ਵੀ ਸ਼ਿਰਕ ਹੈ।

ਅਸੀਂ (ਮੁਸਲਿਮ) ਇੱਕ ਹਿੰਦੂ ਧਰਮ ਨੂੰ ਮੰਨਣ ਵਾਲੇ ਨੂੰ ਮੂਰਤੀ ਪੂਜਕ ਆਖਦੇ ਹਾਂ,ਕਿਉਂਕਿ ਉਹ ਆਪਣੀ ਮੂਰਤੀ ਅੱਗੇ ਦੁਆ, ਫਰਿਆਦ, ਪੁਕਾਰ, ਸੱਜਦਾ, ਰੁਕੂ, ਹੱਦ ਦਰਜਾ ਇੱਜਤ, ਇਕਰਾਮ, ਅਜ਼ਿਜੀ ਕਰਦਾ ਹੈ, ਉਸ ਮੂਰਤੀ ਨਾਲ ਹੱਦ ਦਰਜਾ ਮੁਹੱਬਤ ਕਰਦਾ ਹੈ, ਉਸਨੂੰ ਦੁੱਖ ਤਕਲੀਫ ਦੂਰ ਕਰਨ ਵਾਲਾ ਮੰਨਦਾ ਹੈ, ਔਲਾਦ,

ਰਿਜ਼ਕ ਦੇਣ ਵਾਲਾ ਮੰਨਦਾ ਹੈ, ਉਹ ਮੂਰਤੀ ਨੂੰ ਸਭ ਕੁੱਝ ਸੁਣਨ ,ਦੇਖਣ ਅਤੇ ਜਾਣਨ ਵਾਲਾ ਸਮਝਦਾ ਹੈ, ਤਾਂ ਉਹ ਸਾਡੇ ਨਜਦੀਕ ਮੁਸ਼ਰਿਕ ਕਹਿਲਵਾਉਂਦਾ ਹੈ,
ਅਤੇ ਅਸੀਂ ਇਸ ਗੱਲ ਤੇ ਫਖਰ ਕਰਦੇ ਹਾਂ ਕਿ ਅਸੀਂ ਅੱਲ੍ਹਾ ਤੋਂ ਇਲਾਵਾ ਕਿਸੇ ਦੀ ਇਬਾਦਤ ਨਹੀਂ ਕਰਦੇ, ਤੇ ਸਾਡੇ ਵਿੱਚੋਂ ਹੀ ਬਹੁਤ ਸਾਰੇ ਲੋਕ ਕਬਰਾਂ ਤੇ ਜਾਂਦੇ ਹਨ ਅਤੇ ਉਸ ਕਬਰ (ਲੰਬੀ ਪਈ ਮੂਰਤੀ) ਅੱਗੇ ਦੁਆ, ਫਰਿਆਦ, ਪੁਕਾਰ, ਸੱਜਦਾ, ਰੁਕੂ, ਹੱਦ ਦਰਜਾ ਇੱਜਤ, ਇਕਰਾਮ, ਅਜ਼ਿਜੀ ਕਰਦੇ ਹਨ, ਉਸ ਕਬਰ ਨਾਲ ਹੱਦ ਦਰਜਾ ਮੁਹੱਬਤ ਕਰਦੇ ਹਨ, ਉਸਨੂੰ ਦੁੱਖ ਤਕਲੀਫ ਦੂਰ ਕਰਨ ਵਾਲਾ ਮੰਨਦੇ ਹਨ, ਔਲਾਦ, ਰਿਜ਼ਕ ਦੇਣ ਵਾਲਾ ਮੰਨਦੇ ਹਨ, ਉਹ ਕਬਰ ਵਾਲੇ ਨੂੰ ਸਭ ਕੁੱਝ ਸੁਣਨ ,ਦੇਖਣ ਅਤੇ ਜਾਣਨ ਵਾਲਾ ਸਮਝਦੇ ਹਨ, ਕੀ ਇਹ ਸ਼ਿਰਕ ਨਹੀਂ ਹੈ ?
ਕੀ ਇਹਨਾਂ ਦੋਵਾਂ ਵਿੱਚ ਕੋਈ ਵੀ ਅੰਤਰ ਹੈ ?

ਜੇ ਕੋਈ ਇਹ ਕਹਿਣ ਦੀ ਕੋਸ਼ਿਸ਼ ਕਰੇ ਕਿ ਕਬਰ ਨੂੰ ਮੂਰਤੀ ਕਿਵੇ ਕਿਹਾ ਜਾ ਸਕਦਾ ਹੈ?
ਤਾਂ ਉਸਨੂੰ ਕੁਰਆਨ ਅਤੇ ਹਦੀਸ ਤੇ ਗੌਰ ਕਰਨੀ ਚਾਹੀਦੀ ਹੈ, ਹਰ ਉਹ ਚੀਜ ਜਿਸਦੀ ਅੱਲ੍ਹਾ ਤੋਂ ਇਲਾਵਾ ਇਬਾਦਤ ਕੀਤੀ ਜਾਵੇ, ਉਹ ਇੱਕ ਬੁੱਤ ਹੀ ਹੈ।
ਜਿਵੇਂ ਕਿ ਨਬੀ (ﷺ) ਨੇ ਖੁਦ ਆਪਣੀ ਕਬਰ ਬਾਰੇ, ਅੱਲ੍ਹਾ ਅੱਗੇ ਇਹ ਦੁਆ ਕੀਤੀ ਕਿ ਹੇ ਅੱਲ੍ਹਾ ਮੇਰੀ ਕਬਰ ਨੂੰ ਮੂਰਤੀ-ਬੁੱਤ ਨਾ ਬਣਨ ਦੇਈਂ ਕਿ ਜਿਸਦੀ ਇਬਾਦਤ ਕੀਤੀ ਜਾਵੇ।

ਨਬੀ (ﷺ) ਨੇ ਫ਼ਰਮਾਇਆ
ਐ ਅੱਲ੍ਹਾ ਮੇਰੀ ਕਬਰ ਨੂੰ ਵਸਨ (ਸਨਮ,ਬੁੱਤ,ਮੂਰਤੀ) ਨਾ ਬਣਾਈ (ਕਿ ਜਿਸਦੀ ਇਬਾਦਤ ਕੀਤੀ ਜਾਵੇ)
ਮੁਸਨਦ ਹੁਮੈਦੀ 1031 (ਸਨਦ ਹਸਨ)

ਇਸ ਹਦੀਸ ਤੋਂ ਪਤਾ ਲੱਗਦਾ ਹੈ ਕਿ ਇੱਕ ਕਬਰ ਵੀ ਮੂਰਤੀ ਜਾਂ ਬੁੱਤ ਹੀ ਹੈ,ਜਿਸਦੀ ਇਬਾਦਤ ਕੀਤੀ ਜਾ ਰਹੀ ਹੈ।

ਔਸਾਨ (ਵਸਨ,ਸਨਮ,ਅਸਨਾਮ) ਇਸਦਾ ਮਤਲਬ ਹਰ ਉਹ ਚੀਜ ਹੁੰਦੀ ਹੈ, ਜਿਸਦੀ ਅੱਲ੍ਹਾ ਤੋਂ ਇਲਾਵਾ ਇਬਾਦਤ ਕੀਤੀ ਜਾਂਦੀ ਹੈ, ਭਾਂਵੇ ਉਹ ਕੋਈ ਮੂਰਤੀ, ਪੱਥਰ, ਦਰੱਖਤ, ਬੁੱਤ,ਜਾਂ ਫਿਰ ਕੋਈ ਕਬਰ ਹੋਵੇ (ਬਸ ਫਰਕ ਸਿਰਫ਼ ਇੰਨਾ ਹੈ ਕਿ ਬੁੱਤ ਖੜੀ ਮੂਰਤੀ ਹੈ ਅਤੇ ਕਬਰ ਲੰਬੀ ਪਈ ਮੂਰਤੀ ਹੈ, ਜਿਸਦੀ ਇਬਾਦਤ ਕੀਤੀ ਜਾਂਦੀ ਹੈ)

ਵਸਨ-ਔਸਾਨ (ਬੁੱਤ-ਬੁੱਤਾਂ)
ਸਨਮ-ਅਸਨਾਮ (ਮੂਰਤੀ-ਮੂਰਤੀਆਂ)

ਕੁਰਆਨ ਵਿੱਚ ਅੱਲ੍ਹਾ ਤਾਅਲਾ ਦਾ ਫਰਮਾਨ ਹੈ।
(ਇਬਰਾਹੀਮ ਨੇ ਕਿਹਾ) ਅੱਲ੍ਹਾ ਦੀ ਕਸਮ, ਮੈਂ ਤੁਹਾਡੀਆਂ ਅਸਨਾਮ (ਮੂਰਤੀਆਂ,ਬੁੱਤਾਂ) ਨੂੰ (ਨਾਸ਼ ਕਰਨ ਦੀ) ਯੋਜਨਾ ਬਣਾਵਾਂਗਾ ਤੁਹਾਡੇ ਮੁੜਨ ਅਤੇ ਚਲੇ ਜਾਣ ਤੋਂ ਬਾਅਦ।
[(ਇਬਰਾਹੀਮ ਨੇ ਕਿਹਾ) [ਮੈਂ ਅੱਲ੍ਹਾ ਦੀ ਸੌਂਹ ਖਾਂਦਾ ਹਾਂ, ਤੁਹਾਡੇ ਮੁੜਨ ਅਤੇ ਚਲੇ ਜਾਣ ਤੋਂ ਬਾਅਦ ਮੈਂ ਤੁਹਾਡੀਆਂ ਅਸਨਾਮ (ਮੂਰਤੀਆਂ,ਬੁੱਤਾਂ) ਦੇ ਵਿਰੁੱਧ ਜ਼ਰੂਰ ਯੋਜਨਾ ਬਣਾਵਾਂਗਾ।]
21:57

ਹਦੀਸ ਮੇਰੀ ਕਬਰ ਨੂੰ ਮਸਜਿਦ ਨਾ ਬਣਾ ਲੈਣਾ ਦੀ ਵਿਆਖਿਆ
ਇਬਨੇ ਰਜਬ ਇਸ ਹਦੀਸ ਦੀ ਵਿਆਖਿਆ ਵਿੱਚ ਲਿਖਦੇ ਹਨ
ਇਬਨੇ ਅਬਦ ਅਲ-ਬਰ ਨੇ ਕਿਹਾ: ਵਸਨ, ਮੂਰਤੀ ਨੂੰ ਕਿਹਾ ਜਾਂਦਾ ਹੈ
ਨਬੀ (ﷺ) ਨੇ ਫ਼ਰਮਾਇਆ ਹੈ ਕਿ ਮੇਰੀ ਕਬਰ ਨੂੰ ਸਨਮ ਨਾ ਬਣਾਉਣਾ, ਕਿ ਤੁਸੀਂ ਇਸ ਵੱਲ ਨਮਾਜ਼ ਅਦਾ ਕਰੋ, ਇਸ ਵੱਲ ਸੱਜਦਾ ਕੀਤਾ ਜਾਵੇ ਜਾ ਕੇ ਤੁਸੀਂ ਇਸਦੀ ਇਬਾਦਤ ਕਰੋ। ਯਕੀਨਨ, ਅੱਲ੍ਹਾ ਅਜਿਹੀਆਂ ਹਰਕਤਾਂ ਕਰਨ ਵਾਲਿਆਂ ਤੋਂ ਬਹੁਤ ਨਾਰਾਜ਼ ਹੁੰਦਾ ਹੈ। ਰਸੂਲੁੱਲਾ ਸ. ਆਪਣੇ  ਸਾਥੀਆਂ ਅਤੇ ਸਮੁੱਚੀ ਉਮਾਹ ਨੂੰ ਪਿਛਲੀਆਂ ਉੱਮਤਾਂ ਦੀਆਂ ਬੁਰਾਈਆਂ ਦੇ ਵਿਰੁੱਧ ਚੇਤਾਵਨੀ ਦਿੰਦੇ,ਜਿਨ੍ਹਾਂ ਨੇ ਆਪਣੇ

ਨਬੀ (ﷺ)ਆਂ ਦੀਆਂ ਕਬਰਾਂ ਵਿਚਕਾਰ ਨਮਾਜ਼ ਅਦਾ ਕੀਤੀ ਅਤੇ ਇਨ੍ਹਾਂ ਕਬਰਾਂ ਨੂੰ ਕਿਬਲਾ ਅਤੇ ਸਜਦਾ ਕਰਨ ਦੇ ਸਥਾਨਾਂ ਵਜੋਂ ਬਣਾ ਬੈਠੇ ਸੀ।
ਜਿਸ ਤਰ੍ਹਾਂ ਮੂਰਤੀ ਪੂਜਕ ਉਨ੍ਹਾਂ ਦੀਆਂ ਮੂਰਤੀਆਂ ਅੱਗੇ ਮੱਥਾ ਟੇਕ ਕੇ ਉਨ੍ਹਾਂ ਨੂੰ ਸ਼ਰਧਾਂਜਲੀ ਭੇਟ ਕਰਦੇ ਹਨ ਅਤੇ ਉਹਨਾਂ ਦੀ ਤਾਅਜੀਮ (ਹੱਦ ਤੋਂ ਵੱਧ ਇੱਜਤ, ਸਤਿਕਾਰ) ਕਰਦੇ, ਅਤੇ ਇਹ ਸ਼ਿਰਕ ਏ ਅਕਬਰ ਹੈ।
ਅੱਲ੍ਹਾ ਦੇ ਨਬੀ (ﷺ) ਆਪਣੀ ਉੱਮਤ ਨੂੰ ਦੱਸਦੇ ਸਨ ਕਿ ਇਨ੍ਹਾਂ ਬੁਰੇ-ਭੈੜੇ ਮਾਮਲਿਆਂ ਵਿੱਚ ਅੱਲ੍ਹਾ ਦੀ ਨਾਰਾਜ਼ਗੀ ਅਤੇ ਗੁੱਸਾ ਕਿੰਨਾ ਹੈ ਅਤੇ ਇਹ ਉਨ੍ਹਾਂ ਮਾਮਲਿਆਂ ਵਿੱਚੋਂ ਇੱਕ ਹੈ ਜਿਸ ਨਾਲ ਅੱਲ੍ਹਾ ਰਾਜ਼ੀ (ਖੁਸ਼) ਨਹੀਂ ਹੁੰਦਾ ਹੈ। ਤੁਹਾਡੀ ਇਹ ਧਮਕੀ ਇਸ ਡਰ ਕਾਰਨ ਸੀ ਕਿ ਕਿਤੇ ਇਹ ਉੱਮਤ ਵੀ ਇਸ ਗੱਲ (ਸ਼ਿਰਕ) ਤੋਂ ਪ੍ਰਭਾਵਿਤ ਹੋ ਜਾਵੇ ਅਤੇ ਉਨ੍ਹਾਂ ਦਾ ਪਾਲਣ ਕਰਨ ਲੱਗ ਜਾਵੇ। ਅੱਲ੍ਹਾ ਦੇ ਨਬੀ (ﷺ) ਅਹਿਲੇ ਕਿਤਾਬ ਅਤੇ ਸਾਰੇ ਕਾਫ਼ਰਾਂ ਦਾ ਵਿਰੋਧ ਕਰਨਾ ਪਸੰਦ ਕਰਦੇ ਸਨ, ਅਤੇ ਉਹ ਆਪਣੀ ਉੱਮਤ ਉੱਤੇ ਉਨ੍ਹਾਂ ਦੇ ਪਿੱਛੇ ਚੱਲਣ ਦਾ ਡਰ ਮਹਿਸੂਸ ਕਰਦੇ ਸਨ। ਇਸ ਲਈ ਆਪ ਨੇ ਫ਼ਰਮਾਇਆ ਕਿ ਤੁਸੀਂ ਜ਼ਰੂਰ ਬਿਲ ਜ਼ਰੂਰ  ਉਹਨਾਂ ਪਹਿਲੇ ਲੋਕਾਂ ਦੀ ਪੈਰਵੀ ਕਰਨ ਲੱਗ ਜਾਵੋਗੇ। (ਇਬਨੇ ਅਬਦ ਅਲ-ਬਰ ਦਾ ਕਲਾਮ ਖਤਮ)
ਇਬਨੇ ਰਜਬ ਕਹਿੰਦੇ ਹਨ ਕਿ ਇਬਨੇ ਅਬਦ ਅਲ-ਬਰ ਨੇ ਜੋ ਜ਼ਿਕਰ ਕੀਤਾ ਹੈ, ਇਹ ਹਦੀਸ ਉਸਦਾ ਸਮਰਥਨ ਕਰਦੀ ਹੈ ਕਿ ਨਬੀ (ﷺ) ਆਪਣੀ ਬਿਮਾਰੀ (ਜਿਸ ਵਿੱਚ ਉਹਨਾਂ ਦੀ ਵਫ਼ਾਤ ਹੋ ਗਈ) ਦੇ ਦੌਰਾਨ ਇਸ ਕੰਮ ਤੋਂ ਡਰਾਉਂਦੇ ਰਹੇ, ਜਿਵੇਂ ਕਿ ਆਇਸ਼ਾ ਅਤੇ ਇਬਨੇ ਅੱਬਾਸ ਦੀ ਹਦੀਸ ਵਿੱਚ ਦੱਸਿਆ ਗਿਆ ਹੈ।
(ਫਤਹੁਲ ਬਾਰੀ ਸ਼ਰਹ ਸਹੀ ਬੁਖਾਰੀ, ਇਬਨੇ ਰਜਬ ਜ2, ਪੰਨਾ 197 ਹ 435-436)

3. ਮੁਸ਼ਰਿਕ ਆਪਣੇ ਸ਼ਿਰਕ ਬਾਰੇ ਕਦੇ ਨਹੀਂ ਮੰਨਦੇ, ਬਲਕਿ ਉਹ ਤਾਂ ਕਿਆਮਤ ਵਾਲੇ ਦਿਨ ਵੀ ਇਸ ਤੋਂ ਮੁਕਰਨ ਦੀ ਕੋਸ਼ਿਸ ਕਰਨਗੇ।

ਹੇ ਸਾਡੇ ਰੱਬ,ਅੱਲ੍ਹਾ ਤੇਰੀ ਸੌਂਹ, ਅਸੀਂ ਮੁਸ਼ਰਿਕ ਨਹੀਂ ਸੀ,
(ਇਹਨਾਂ ਨੂੰ ਜਵਾਬ ਦਿੱਤਾ ਜਾਵੇਗਾ) ਦੇਖੋ! ਉਹ ਆਪਣੇ ਵਿਰੁੱਧ (ਆਪਣੇ ਆਪ ਬਾਰੇ) ਕਿਵੇਂ ਝੂਠ ਬੋਲਣਗੇ ! ਪਰ ਜੋ (ਝੂਠ) (ਸ਼ਿਰਕ, ਅਖੌਤੀ ਸ਼ਰੀਕ) ਉਹਨਾਂ ਨੇ ਘੜਿਆ ਹੈ ਉਹ ਉਹਨਾਂ ਤੋਂ ਅਲੋਪ ਹੋ ਜਾਵੇਗਾ। (ਉਹਨਾਂ ਤੋਂ ਉਹੀ ਗੁਆਚ ਜਾਵੇਗਾ ਜੋ ਉਹਨਾਂ ਨੇ ਖੋਜਿਆ ਸੀ)
6:23-24

ਕੋਈ ਇਨਸਾਨ ਕਬਰਾਂ ਦੇ ਕੋਲ ਨਮਾਜ ਲਈ, ਜਾਂ ਬਰਕਤ ਹਾਸਿਲ ਕਰਨ ਦੀ ਨੀਅਤ ਨਾਲ, ਅਤੇ ਦੁਆ ਦੀ ਕੁਬੂਲੀਅਤ ਦੀ ਉਮੀਦ ਰੱਖਦੇ ਹੋਏ, ਅਤੇ ਆਪਣੀਆਂ ਲੋੜਾਂ ਅਤੇ ਮੁਸੀਬਤਾਂ ਵਿੱਚ ਦੁਆ ਲਈ ਇਹਨਾਂ ਕਬਰਾਂ ਦੀ ਤਰਫ ਰੁਜੂ ਕਰਦਾ ਹੈ, ਤਾਂ ਇਹ ਐਨ ਅੱਲ੍ਹਾ ਅਤੇ ਉਸਦੇ ਰਸੂਲ ਨਾਲ ਦੁਸ਼ਮਣੀ ਹੈ, ਅਤੇ ਦੀਨ ਏ ਇਸਲਾਮ ਦੀ ਮੁਖਾਲਫਤ ਹੈ।

ਸ਼ਾਹ ਵਲੀ ਉੱਲਾਹ ਦੇਹਲਵੀ ਆਖਦੇ ਹਨ
ਕਿ ਅਗਰ ਅਰਬ ਦੇ ਮੁਸ਼ਰਿਕਾਂ ਦੁਆਰਾ ਸ਼ਿਰਕ ਦੇ ਢੰਗ ਤਰੀਕੇ ਅਤੇ ਅਮਲਾਂ ਦਾ ਸਹੀ ਤਸੱਵੁਰ ਤੁਹਾਡੇ ਲਈ ਮੁਸਕਿਲ ਹੋ ਰਿਹਾ ਹੋਵੇ, ਤਾਂ ਤੁਸੀਂ ਆਪਣੇ ਜਮਾਨੇ ਦੀ ਆਵਾਮ ਖਾਸ ਤੌਰ ਤੇ ਉਹ ਜੋ ਇਸਲਾਮ ਦੇ ਅਤਰਾਫ਼ ਵਿੱਚ ਰਹਿੰਦੇ ਹਨ, ਉਹ ਕਬਰਾਂ, ਦਰਗਾਹਾਂ ਉੱਤੇ ਜਾਂਦੇ ਹਨ, ਅਤੇ ਤਰ੍ਹਾਂ-ਤਰ੍ਹਾਂ ਦੇ ਸ਼ਿਰਕ ਕਰਦੇ ਹਨ।
(ਅਲ ਫਉਜੁਲ ਕਬੀਰ ਪੰਨਾ 20)

ਇਬਨੇ ਜੌਜ਼ੀ ਫ਼ਰਮਾਉਂਦੇ ਹਨ
ਸ਼ਿਰਕ ਵਿੱਚ ਕੁੱਝ ਉਹ ਜਾਹਿਲ ਲੋਕ ਵੀ ਫਸੇ ਹੋਏ ਹਨ, ਜੋ ਇਸਲਾਮ ਦੀ ਤਰਫ ਨਿਸਬਤ ਰੱਖਦੇ ਹਨ,ਅਤੇ ਇਹ ਕੰਮ ਆਪਣੀ ਜਹਾਲਤ (ਅਗਿਆਨਤਾ) ਦੀ ਵਜ੍ਹਾ

ਨਾਲ ਕਰਦੇ ਹਨ, ਅਤੇ ਕੁੱਝ ਲੋਕ ਅਜਿਹੇ ਵੀ ਹਨ ਜਿਹੜੇ ਕਿਸੇ ਸੇਖ (ਪੀਰ, ਬਜ਼ੁਰਗ) ਦੀ ਤਰਫ ਮਨਸੂਬ ਹੁੰਦੇ ਹਨ,.. .. .. ਅਤੇ ਅੱਲ੍ਹਾ ਤੋਂ ਇਲਾਵਾ ਇਹਨਾਂ ਦੇ ਜਿਕਰ ਅਤੇ ਮੁਹੱਬਤ ਵਿੱਚ ਦੀਵਾਨੇ ਹੋ ਜਾਂਦੇ ਹਨ , ਅਤੇ ਇਹਨਾਂ ਦੀਆਂ ਕਬਰਾਂ ਉੱਪਰ ਐਤਕਾਫ (ਮੁਰਾਕਬੇ ਆਦਿ) ਵਿੱਚ ਬੈਠਦੇ ਹਨ,ਕਬਰਾਂ ਨੂੰ ਚੁੰਮਦੇ ਹਨ, ਸਜਦੇ ਕਰਦੇ ਹਨ (ਨੱਕ ਅਤੇ ਮੱਥਾ ਇਹਨਾਂ ਕਬਰਾਂ ਨਾਲ ਰਗੜਦੇ ਹਨ), ਅਤੇ ਇਹਨਾਂ ਤੋਂ ਇਸਤੀਗਾਸਾ  ਕਰਦੇ ਹਨ (ਮਦਦ ਤਲਬ ਕਰਦੇ ਹਨ),ਇਹਨਾਂ ਤੋਂ ਬਖਸ਼ਿਸ ਭਾਲਦੇ ਹਨ, ਲੋੜਾਂ ਦਾ ਸਵਾਲ ਕਰਦੇ ਹਨ, ਇਹ ਅਸਲ ਬੁੱਤ ਪਰਸਤੀ ਹੈ, ਅਤੇ ਅੱਲ੍ਹਾ ਤਾਅਲਾ ਦੇ ਨਾਲ ਸ਼ਿਰਕ ਦੀ ਇੱਕ ਕਿਸਮ ਹੈ।

ਅਤੇ ਫ਼ਰਮਾਉਂਦੇ ਹਨ ਕਿ ਬੁੱਤ ਪਰਸਤੀ ਅਤੇ ਸਨਮ ਪਰਸਤੀ ਦੀ ਅਸਲ ਵਜ੍ਹਾ ਨੇਕ ਲੋਕਾਂ ਦੀਆਂ ਕਬਰਾਂ ਦੀ ਹੱਦ ਤੋਂ ਵੱਧ ਤਾਜੀਮ (ਇੱਜਤ, ਇਕਰਾਮ ,ਸਤਿਕਾਰ) ਕਰਨ ਹੈ। ਇਸ ਲਈ ਹੀ (ਨਬੀ (ﷺ) ਨੇ) ਇਹਨਾਂ ਦੀ ਤਾਜੀਮ ਕਰਨ ,ਇਹਨਾਂ ਕੋਲ ਨਮਾਜ਼ ਅਦਾ ਕਰਨ, ਅਤੇ ਇਹਨਾਂ ਕੋਲ ਐਤਕਾਫ (ਮੁਰਕਬੇ ਆਦਿ) ਤੋਂ ਮਨਾ ਕੀਤਾ ਹੈ, ਬੇਸ਼ੱਕ ਇਹੀ ਉਹ ਚੀਜ ਹੈ ਜਿਸਨੇ ਪਹਿਲੀਆਂ ਉੱਮਤਾਂ ਨੂੰ ਸ਼ਿਰਕ ਏ ਅਕਬਰ ਵਿੱਚ ਮੁਬਤਲਾ ਕਰ ਦਿੱਤਾ ਸੀ

ਅਤੇ ਅੱਗੇ ਲਿਖਦੇ ਹਨ ਕਿ
ਇਸ ਲਈ ਅਸੀਂ ਇਸ ਦੌਰ ਵਿੱਚ ਕੁੱਝ ਅਜਿਹੀਆਂ ਕੌਮਾਂ (ਲੋਕਾਂ) ਨੂੰ ਦੇਖਦੇ ਹਾਂ, ਜਿਹਨਾਂ ਉੱਪਰ ਸ਼ੈਤਾਨ ਮੁਸੱਲਤ ਹੋ ਗਿਆ ਹੈ, ਉਹ ਕਬਰਾਂ, ਆਪਣੇ ਸੇਖ (ਪੀਰ, ਬਜ਼ੁਰਗ) ਦਾ ਜਿਕਰ ਕਰਦੇ ਹੋਏ ਨਿਮਰਤਾ , ਖੁਸ਼ੂ ਖੁਜ਼ੂ ਇਖਤਿਆਰ ਕਰਦੇ ਹਨ, ਅਤੇ ਆਪਣੇ ਦਿਲਾਂ ਦੇ ਨਾਲ ਉਹਨਾਂ ਦੀ ਅਜਿਹੀ ਇਬਾਦਤ ਕਰਦੇ ਹਨ (ਖੌਫ਼, ਉਮੀਦ, ਮੁਹੱਬਤ ਦੇ ਜਰੀਏ) ਜੋ ਮਸਜਿਦਾਂ ਵਿੱਚ ਨਹੀਂ ਕਰਦੇ, ਅਤੇ ਕੁੱਝ ਤਾਂ ਅਜਿਹੇ ਹਨ ਜਿਹੜੇ ਇਹਨਾਂ ਕਬਰਾਂ ਨੂੰ ਸੱਜਦਾ ਕਰਦੇ ਹਨ, ਇਹ (ਸਭ) ਸ਼ਿਰਕ ਹੈ, ਅਸੀਂ ਅੱਲ੍ਹਾ ਦੇ ਨਾਲ (ਕਿਸੇ ਵੀ ਕਿਸਮ ਦੇ) ਸ਼ਿਰਕ ਤੋਂ ਅੱਲ੍ਹਾ ਦੀ ਪਨਾਹ ਤਲਬ ਕਰਦੇ ਹਾਂ।
ਅਤੇ ਅੱਗੇ ਲਿਖਦੇ ਹਨ
ਜਿਸਨੇ ਮਦਦ ਲਈ ਅੱਲ੍ਹਾ ਤੋਂ ਇਲਾਵਾ ਨੂੰ ਪੁਕਾਰਿਆ, ਜਿਵੇਂ ਕਿ ਇਹ ਸੇਖ (ਪੀਰ, ਬਜ਼ੁਰਗਾਂ) ਦੇ ਦੀਵਾਨੇ ਲੋਕ ਕਰਦੇ ਹਨ, ਅਤੇ ਆਖਦੇ ਹਨ ਐ ਫਲਾਂ ਪੀਰ , ਐ ਫਲਾਂ

ਸੇਖ ਸਾਡੀ ਮਦਦ ਕਰ ਆਦਿ ,ਤਾਂ ਉਸਨੇ ਅੱਲ੍ਹਾ ਦੇ ਨਾਲ ਗੈਰ ਨੂੰ ਸ਼ਰੀਕ ਬਣਾ ਦਿੱਤਾ।
(ਤਜ਼ਕਿਰਾ ਔਲਿਆ 21-29)

ਅਬੂ ਹੁਰੈਰਾਹ ਤੋਂ ਰਵਾਇਤ ਹੈ
ਨਬੀ (ﷺ) ਨੇ ਫ਼ਰਮਾਇਆ: ਐ ਅੱਲ੍ਹਾ ਮੇਰੀ ਕਬਰ ਨੂੰ ਅਜਿਹਾ ਨਾ ਬਣਾਈ ਕਿ ਜਿਸਦੀ (ਲੋਕ) ਧਰਤੀ ਵਿੱਚ ਇਬਾਦਤ ਕਰਨ ਲੱਗ ਜਾਣ। ਅਤੇ ਅੱਲ੍ਹਾ ਦਾ ਸਖਤ ਗਜਬ ਹੋਵੇ ਉਸ ਕੌਮ ਉੱਤੇ ਜਿਹਨਾ ਨੇ ਆਪਣੇ ਨਬੀ (ﷺ)ਆਂ ਦੀਆਂ ਕਬਰਾਂ ਨੂੰ ਸੱਜਦਾ ਗਾਹ ਬਣਾ ਲਿਆ।
[ਮੁਸਨਦ ਅਹਿਮਦ 7308 ,ਮੁਸਨਦ ਹੁਮੈਦੀ 1020] (ਸਨਦ ਸਹੀ)

## 4. ਮੁਸ਼ਰਿਕ, ਅੱਲ੍ਹਾ ਦੀ ਨਜ਼ਦੀਕੀ ਹਾਸਿਲ ਕਰਨ ਲਈ, ਵਸੀਲੇ ਦੇ ਗਲਤ ਢੰਗ ਇਖਤਿਆਰ ਕਰਦਾ ਹੈ

ਬਿਨਾਂ ਸ਼ੱਕ, ਦੀਨ (ਅਰਥਾਤ ਇਬਾਦਤ ਅਤੇ ਆਗਿਆਕਾਰੀ) ਕੇਵਲ ਅੱਲ੍ਹਾ ਲਈ ਹੈ। ਅਤੇ ਉਹ ਜਿਹੜੇ ਅੱਲ੍ਹਾ ਤੋਂ ਇਲਾਵਾ ਹੋਰਨਾਂ ਨੂੰ ਔਲੀਆ (ਰੱਖਿਅਕ ਅਤੇ ਸਹਾਇਕ) ਬਣਾ ਲੈਂਦੇ ਹਨ (ਕਹਿੰਦੇ ਹਨ:) ਅਸੀਂ ਤਾਂ ਉਨ੍ਹਾਂ ਦੀ ਇਬਾਦਤ ਸਿਰਫ਼ ਇਸ ਲਈ ਕਰਦੇ ਹਾਂ ਕਿ ਉਹ ਸਾਨੂੰ ਅੱਲ੍ਹਾ ਦੇ ਨਜਦੀਕ ਕਰ ਦੇਣ।
ਬੇਸ਼ੱਕ, ਅੱਲ੍ਹਾ ਉਨ੍ਹਾਂ ਵਿਚਕਾਰ ਉਸ ਬਾਰੇ ਫੈਸਲਾ ਕਰੇਗਾ ਜਿਸ ਵਿੱਚ ਉਹ ਮਤਭੇਦ ਕਰਦੇ ਹਨ. ਸੱਚਮੁੱਚ, ਅੱਲ੍ਹਾ ਉਸ ਵਿਅਕਤੀ ਨੂੰ ਹਿਦਾਇਤ ਅਤਾ ਨਹੀਂ ਕਰਦਾ ਜੋ ਝੂਠਾ ਹੈ, ਅਤੇ ਇੱਕ ਅਵਿਸ਼ਵਾਸੀ (ਕਾਫਿਰ) ਹੈ.
39:3

5. ਮੁਸ਼ਰਿਕ, ਆਪਣੇ ਅਖੌਤੀ (ਅੱਲ੍ਹਾ ਦੇ) ਸ਼ਰੀਕਾਂ ਨੂੰ, ਅੱਲ੍ਹਾ ਕੋਲ ਆਪਣੇ ਸਿਫਾਰਸ਼ੀ ਸਮਝਦਾ ਹੋਇਆ, ਉਹਨਾਂ ਦੀ ਇਬਾਦਤ ਕਰਨ ਲੱਗ ਜਾਂਦਾ ਹੈ।

ਇਹ ਤਾਂ ਸਾਡੇ ਸਿਫਾਰਸ਼ੀ ਹਨ

ਅਤੇ ਉਹ ਅੱਲ੍ਹਾ ਨੂੰ ਛੱਡ ਕੇ ਉਨ੍ਹਾਂ ਚੀਜ਼ਾਂ ਦੀ ਇਬਾਦਤ ਕਰਦੇ ਹਨ ਜੋ ਉਨ੍ਹਾਂ ਨੂੰ ਨਾ ਹੀ ਕੋਈ ਨਫ਼ਾ ਪਹੁੰਚਾ ਸਕਦੀਆਂ ਹਨ ਅਤੇ ਨਾ ਹੀ ਕੋਈ ਨੁਕਸਾਨ,ਅਤੇ ਉਹ ਕਹਿੰਦੇ ਹਨ: "ਇਹ ਅੱਲ੍ਹਾ ਕੋਲ ਸਾਡੇ ਸਿਫਾਰਸ਼ੀ (ਵਿਚੋਲੇ,ਸਫ਼ਆਤ ਕਰਨ ਵਾਲੇ) ਹਨ." ਕਹੋ: "ਕੀ ਤੁਸੀਂ ਅੱਲ੍ਹਾ ਨੂੰ ਉਸ ਬਾਰੇ ਸੂਚਿਤ ਕਰਦੇ ਹੋ ਜੋ ਉਹ ਆਸਮਾਨ ਅਤੇ ਧਰਤੀ ਵਿੱਚ ਨਹੀਂ ਜਾਣਦਾ?"
10:18

(i) ਮੱਕੇ ਦੇ ਮੁਸ਼ਰਿਕਾਂ ਦਾ ਸ਼ਿਰਕ

ਜਿਸ ਤਰ੍ਹਾਂ ਅੱਜ ਦੇ ਅਖੌਤੀ ਮੁਸਲਮਾਨ (ਵਸੀਲੇ) ਸਾਧਨਾਂ ਦੇ ਨਾਂ 'ਤੇ ਕਬਰਾਂ ਵਿੱਚ ਪਏ ਮੁਰਦਿਆਂ ਦੇ ਦਰਵਾਜ਼ੇ 'ਤੇ ਜਾਂਦੇ ਹਨ ਅਤੇ ਮੰਨਤਾਂ ਅਤੇ ਦੁਆਵਾਂ ਮੰਗਦੇ ਹਨ ਅਤੇ ਇਹ ਬਹਾਨਾ ਦਿੰਦੇ ਹਨ ਕਿ ਅਸੀਂ ਉਨ੍ਹਾਂ ਦੀ ਇਬਾਦਤ ਨਹੀਂ ਕਰਦੇ ਬਲਕਿ ਉਨ੍ਹਾਂ ਰਾਹੀਂ ਅੱਲ੍ਹਾ ਤੱਕ ਪਹੁੰਚਦੇ ਹਾਂ। ਅਸਲ ਵਿੱਚ ਮੱਕੇ ਦੇ ਮੁਸ਼ਰਿਕਾਂ ਨੇ ਵੀ ਸ਼ਿਰਕ ਦੇ ਇਸ ਚੋਰ ਦਰਵਾਜ਼ੇ ਦੀ ਵਰਤੋਂ ਕੀਤੀ ਹੈ।
ਪੜ੍ਹੋ ਕਿ ਕੁਰਆਨ ਇਸ ਬਾਰੇ ਕੀ ਕਹਿੰਦਾ ਹੈ:

ਅਨੁਵਾਦ: ਅਤੇ ਇਹ ਲੋਕ ਅੱਲ੍ਹਾ ਤੋਂ ਇਲਾਵਾ ਉਨ੍ਹਾਂ ਚੀਜ਼ਾਂ ਦੀ ਪੂਜਾ ਕਰਦੇ ਹਨ ਜੋ ਨਾ ਤਾਂ ਉਨ੍ਹਾਂ ਨੂੰ ਨੁਕਸਾਨ ਪਹੁੰਚਾ ਸਕਦੀਆਂ ਹਨ ਅਤੇ ਨਾ ਹੀ ਉਨ੍ਹਾਂ ਨੂੰ ਲਾਭ ਪਹੁੰਚਾ ਸਕਦੀਆਂ ਹਨ, ਅਤੇ ਉਹ ਕਹਿੰਦੇ ਹਨ ਕਿ ਉਹ ਅੱਲ੍ਹਾ ਕੋਲ ਸਾਡੇ ਵਿਚੋਲੇ (ਸਫ਼ਆਤ,ਸਿਫ਼ਾਰਿਸ਼ ਕਰਨ ਵਾਲੇ) ਹਨ।
ਕਹੋ: ਕੀ ਤੁਸੀਂ ਅੱਲ੍ਹਾ ਨੂੰ ਅਜਿਹੀ ਚੀਜ਼ ਦੀ ਸੂਚਨਾ ਦਿੰਦੇ ਹੋ ਜਿਸ ਨੂੰ ਅੱਲ੍ਹਾ ਨਹੀਂ ਜਾਣਦਾ, ਨਾ ਆਕਾਸ਼ ਵਿੱਚ ਅਤੇ ਨਾ ਹੀ ਧਰਤੀ ਵਿੱਚ, ਉਹ ਇਨ੍ਹਾਂ ਲੋਕਾਂ ਦੇ ਸ਼ਿਰਕ ਤੋਂ ਪਾਕ ਅਤੇ ਉੱਤਮ ਹੈ।
10:18

## (ii) ਮੱਕੇ ਦੇ ਮੁਸ਼ਰਿਕ ਔਖੀਆਂ ਘੜੀਆਂ ਵਿਚ ਇਕੱਲੇ ਅੱਲ੍ਹਾ ਨੂੰ ਹੀ ਪੁਕਾਰਦੇ ਸਨ

ਉਹ (ਅੱਲ੍ਹਾ ਹੀ) ਹੈ ਜੋ ਤੁਹਾਨੂੰ ਜ਼ਮੀਨ ਅਤੇ ਸਮੁੰਦਰ ਵਿੱਚ ਯਾਤਰਾ ਕਰਨ ਦੇ ਯੋਗ ਬਣਾਉਂਦਾ ਹੈ, ਜਦੋਂ ਤੁਸੀਂ ਸਮੁੰਦਰੀ ਜਹਾਜ਼ਾਂ ਵਿੱਚ ਹੁੰਦੇ ਹੋ ਅਤੇ ਉਹ ਇੱਕ ਅਨੁਕੂਲ ਹਵਾ ਦੇ ਨਾਲ-ਨਾਲ ਚੱਲਦੇ ਹਨ ਅਤੇ ਤੁਸੀਂ ਉਸ ਵਿੱਚ ਖੁਸ਼ ਹੁੰਦੇ ਹੋ, ਫਿਰ ਇੱਕ ਤੂਫ਼ਾਨੀ ਹਵਾ ਆਉਂਦੀ ਹੈ ਅਤੇ ਹਰ ਪਾਸੇ ਤੋਂ ਲਹਿਰਾਂ ਉਨ੍ਹਾਂ ਉੱਤੇ ਆਉਂਦੀਆਂ ਹਨ, ਅਤੇ ਉਹ ਸੋਚਦੇ ਹਨ ਕਿ ਉਹ ਇਸ ਵਿੱਚ ਘਿਰੇ ਹੋਏ ਹਨ, ਉਹ ਅੱਲ੍ਹਾ ਨੂੰ ਪੁਕਾਰਦੇ ਹਨ, ਆਪਣੇ ਦੀਨ ਨੂੰ ਉਸ ਲਈ ਖਾਲਿਸ ਕਰਦੇ ਹੋਏ, ਅਤੇ ਆਖਦੇ ਹਨ: ਹੇ (ਅੱਲ੍ਹਾ) ਜੇ ਤੁਸੀਂ ਸਾਨੂੰ ਇਸ ਤੋਂ ਬਚਾਓਗੇ, ਤਾਂ ਅਸੀਂ ਸੱਚਮੁੱਚ ਸ਼ੁਕਰਗੁਜ਼ਾਰ ਹੋਵਾਂਗੇ ਪਰ ਜਦੋਂ ਉਹ ਉਨ੍ਹਾਂ ਨੂੰ ਬਚਾਉਂਦਾ ਹੈ, ਉਹ ਉਸੇ ਵੇਲੇ ਧਰਤੀ ਉੱਤੇ ਬਿਨਾਂ ਹੱਕ ਦੇ ਬੇਇਨਸਾਫ਼ੀ (ਜ਼ੁਲਮ) ਕਰਦੇ ਹਨ (ਅੱਲ੍ਹਾ ਦੀ ਨਾ ਫ਼ਰਮਾਨੀ ਕਰਦੇ ਹਨ)। ਹੇ ਲੋਕੋ, ਤੁਹਾਡੀ ਬੇਇਨਸਾਫ਼ੀ (ਜ਼ੁਲਮ) ਸਿਰਫ਼ ਤੁਹਾਡੇ ਨਾਲ ਹੀ ਹੈ (ਤੁਹਾਡੇ ਆਪਣੇ ਹੀ ਵਿਰੁੱਧ ਹੈ), ਸੰਸਾਰਕ ਜੀਵਨ ਦਾ ਥੋੜਾ ਜਿਹਾ ਆਨੰਦ-ਭੋਗ, ਫਿਰ (ਅੰਤ ਵਿੱਚ) ਸਾਡੇ ਕੋਲ ਤੁਹਾਡੀ ਵਾਪਸੀ ਹੈ, ਅਤੇ ਅਸੀਂ ਤੁਹਾਨੂੰ ਦੱਸਾਂਗੇ ਕਿ ਤੁਸੀਂ ਕੀ ਕਰਦੇ ਸੀ.
10:22-23

ਅਤੇ ਜਦੋਂ ਉਹ ਇੱਕ ਜਹਾਜ਼ ਵਿੱਚ ਸਵਾਰ ਹੁੰਦੇ ਹਨ, ਤਾਂ ਉਹ ਅੱਲ੍ਹਾ ਨੂੰ ਪੁਕਾਰਦੇ ਹਨ, ਦੀਨ ਨੂੰ ਉਸ ਲਈ ਖਾਲਿਸ ਕਰਦੇ ਹੋਏ, ਪਰ ਜਦੋਂ ਉਹ ਉਨ੍ਹਾਂ ਨੂੰ ਸੁਰੱਖਿਅਤ ਢੰਗ ਨਾਲ ਜ਼ਮੀਨ 'ਤੇ ਲਿਆਉਂਦਾ ਹੈ, ਤਾਂ ਉਹ ਉਸੇ ਵੇਲੇ ਉਸ ਨਾਲ ਸ਼ਿਰਕ ਕਰਨ ਲੱਗ ਜਾਂਦੇ ਹਨ।
29:65
ਅਤੇ ਜਦੋਂ ਤੁਹਾਨੂੰ ਸਮੁੰਦਰ ਵਿੱਚ ਮੁਸੀਬਤ ਛੂਹ ਜਾਂਦੀ ਹੈ, ਤਾਂ ਉਹ (ਇਕੱਲੇ ਅੱਲ੍ਹਾ) ਨੂੰ ਛੱਡ ਕੇ ਜਿਨ੍ਹਾਂ ਨੂੰ ਤੁਸੀਂ ਪੁਕਾਰਦੇ ਹੋ, ਉਹ ਤੁਹਾਡੇ ਤੋਂ ਅਲੋਪ ਹੋ ਜਾਂਦੇ ਹਨ, ਪਰ ਜਦੋਂ ਉਹ ਤੁਹਾਨੂੰ ਸਹੀ-ਸਲਾਮਤ ਜ਼ਮੀਨ 'ਤੇ ਲੈ ਆਉਂਦਾ ਹੈ, ਤਾਂ ਤੁਸੀਂ (ਉਸ ਤੋਂ) ਮੂੰਹ ਮੋੜ ਲੈਂਦੇ ਹੋ। ਅਤੇ ਮਨੁੱਖ ਸਦਾ ਨਾਸ਼ੁਕਰਾ ਹੁੰਦਾ ਹੈ।
17:67

## ਸ਼ਿਰਕ ਦੇ ਕਾਰਨ

## 1. ਸ਼ਿਰਕ ਦਾ ਇਤਿਹਾਸ-ਸ਼ਿਰਕ ਕਦੋਂ ਅਤੇ ਕਿਵੇਂ ਸ਼ੁਰੂ ਹੋਇਆ?

### ਸ਼ਿਰਕ ਦੀ ਅਸਲ ਵਜ੍ਹਾ ਅਗਿਆਨਤਾ ਅਤੇ ਗੁਲੂ

ਸ਼ਿਰਕ ਦੀ ਸ਼ੁਰੂਆਤ ਦੀ ਅਸਲ ਵਜ੍ਹਾ, ਅਗਿਆਨਤਾ ਅਤੇ ਗੁਲੂ (ਬਜ਼ੁਰਗਾਂ ਦੀ ਅਕੀਦਤ ਮੰਦੀ (ਸ਼ਰਧਾ) ਵਿੱਚ ਹੱਦ ਤੋਂ ਟੱਪ ਜਾਣਾ) ਹੀ ਸੀ

ਜਿੰਦਾ ਅਤੇ ਮੁਰਦਾ ਲੋਕਾਂ ਦੇ ਮੁਕਾਮ ਓ ਮਰਤਬੇ ਵਿੱਚ ਗੁਲੂ ਕਰਨਾ

ਗੁਲੂ ਤੋਂ ਭਾਵ-ਕਿਸੇ ਚੀਜ ਨੂੰ ਵਧਾ-ਚੜ਼ਾ ਕੇ ਪੇਸ਼ ਕਰਨਾ
ਕਿਸੇ ਚੀਜ ਵਿੱਚ ਮੁਬਾਲਗਾ ਕਰਨਾ , ਕਿਸੇ ਦੀ ਵਾਧੂ ਤਾਰੀਫ ਅਤੇ ਉਸਦੇ ਮੁਕਾਮ ਓ ਮਰਤਬੇ ਤੋਂ ਵਧਾ ਕੇ ਪੇਸ਼ ਕਰਨਾ
ਕਿਸੇ ਮਾਮਲੇ ਵਿੱਚ ਹੱਦ ਤੋਂ ਟੱਪ ਜਾਣਾ
ਬਿਨਾਂ ਵਜ੍ਹਾ ਕਿਸੇ ਮਾਮਲੇ ਵਿੱਚ ਤਕੱਲੁਫ਼ ਇਖਤਿਆਰ ਕਰਨਾ

ਐ ਅਹਿਲੇ ਕਿਤਾਬ ! ਆਪਣੇ ਦੀਨ ਦੇ ਬਾਰੇ ਵਿੱਚ ਗੁਲੂ ਨਾ ਕਰੋ (ਹੱਦਾਂ ਤੋਂ ਨਾ ਲੰਘੋ) (ਭਾਵ ਜੋ ਅੱਲਾਹ ਨੇ ਆਦੇਸ਼ ਦਿੱਤੇ ਹਨ ਉਹਨਾ ਨੂੰ ਹੀ ਮੰਨੋ)”ਅਤੇ ਅੱਲਾਹ ਤਾਅਲਾ ਦੇ ਬਾਰੇ ਹੱਕ ਤੋਂ ਸਿਵਾ ਕੋਈ ਗੱਲ ਨਾ ਕਰੋ।
4:171

ਉਹਨਾ ਨੇ ਆਖਿਆ ਤੁਸੀਂ ਆਪਣੇ ਇਲਾਹਾਂ ਨੂੰ ਨਾ ਛੱਡੋ ਅਤੇ ਨਾ ਹੀ ‘ਵੱਦ’ ਨੂੰ, ਨਾ ‘ਸੁਆ’ ਨੂੰ, ਨਾ ‘ਯਗੂਸ ਨੂੰ, ਨਾ ‘ਯਊਕ’ ਨੂੰ ਅਤੇ ਨਾ ਹੀ ‘ਨਸਰ’ (ਨਾਂ ਦੇ ਬੁੱਤਾਂ ਦੀ ਇਬਾਦਤ) ਨੂੰ ਛੱਡੋ।
71:23

ਹਜ਼ਰਤ ਇਬਨੇ ਅੱਬਾਸ (ਰਜ਼ੀ:) ਰਿਵਾਇਤ ਕਰਦੇ ਹਨ ਕਿ ਉਹ ਇਸ ਆਇਤ: ਉਹਨਾ ਨੇ ਆਖਿਆ ਤੁਸੀਂ ਆਪਣੇ ਇਲਾਹਾਂ ਨੂੰ ਕਦੇ ਵੀ ਨਾ ਛੱਡੋ ਅਤੇ ਨਾ ਹੀ 'ਵੱਦ' ਨੂੰ, ਨਾ 'ਸੁਆ' ਨੂੰ, ਨਾ 'ਯਗੂਸ' ਨੂੰ, ਨਾ 'ਯਊਕ' ਨੂੰ ਅਤੇ ਨਾ ਹੀ 'ਨਸਰ' ਨੂੰ ਛੱਡੋ।
71:23

ਦੇ ਸੰਬੰਧ ਵਿੱਚ ਕਹਿੰਦੇ ਹਨ ਕਿ ਇਹ ਸਾਰੇ ਲੋਕ ਕੌਮ ਨੂਹ ਦੇ ਨੇਕ ਲੋਕ ਸਨ। ਜਦੋਂ ਇਹਨਾਂ ਲੋਕਾਂ ਦਾ ਦਿਹਾਂਤ ਹੋ ਗਿਆ ਤਾਂ ਸ਼ੈਤਾਨ ਨੇ ਉਹਨਾ ਦੀ ਕੌਮ ਨੂੰ ਇਹ ਗੱਲ ਸਮਝਾਈ ਕਿ ਇਹ ਲੋਕ ਜਿੱਥੇ ਬੈਠੇ ਹੁੰਦੇ ਸਨ ਉੱਥੇ ਪੱਥਰ ਗੱਡ ਦਿਓ (ਬਤੌਰ ਏ ਯਾਦਗਾਰ ਬਣਾ ਦਿਓ ) ਅਤੇ ਇਹਨਾਂ ਪੱਥਰਾਂ ਨੂੰ ਉਹਨਾਂ ਦੇ ਨਾਮਾਂ ਨਾਲ ਪੁਕਾਰੋ ਤਾਂ ਉਹਨਾਂ ਨੇ ਇਸੇ ਤਰ੍ਹਾਂ ਕੀਤਾ , ਅਤੇ ਉਸ ਦੌਰ ਵਿੱਚ ਇਹਨਾਂ ਪੱਥਰਾਂ ਦੀ ਪੂਜਾ ਨਹੀਂ ਕੀਤੀ ਗਈ | ਪਰ ਜਦੋਂ ਉਸ ਦੌਰ ਦੇ ਇਹ ਲੋਕ ਮਰ ਗਏ ,ਅਤੇ ਬਾਅਦ ਵਾਲਿਆਂ ਤੇ ਜਹਾਲਤ ਛਾ ਗਈ ਅਤੇ ਇਲਮ ਜਾਂਦਾ ਰਿਹਾ ,ਅਤੇ ਅਸਲ ਗੱਲ ਭੁੱਲ ਗਏ ,ਤਾਂ ਉਹਨਾਂ ਲੋਕਾਂ ਨੇ ਇਹਨਾਂ ਯਾਦਗਾਰਾਂ ਦੀ ਇਬਾਦਤ ਕਰਨੀ ਸ਼ੁਰੂ ਕਰ ਦਿੱਤੀ |
ਸਹੀ ਬੁਖਾਰੀ 4920

ਇਬਨੇ ਕੱਈਯਮ (ਰਹਿ:) ਨੇ ਕਿਹਾ ਕਿ ਵਧੇਰੇ ਸਲਫ਼-ਸਾਲਹੀਨ ਨੇ ਇਹ ਕਿਹਾ ਹੈ ਕਿ ਜਦੋਂ ਉਹ ਸਾਰੇ ਲੋਕ ਮਰ ਗਏ ਤਾਂ ਪਹਿਲਾਂ ਇਹ ਲੋਕ ਉਹਨਾ ਕਬਰਾਂ ਦੇ ਮਜਾਵਰ ਬਣੇ, ਫ਼ੇਰ ਉਹਨਾ ਦੀਆਂ ਤਸਵੀਰਾਂ ਬਣਾਈਆਂ, ਫ਼ੇਰ ਇੱਕ ਲੰਮਾ ਸਮਾਂ ਬੀਤਣ ਮਗਰੋਂ ਉਹਨਾ ਦੀ ਇਬਾਦਤ (ਪੂਜਾ) ਕਰਨ ਲੱਗ ਪਏ।

ਹਜ਼ਰਤ ਉਮਰ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) () ਨੇ ਫ਼ਰਮਾਇਆ ਕਿ ਤੁਸੀਂ ਮੇਰੀ ਤਾਰੀਫ (ਪ੍ਰਸ਼ੰਸਾ) ਕਰਨ ਵਿੱਚ ਹੱਦ ਤੋਂ ਨਾ ਟੱਪਣਾ (ਫ਼ਾਲਤੂ ਗੱਲਾਂ ਨਾ ਵਧਾਓਣਾ), ਜਿਵੇਂ ਹਜ਼ਰਤ ਈਸਾ ਦੇ ਪੈਰੋਕਾਰਾਂ ਨੇ ਉਹਨਾ ਦੀ ਤਾਰੀਫ਼ ਵਿੱਚ ਹੱਦ ਤੋਂ ਟੱਪ ਗਏ । ਮੈਂ ਇੱਕ ਬੰਦਾ ਹਾਂ ਸੋ ਤੁਸੀਂ ਮੈਨੂੰ ਅੱਲਾਹ ਦਾ ਬੰਦਾ ਅਤੇ ਉਸ ਦਾ ਰਸੂਲ ਕਹੋ।
ਸਹੀ ਬੁਖਾਰੀ 3445 , 6830

ਹਜ਼ਰਤ ਇਬਨੇ ਅੱਬਾਸ (ਰਜ਼ੀ:) ਕਹਿੰਦੇ ਹਨ ਕਿ ਨਬੀ (ﷺ) () ਨੇ ਫ਼ਰਮਾਇਆ ਕਿ ਗੁਲੂ (ਵਾਧੂ ਪ੍ਰਸ਼ੰਸਾ) ਤੋਂ ਬਚੋ ਕਿਉਂ ਜੋ ਪਹਿਲੀਆਂ ਉੱਮਤਾਂ ਨੂੰ ਗੁਲੂ ਨੇ ਹੀ ਬਰਬਾਦ ਕੀਤਾ ਹੈ।
(ਇਸਨਾਦ ਸਹੀ ਸੁਨਨ ਨਸਾਈ 3057 , ਇਬਨੇ ਮਾਜਾ 3029 ,ਅਸ ਸਹੀਹਾ ਸੇਖ ਅਲਬਾਨੀ 1283 )

ਹਜਰਤ ਅਬਦੁੱਲਾਹ ਇਬਨੇ ਮਸਊਦ (ਰ.ਜ) ਤੋਂ ਰਵਾਇਤ ਹੈ ਕੇ ਨਬੀ (ﷺ) ਨੇ ਇਹ ਤਿੰਨ ਵਾਰ ਆਖਿਆ ਕੇ ਗੁਲੂ ਵਿੱਚ ਗਹਿਰੇ ਉੱਤਰਣ ਵਾਲੇ ਹਲਾਕ ਹੋ ਗਏ (ਤਕੱਲੁਫ਼ ਇਖਤਿਆਰ ਕਰਨ ਵਾਲੇ ਅਤੇ ਹੱਦ ਤੋਂ ਟੱਪਣ ਵਾਲੇ ਹਲਾਕ ਹੋ ਗਏ)
ਸਹੀ ਮੁਸਲਿਮ (6784) 2670

[ਸੂਫ਼ੀਅਤ ਦੇ ਵਿੱਚ ਗੁਲੂ ਕਰਨਾ ਆਮ ਹੈ,ਇਹ ਲੋਕ ਆਪਣੇ ਪੀਰਾਂ ਅਤੇ ਮੁਰਸ਼ਿਦਾਂ ਦੀ ਤਾਰੀਫ ਵਿੱਚ ਬਹੁਤ ਜਿਆਦਾ ਗੁਲੂ ਕਰਦੇ ਹਨ, ਅਜਿਹੇ ਕਿੱਸੇ-ਕਹਾਣੀਆ ਇਹਨਾਂ ਦੀਆਂ ਕਿਤਾਬਾਂ ਅਤੇ ਹਲਕਿਆਂ ਵਿੱਚ ਆਮ ਮਿਲਦੀਆਂ ਹਨ ਅਤੇ ਇਸੇ ਤਰ੍ਹਾਂ ਦੀਨ ਵਿੱਚ ਵੀ ਬੇ ਵਜ੍ਹਾ ਤਕੱਲੁਫ਼ (ਪਰੇਸ਼ਾਨੀ,ਔਖ) ਇਖਤਿਆਰ ਕਰਦੇ ਰਹਿੰਦੇ ਹਨ ਜਿਵੇਂ ਕਿ ਇਹਨਾਂ ਵਿੱਚ ਅਜਿਹੇ ਕਿੱਸੇ ਮਸ਼ਹੂਰ ਹਨ ਕਿ ਸਾਡੇ ਫਲਾਂ ਸੂਫੀ ਸੇਖ ਨੇ ਅੱਖਾਂ ਵਿੱਚ ਨਮਕ ਦਾ ਸੁਰਮਾ ਪਾਇਆ, ਫਲਾਂ ਇੰਨੇ ਦਿਨ ਬਾਥਰੂਮ ਨਹੀਂ ਗਿਆ, ਫਲਾਂ ਨੇ ਇੱਕ ਲੱਤ ਤੇ ਸਾਰੀ ਰਾਤ ਨਮਾਜ ਪੜ੍ਹੀ ਵਗੈਰਾ-ਵਗੈਰਾ, ਇਸੇ ਤਰਾਂ ਤੁਸੀਂ ਤਬਲੀਗੀ ਜਮਾਤ (ਜੋ ਕਿ ਸੂਫੀਆਂ ਦੀ ਹੀ ਇੱਕ ਜਮਾਤ ਹੈ) ਵਾਲਿਆਂ ਨੂੰ ਦੇਖੋਗੇ ਕਿ ਉਹਨਾਂ ਦੁਆਰਾ (ਕੁਰਆਨ ਅਤੇ ਸਹੀ ਹਦੀਸ, ਸਹੀ ਅਕੀਦਾ ਅਤੇ ਮਨਹਜ ਏ ਸਲਫ਼ ਨੂੰ ਪਿੱਠ ਪਿੱਛੇ ਸੁੱਟ ਕੇ) ਪੜ੍ਹੀ ਜਾਣ ਵਾਲੀ ਕਿਤਾਬ ਫਜਾਇਲੇ ਅਮਾਲ ਅਤੇ ਫ਼ਜਾਇਲੇ ਸਦਕਾਤ ਇਸੇ ਤਰ੍ਹਾਂ ਦੇ ਕਿੱਸੇ-ਕਹਾਣੀਆ ਨਾਲ ਭਰਪੂਰ ਹੈ । ਸੋ ਦੀਨ ਦੀ ਹਿਫ਼ਾਜਤ ਲਈ ਅਜਿਹੇ ਲੋਕਾਂ ਤੋਂ ਬੱਚਣਾ ਜਰੂਰੀ ਹੈ।]

ਗੁਲੂ ਦਾ ਇੱਕ ਨਤੀਜਾ ਕਬਰ ਪਰਸਤੀ (ਕਬਰਾਂ ਦੀ ਪੂਜਾ) ਹੈ,
ਜਿੱਥੇ ਲੋਕ ਗਲਤ ਵਸੀਲੇ (ਸਾਧਨ) ਇਖਤਿਆਰ ਕਰਕੇ ਦੁਆਵਾਂ ਮੰਗਦੇ ਹਨ, ਅਤੇ ਇਸਦੇ ਨਾਲ ਹੀ ਹੋਰ ਵੀ ਬਹੁਤ ਸਾਰੇ ਸ਼ਿਰਕ ਵਾਲੇ ਕੰਮ ਕੀਤੇ ਜਾਂਦੇ ਹਨ।

ਉਦਾਹਰਣ ਵਜੋਂ, ਕਬਰਾਂ ਅੱਗੇ ਮੱਥਾ ਟੇਕਣਾ, ਉਨ੍ਹਾਂ ਅੱਗੇ ਅਰਦਾਸ ਕਰਨਾ, ਸੁੱਖ-ਸੁੱਖਣਾ, ਉੱਥੇ ਕੁਰਬਾਨੀ ਕਰਨਾ, ਚੜ੍ਹਾਵਾ ਚੜ੍ਹਾਉਣਾ, ਅਤੇ ਸ਼ਰਧਾ ਦੇ ਕਰਮ ਅਪਨਾਉਣਾ ਜੋ ਸਿਰਫ਼ ਅੱਲ੍ਹਾ ਦੇ ਹੀ ਹੱਕ ਹਨ।
ਕਬਰ ਵਾਲੇ ਨੂੰ ਸੁਣਨ ਵਾਲਾ, ਲੋੜਵੰਦ ਦੀ ਜਰੂਰਤ ਪੂਰੀ ਕਰਨ ਵਾਲਾ ਸਮਝਣਾ। ਇਸ ਤੋਂ ਇਲਾਵਾ ਕੁੱਝ ਲੋਕ ਤਾਂ ਜੰਨਤ ਦੇ ਦਰਵਾਜ਼ੇ ਵਿੱਚੋਂ ਲੰਘਣ ਦਾ ਸੁਨਹਿਰੀ ਮੌਕਾ ਵੀ ਪ੍ਰਦਾਨ ਕਰਦੇ ਹਨ ?, ਅਤੇ ਆਖਦੇ ਹਨ ਕਿ ਇੱਕ ਵਾਰ ਜੋ ਇਸ ਵਿੱਚ ਦੀ ਲੰਘ ਗਿਆ ਜੰਨਤ ਫ਼ਰਜ਼ ਸਮਝੋ।
ਹੈਰਾਨੀ ਦੀ ਗੱਲ ਹੈ ਕਿ ਜੰਨਤ ਦੇ ਇਸ ਦਰਵਾਜ਼ੇ ਬਾਰੇ ਨਾ ਤਾਂ ਨਬੀ (ﷺ) ਨੂੰ ਪਤਾ ਸੀ, ਨਾ ਉਨ੍ਹਾਂ ਦੇ ਸਾਥੀਆਂ ਨੂੰ, ਨਾ ਉਨ੍ਹਾਂ ਦੇ ਪੂਰਵਜਾਂ ਨੂੰ, ਤਾਂ ਇਹਨਾਂ ਨੂੰ ਇਸ ਬਾਰੇ ਕਿਵੇਂ ਪਤਾ ਲੱਗਿਆ?, ਪਤਾ ਹੀ ਨਹੀਂ ਲੱਗਾ, ਸਗੋਂ ਇਥੇ ਵੀ ਲਿਆਂਦਾ ਗਿਆ। ਜੇ ਮੱਕਾ ਅਤੇ ਮਦੀਨਾ ਵਰਗੇ ਮੁਬਾਰਕ ਸ਼ਹਿਰਾਂ ਵਿੱਚ ਇਹ ਮੌਜੂਦ ਨਹੀਂ ਹੈ ਤਾਂ ਇਹ ਇੱਥੇ ਕਿਵੇਂ ਹੋ ਸਕਦਾ ਹੈ? ਸ਼ੈਤਾਨ ਵੀ ਬਹੁਤ ਚਲਾਕ ਹੈ ਕਿ ਐਨੇ ਘਟੀਆ ਅਤੇ ਸ਼ਿਰਕ ਵਾਲੇ ਅਮਲ ਕਰਵਾਉਣ ਤੋਂ ਬਾਅਦ, ਇਹਨਾਂ ਨੂੰ ਝੂਠੀ ਤਸੱਲੀ ਦਿੰਦੇ ਹੋਏ ਜੰਨਤ ਦੇ ਦਰਵਾਜੇ ਦੀ ਸੈਰ ਵੀ ਕਰਵਾ ਦਿੰਦਾ ਹੈ!!!

ਅੱਲਾਮਾ ਇਬਨੇ ਜਰੀਰ (ਰਹਿ:) ਨੇ ਸੂਫ਼ਯਾਨ ਸੌਰੀ (ਰਹਿ:) ਰਾਹੀਂ ਮਨਸੂਰ (ਰਹਿ:) ਤੋਂ ਰਿਵਾਇਤ ਕੀਤਾ ਹੈ ਕਿ ਉਹ ਮੁਜਾਹਿਦ  (ਰਹਿ:) ਤੋਂ ਬਿਆਨ ਕਰਦੇ ਹਨ ਕਿ ਆਇਤ ਭਾਵ, ਕੀ ਤੁਸੀਂ 'ਲਾਤ ਅਤੇ ਉੱਜ਼ਾ' ਨੂੰ ਵੇਖਿਆ ਹੈ?
53:19
ਵਿੱਚ ਲਾਤ ਮੁਸਾਫ਼ਿਰਾਂ ਨੂੰ ਸੱਤੂ ਘੋਲ ਕੇ ਪਿਲਾਇਆ ਕਰਦਾ ਸੀ, ਜਦੋਂ ਉਹ ਮਰ ਗਿਆ ਤਾਂ ਲੋਕ ਉਸ ਦੀ ਕਬਰ ਉੱਤੇ ਮੁਜਾਵਰ ਬਣ ਕੇ ਬੈਠ ਗਏ
(ਇਸਨਾਦ ਸਹੀ ਤਫ਼ਸੀਰ ਇਬਨੇ ਜਰੀਰ)

ਇਸੇ ਤਰ੍ਹਾਂ ਅਬੁਲ ਜੌਜ਼ਾਅ (ਰਹਿ:) ਨੇ ਹਜ਼ਰਤ ਇਬਨੇ ਅੱਬਾਸ (ਰਜ਼ੀ:) ਤੋਂ ਰਿਵਾਇਤ ਕੀਤਾ ਹੈ ਕਿ ਇਹ ਹਾਜੀਆਂ ਨੂੰ ਸੱਤੂ ਘੋਲ ਕੇ ਪਿਲਾਇਆ ਕਰਦਾ ਸੀ।
(ਸਹੀ ਬੁਖ਼ਾਰੀ 4859)

ਹਜ਼ਰਤ ਅਬਦੁੱਲਾਹ ਬਿਨ ਸ਼ੱਖੀਰ (ਰਜ਼ੀ:) ਕਹਿੰਦੇ ਹਨ ਕਿ ਮੈਂ ਬਨੂ ਆਮਿਰ ਦੇ ਇੱਕ ਵਫ਼ਦ ਨਾਲ ਨਬੀ (ﷺ) ਦੇ ਕੋਲ ਆਇਆ। ਅਸੀਂ 'ਆਖਿਆ ਕਿ ਤੁਸੀਂ ਸਾਡੇ ਸਰਦਾਰ ਹੋ। ਆਪ  ਨੇ ਫ਼ਰਮਾਇਆ, ਸਰਦਾਰ ਤਾਂ ਸਿਰਫ਼ ਅੱਲਾਹ ਤਾਅਲਾ ਹੀ ਹੈ, ਜਿਹੜਾ ਬਰਕਤਾਂ ਵਾਲਾ ਅਤੇ ਬਹੁਤ ਉੱਚਾ ਹੈ। ਫਿਰ ਅਸੀਂ ਆਖਿਆ, ਕਿ ਆਪ ਮਕਾਮ ਤੇ ਮਰਤਬੇ ਵਿੱਚ ਸਭ ਤੋਂ ਅਫ਼ਜ਼ਲ ਅਤੇ ਵੱਡੇ ਅਹਿਸਾਨ ਕਰਨ ਵਾਲੇ ਹਨ। ਆਪ ਨੇ ਫ਼ਰਮਾਇਆ, ਕਿ ਇਹ ਜਾਂ ਇਸੇ ਪ੍ਰਕਾਰ ਦੀਆਂ ਮੁਨਾਸਿਬ ਗੱਲਾਂ ਹੀ ਆਖਿਆ ਕਰੋ, (ਖਿਆਲ ਰੱਖੋ) ਕਿਤੇ  ਸ਼ੈਤਾਨ ਦੇ ਚੱਕਰ ਵਿੱਚ ਨਾ ਫਸ ਜਾਵੇਂ।
(ਇਸਨਾਦ ਸਹੀ ਅਬੂ-ਦਾਊਦ 4806)
[(ਸੇਖ ਅਲਬਾਨੀ ਸਹੀ) (ਤੇਹਕੀਕ ਮਿਸ਼ਕਾਤ 4901 (ਸਹੀ)]

ਹਜ਼ਰਤ ਅਨਸ (ਰਜ਼ੀ:) ਫ਼ਰਮਾਉਂਦੇ ਹਨ ਕਿ ਕੁੱਝ ਲੋਕਾਂ ਨੇ ਨਬੀ (ﷺ) ਨੂੰ ਕਿਹਾ ਕਿ ਐ ਅੱਲਾਹ ਦੇ ਰਸੂਲ !, ਐ ਸਾਡੇ ਵਿੱਚੋਂ ਸਭ ਤੋਂ ਵਧੀਆ ਅਤੇ ਸਭ ਤੋਂ ਵਧੀਆ ਦੇ ਪੁੱਤਰ , ਐ ਸਾਡੇ ਸਰਦਾਰ ਅਤੇ ਸਰਦਾਰ ਦੇ ਪੁੱਤਰ।
ਫ਼ਰਮਾਇਆ, ਐ ਲੋਕੋ! ਉਹੀਓ ਗੱਲਾਂ ਕਰੋ ਜਿਹੜੀਆਂ ਤੁਸੀਂ ਕਰਦੇ ਹੋ। ਇੰਜ ਨਾ ਹੋਵੇ ਕਿ ਕਿਤੇ ਸ਼ੈਤਾਨ ਤੁਹਾਨੂੰ ਬਹਿਕਾ ਦੇਵੇ। ਮੈਂ ਮੁਹੰਮਦ ਅੱਲਾਹ ਦਾ ਬੰਦਾ ਅਤੇ ਉਸ ਦਾ ਰਸੂਲ ਹਾਂ। (ਐ ਲੋਕੋ!) ਮੈਂ ਨਹੀਂ ਚਾਹੁੰਦਾ ਕਿ ਤੁਸੀਂ ਮੈਨੂੰ ਮੇਰੇ ਇਸ ਮਕਾਮ ਅਤੇ ਮਰਤਬੇ ਤੋਂ ਵਧਾ ਦੇਵੇਂ, ਜੋ ਅੱਲ੍ਹਾ ਤਾਅਲਾ ਨੇ ਮੈਨੂੰ ਅਤਾ ਕੀਤਾ ਹੈ।

[ਇਸਨਾਦ ਸਹੀ ਮੁਸਨਦ ਅਹਿਮਦ 13596], [ਅਮਲ ਅਲ ਯੌਮ ਵਲ ਲਇਲ ਨਸਾਈ 248-249] (ਸਹੀ ਅਲਬਾਨੀ ਫੀ ਤਾਲੀਕਾਤ ਅਲ ਹਿਸਾਨ)

## ਗੁਲੂ ਦੀ ਇੱਕ ਮਿਸਾਲ

ਦਿਉਬੰਦੀ ਉੱਲਮਾ ਦੇ ਮਸ਼ਹੂਰ ਪੀਰ ਅਤੇ ਬਜ਼ੁਰਗ ਹਾਜੀ ਇਮਦਾਦ ਹੁਸੈਨ, ਜਿਸ ਨੂੰ ਇਮਦਾਦੁੱਲਾ ਮੁਹਾਜਿਰ ਮੱਕੀ (1317) ਵਜੋਂ ਜਾਣਿਆ ਜਾਂਦਾ ਹੈ,
ਆਖਦੇ ਹਨ: ਨਕਲ ਕੀਤਾ ਗਿਆ ਹੈ ਕਿ ਮੇਰਾਜ ਦੀ ਰਾਤ ਨੂੰ ਜਦੋਂ ਉਹ (ਮੁਹੰਮਦ), ਹਜ਼ਰਤ ਮੂਸਾ ਨੂੰ ਮਿਲੇ, ਤਾਂ ਹਜ਼ਰਤ ਮੂਸਾ (ਅਲ) ਨੇ ਪੁੱਛਿਆ ਕਿ ਜੋ ਤੁਸੀਂ ਇਹ

ਗੱਲ ,ਕਿ ਮੇਰੀ ਉੱਮਤ ਦੇ ਉੱਲਮਾ ਬਨੀ ਇਸਰਾਈਲ ਦੇ ਨਬੀ (ﷺ)ਆਂ ਵਾਂਗ ਹਨ, (ਆਖੀ ਹੈ) ਇਹ ਕਿਵੇਂ ਸਹੀ ਹੋ ਸਕਦੀ ਹੈ?
ਤਾਂ ਹਜ਼ਰਤ ਹੁੱਜਤ ਅਲ-ਇਸਲਾਮ ਇਮਾਮ ਗ਼ਜ਼ਾਲੀ ਉੱਥੇ ਹਾਜ਼ਰ ਹੋਏ ਅਤੇ ਬਰਕਤ ਅਤੇ ਮਾਫ਼ੀ ਆਦਿ ਸ਼ਬਦਾਂ ਦੇ ਵਾਧੇ ਨਾਲ ਸਲਾਮ ਕੀਤੀ
ਤਾਂ ਹਜ਼ਰਤ ਮੂਸਾ (ਅਲ) ਨੇ ਕਿਹਾ, ਕੀ ਤੁਸੀਂ ਬਜ਼ੁਰਗਾਂ ਦੇ ਸਾਹਮਣੇ ਇਹ ਵਾਧਾ (ਸਲਾਮ ਦੇ ਸ਼ਬਦਾਂ ਵਿੱਚ ਅਲਫਾਜ ਦਾ ਵਾਧਾ) ਕਰ ਰਹੇ ਹੋ?
ਉਸਨੇ (ਅਲ-ਗਜ਼ਾਲੀ) ਨੇ ਕਿਹਾ ਕਿ ਅੱਲ੍ਹਾ ਨੇ ਤੁਹਾਨੂੰ ਸਿਰਫ ਇੰਨਾ ਹੀ ਪੁੱਛਿਆ ਸੀ: ਐ ਮੂਸਾ ਇਹ ਤੇਰੇ ਸੱਜੇ ਹੱਥ ਵਿੱਚ ਕੀ ਹੈ? (20:17) ਤਾਂ ਤੁਸੀਂ ਜਵਾਬ ਵਿੱਚ ਇੰਨਾ ਵਾਧਾ ਕਿਉਂ ਕੀਤਾ "ਇਹ ਮੇਰੀ ਲਾਠੀ ਹੈ; ਮੈਂ ਇਸ ਨਾਲ ਸਹਾਰਾ ਲੈਂਦਾ ਹਾਂ, ਅਤੇ ਆਪਣੀਆਂ ਭੇਡਾਂ ਲਈ ਪੱਤੇ ਤੋੜਦਾ ਹਾਂ ਅਤੇ ਮੇਰੇ ਲਈ ਇਸ ਦੇ ਹੋਰ ਵੀ ਉਪਯੋਗ ਹਨ." ਤਾਂ ਨਬੀ (ﷺ) ਮੁਹੰਮਦ ਨੇ ਕਿਹਾ: "ਅਦਬ ਐ ਗ਼ਜ਼ਾਲੀ"।

(ਅਸ਼ਰਫ ਅਲੀ ਥਾਨਵੀ ਦੇਵਬੰਦੀ ਦੁਆਰਾ ਇਮਦਾਦ ਅਲ-ਮੁਸ਼ਤਾਕ, ਪੰਨਾ 92)

(1) ਇਹ ਨਬੀ (ﷺ)ਆਂ ਉੱਪਰ ਝੂਠ, ਬੁਹਤਾਨ, ਅਤੇ ਉਹਨਾਂ ਦੀ ਨਿੰਦਿਆ ਹੈ।
(2) “ਕਿ ਮੇਰੀ ਉੱਮਤ ਦੇ ਉੱਲਮਾ ਬਨੀ ਇਸਰਾਈਲ ਦੇ ਨਬੀ (ﷺ)ਆਂ ਵਾਂਗ ਹਨ” ਇਹ ਰਵਾਇਤ ਹੀ ਝੂਠੀ, ਮਨਘੜਤ ਅਤੇ ਬੇ ਅਸਲ ਹੈ
(3) ਆਪਣੇ ਬਜ਼ੁਰਗਾਂ ਦੀ ਸ਼ਾਨ ਵਿੱਚ ਇਹ ਹੱਦ ਤੋਂ ਵੱਧ ਗੁਲੂ ਹੈ,
ਇਹ ਇੱਕ ਮਹਾਨ ਨਿੰਦਿਆ ਹੈ

## 2. ਗੁੰਮਰਾਹ ਹੋਏ ਬਾਪ-ਦਾਦੇ ਦੇ ਦੀਨ ਦੀ ਪੈਰਵੀ

(ਗੁੰਮਰਾਹ ਹੋਏ) ਪੂਰਵਜਾਂ ਦੇ ਰਾਹ ਦੀ ਪਾਲਣਾ ਕਰਨ ਵਾਲਿਆਂ ਦੀ ਨਿੰਦਾ ਕੀਤੀ ਗਈ ਹੈ

ਅਤੇ ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ: ਉਸ ਦੀ ਪਾਲਣਾ ਕਰੋ ਜੋ ਅੱਲ੍ਹਾ ਨੇ ਵਹੀ ਨਾਜਿਲ ਕੀਤੀ ਹੈ (ਮਤਲਬ ਕੁਰਆਨ ਅਤੇ ਹਦੀਸ) , ਤਾਂ ਉਹ ਕਹਿੰਦੇ ਹਨ: ਨਹੀਂ !, ਇਸ ਦੀ ਬਜਾਏ, ਅਸੀਂ ਉਸ ਦੀ ਪਾਲਣਾ ਕਰਾਂਗੇ ਜਿਸ 'ਤੇ ਅਸੀਂ ਆਪਣੇ ਪਿਉ-ਦਾਦਿਆਂ ਨੂੰ ਪਾਇਆ ਹੈ। (ਕੀ ਉਹ ਅਜਿਹਾ ਕਰਨਗੇ) ਭਾਵੇਂ ਸ਼ੈਤਾਨ ਉਨ੍ਹਾਂ ਨੂੰ ਅੱਗ ਦੀ ਸਜ਼ਾ ਦੇ ਤਸੀਹੇ ਵੱਲ ਸੱਦਾ ਦੇ ਰਿਹਾ ਹੈ।
31:21

ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ: ਅੱਲ੍ਹਾ ਨੇ ਜੋ ਕੁਝ ਵੀ ਵਹੀ ਨਾਜਿਲ ਕੀਤੀ ਹੈ, ਉਸ ਦੀ ਪਾਲਣਾ ਕਰੋ. ਤਾਂ ਉਹ ਕਹਿੰਦੇ ਹਨ: ਨਹੀਂ ! ਅਸੀਂ ਉਸੇ ਦੀ ਪਾਲਣਾ ਕਰਾਂਗੇ ਜਿਸ 'ਤੇ ਅਸੀਂ ਆਪਣੇ ਪਿਉ-ਦਾਦਿਆਂ ਨੂੰ ਪਾਇਆ ਹੈ (ਜੋ ਅਸੀਂ ਆਪਣੇ ਪਿਉ-ਦਾਦਿਆਂ ਨੂੰ ਕਰਦੇ ਦੇਖਿਆ ਹੈ) (ਕੀ ਉਹ ਅਜਿਹਾ ਹੀ ਕਰਨਗੇ!) ਭਾਵੇਂ ਕਿ ਉਨ੍ਹਾਂ ਦੇ ਪਿਉ-ਦਾਦੇ ਨਾ ਕੁਝ ਅਕਲ ਰੱਖਦੇ ਸਨ (ਨਾ ਕੁਝ ਸਮਝਦੇ ਸਨ) ਅਤੇ ਨਾ ਹੀ ਉਹ ਹਿਦਾਇਤ ਯਾਫਤਾ ਸਨ (ਨਾ ਹੀ ਉਨ੍ਹਾਂ ਨੂੰ ਹਿਦਾਇਤ ਦਿੱਤੀ ਗਈ ਸੀ)
2:170

ਇਸ ਦੀ ਬਜਾਇ, ਉਹ ਕਹਿੰਦੇ ਹਨ, ਵਾਸਤਵ ਵਿੱਚ, ਅਸੀਂ ਆਪਣੇ ਪਿਉ-ਦਾਦਿਆਂ ਨੂੰ ਇੱਕ ਖਾਸ ਤਰੀਕੇ ਅਤੇ ਇੱਕ ਧਰਮ ਉੱਤੇ ਪਾਇਆ ਹੈ, ਅਤੇ ਅਸੀਂ ਆਪਣੇ ਆਪ ਨੂੰ ਉਹਨਾਂ ਦੇ ਨਕਸ਼ੇ-ਕਦਮਾਂ 'ਤੇ ਹੀ ਚਲਾਉਂਦੇ ਹਾਂ.

ਅਤੇ ਇਸੇ ਤਰ੍ਹਾਂ, ਅਸੀਂ (ਹੇ ਮੁਹੰਮਦ) ਤੁਹਾਡੇ ਤੋਂ ਪਹਿਲਾਂ ਕਿਸੇ ਵੀ ਸ਼ਹਿਰ (ਲੋਕਾਂ) ਵਿੱਚ ਕੋਈ ਚੇਤਾਵਨੀ ਦੇਣ ਵਾਲਾ ਨਹੀਂ ਭੇਜਿਆ, ਪਰ ਉਨ੍ਹਾਂ ਵਿੱਚੋਂ ਆਲੀਸ਼ਾਨ ਲੋਕਾਂ ਨੇ ਕਿਹਾ: ਅਸੀਂ ਆਪਣੇ ਪਿਉ-ਦਾਦਿਆਂ ਨੂੰ ਇੱਕ ਖਾਸ ਤਰੀਕੇ ਅਤੇ ਧਰਮ ਦਾ

ਪਾਲਣ ਕਰਦੇ ਪਾਇਆ ਹੈ, ਅਤੇ ਅਸੀਂ ਸੱਚਮੁੱਚ ਉਨ੍ਹਾਂ ਦੇ ਨਕਸ਼ੇ ਕਦਮਾਂ ਤੇ ਹੀ ਚੱਲਾਂਗੇ।

(ਹਰੇਕ ਸਾਵਧਾਨ ਕਰਨ ਵਾਲੇ ਨੇ) ਕਿਹਾ: ਭਾਵੇਂ ਮੈਂ ਤੁਹਾਡੇ ਲਈ ਉਸ ਤੋਂ ਵਧੀਆ ਮਾਰਗਦਰਸ਼ਨ ਲਿਆਵਾਂ ਜਿਸ ਉੱਤੇ ਤੁਸੀਂ ਆਪਣੇ ਪਿਉ-ਦਾਦਿਆਂ ਨੂੰ ਪਾਇਆ ਹੈ? ਉਨ੍ਹਾਂ ਨੇ ਕਿਹਾ: ਸੱਚਮੁੱਚ, ਅਸੀਂ ਉਸ ਵਿੱਚ ਵਿਸ਼ਵਾਸ ਨਹੀਂ ਕਰਦੇ ਜਿਸ ਨਾਲ ਤੁਹਾਨੂੰ ਭੇਜਿਆ ਗਿਆ ਹੈ. (ਜੋ ਗੱਲਾਂ ਤੂੰ ਸਾਨੂੰ ਦੱਸ ਰਿਹਾਂ ਹੈ)
43:22-23-24

## 3. ਮੁਰਦਿਆਂ ਦੇ ਸੁਣਨ ਦਾ ਗਲਤ ਅਕੀਦਾ?

ਕੀ ਕਬਰ ਵਿੱਚ ਦੱਬੇ ਮੁਰਦੇ, ਜਿਉਂਦਿਆਂ ਦੀ ਆਵਾਜ਼ ਸੁਣਦੇ ਹਨ ਅਤੇ ਉਨ੍ਹਾਂ ਦੀਆਂ ਲੋੜਾਂ ਪੂਰੀਆਂ ਕਰਦੇ ਹਨ ਅਤੇ ਉਨ੍ਹਾਂ ਦੀ ਮਦਦ ਕਰਦੇ ਹਨ?

ਇਸੇ ਚੋਰ ਦਰਵਾਜ਼ੇ ਰਾਹੀਂ ਵੱਡੀ ਗਿਣਤੀ ਵਿੱਚ ਮੁਹੰਮਦੀ ਉੱਮਤ ਨੇ ਸ਼ਿਰਕ ਦਾ ਰਾਹ ਅਪਣਾਇਆ ਹੈ। ਹਾਲਾਂਕਿ ਮਾਮਲਾ ਪੂਰੀ ਤਰ੍ਹਾਂ ਉਲਟ ਹੈ।

ਇੱਕ ਮਰੇ ਹੋਏ ਵਿਅਕਤੀ ਨੂੰ ਸਾਡੀਆਂ ਦੁਆਵਾਂ (ਉਸ ਲਈ ਮਾਫੀ ਦੀਆਂ ਦੁਆਵਾਂ) ਦੀ ਲੋੜ ਹੁੰਦੀ ਹੈ, ਨਾ ਕਿ ਇੱਕ ਜੀਵਿਤ ਵਿਅਕਤੀ ਨੂੰ ਮਰੇ ਹੋਏ ਵਿਅਕਤੀ ਤੋਂ।
ਕਿਸੇ ਵੀ ਵਿਅਕਤੀ ਦੀ ਫਰਿਆਦ ਨੂੰ ਪੂਰਾ ਕਰਨ ਲਈ ਤਿੰਨ ਬੁਨਿਆਦੀ ਚੀਜ਼ਾਂ ਬਹੁਤ ਜ਼ਰੂਰੀ ਹਨ
(1) ਸੁਣਨਾ
(2) ਸਮਝਣਾ ਅਤੇ
(3) ਫਰਿਆਦ ਨੂੰ ਪੂਰਾ ਕਰਨ ਦੀ ਤਾਕਤ, ਅਤੇ ਕੁਦਰਤ ਰੱਖਣਾ।
ਮੱਖਲੂਕ ਦੇ ਸੁਣਨ ਦੀ ਇੱਕ ਸੀਮਾ ਹੈ, ਉਹ ਉਸ ਤੋਂ ਬਾਹਰ ਦੀ ਆਵਾਜ਼ ਨਹੀਂ ਸੁਣ ਸਕਦਾ। ਜੇਕਰ ਕੰਧ ਜਾਂ ਕੋਈ ਹੋਰ ਵਸਤੂ ਰੁਕਾਵਟ ਬਣ ਜਾਵੇ ਤਾਂ ਨੇੜੇ ਦੀਆਂ ਗੱਲਾਂ ਵੀ ਨਹੀਂ ਸੁਣੀਆਂ ਜਾ ਸਕਦੀਆਂ।
ਜੇ ਜਿਉਂਦਿਆਂ ਦੀ ਇਹ ਹਾਲਤ ਹੈ ਤਾਂ ਮੁਰਦਿਆਂ ਦਾ ਕੀ ਹਾਲ ਹੋਵੇਗਾ?

(1) ਸੁਣਨਾ
ਜਿਸ ਬਾਰੇ ਪਵਿੱਤਰ ਕੁਰਆਨ,ਪਿਆਰੇ ਨਬੀ (ﷺ) ਨੂੰ ਸੰਬੋਧਿਤ ਕਰਦਾ ਹੈ ਅਤੇ ਕਹਿੰਦਾ ਹੈ
ਕਿ ਬੇਸ਼ੱਕ ਤੁਸੀਂ ਨਾ ਤਾਂ ਮੁਰਦਿਆਂ ਨੂੰ ਸੁਣਾ ਸਕਦੇ ਹੋ, ਅਤੇ ਨਾ ਹੀ ਬਹਿਰੇ ਨੂੰ ਆਪਣੀ ਪੁਕਾਰ ਸੁਣਾ ਸਕਦੇ ਹੋ, ਜਦਕਿ ਉਹ ਪਿੱਠ ਫੇਰ ਕੇ ਜਾ ਰਹੇ ਹੋਣ।
27:80

ਵਿਚਾਰ ਕਰਨ ਵਾਲੀ ਗੱਲ ਇਹ ਹੈ ਕਿ ਕੁਰਆਨ ਵਿੱਚ ਅੱਲ੍ਹਾ ਤਾਅਲਾ ਨੇ ਮੁਰਦੇ ਅਤੇ ਬਹਿਰੇ ਨੂੰ ਇਕੱਠਾ ਕਰ ਦਿੱਤਾ, ਆਖ਼ਰ ਇਸ ਅੰਦਾਜ ਏ ਬਿਆਨ ਦੀ ਕੀ ਲੋੜ ਹੈ?
ਦਰਅਸਲ, ਕੁਰਆਨ ਦੀ ਇਹ ਤਰਕ ਸ਼ੈਲੀ ਬਹੁਤ ਵਧੀਆ ਅਤੇ ਬੁੱਧੀ ਨੂੰ ਆਕਰਸ਼ਿਤ ਕਰਦੀ ਹੈ। ਜ਼ਰਾ ਧਿਆਨ ਦਿਓ ਕਿ ਇੱਕ ਆਮ ਬੰਦਾ ਜੋ ਜਿੰਦਾ ਹੈ, ਖਾਂਦਾ ਹੈ, ਪੀਂਦਾ ਹੈ, ਵੇਖਦਾ ਹੈ ਅਤੇ ਤੁਰਦਾ ਹੈ। ਉਹ ਸਭ ਕੁਝ ਆਮ ਆਦਮੀ ਵਾਂਗ ਕਰਦਾ ਹੈ ਪਰ ਫਰਕ ਸਿਰਫ ਇਹ ਹੈ ਕਿ ਉਹ ਬੋਲ਼ਾ ਹੈ, ਸੁਣ ਨਹੀਂ ਸਕਦਾ।
ਹੁਣ ਜੇ ਤੁਸੀਂ ਉਸ ਦੇ ਸਾਹਮਣੇ ਉੱਚੀ-ਉੱਚੀ ਰੌਲਾ ਪਾਓ ਅਤੇ ਚੀਖਾਂ ਮਾਰੋਂ, ਉਹ ਕਦੇ ਕਿਸੇ ਦੀ ਆਵਾਜ਼ ਨਹੀਂ ਸੁਣ ਸਕਦਾ, ਫਿਰ ਉਹ ਜਵਾਬ ਕਿਵੇਂ ਦੇਵੇਗਾ?
ਤਾਂ ਜੋ ਮਨੁੱਖ ਪੂਰੀ ਤਰ੍ਹਾਂ ਮਰ ਚੁੱਕਾ ਹੈ, ਉਹ ਕਿਸੇ ਦੀ ਅਵਾਜ਼ ਕਿਵੇਂ ਸੁਣ ਸਕਦਾ ਹੈ? ਮੁਰਦਾ ਜਵਾਬ ਕਿਵੇਂ ਦੇਵੇਗਾ ਜਦੋਂ ਉਹ ਸੁਣੇਗਾ ਹੀ ਨਹੀਂ?
ਕੁਰਆਨ ਦੀ ਇਸ ਖੂਬਸੂਰਤ ਸ਼ੈਲੀ ਦੇ ਕੁਰਬਾਨ ਜਾਵਾਂ।

ਇੰਨੇ ਸਪੱਸ਼ਟ ਕਹਿਣ ਤੋਂ ਬਾਅਦ ਵੀ ਜੇਕਰ ਕੋਈ ਮਰਦ ਜਾਂ ਔਰਤ ਕਿਸੇ ਕਬਰ 'ਤੇ ਜਾ ਕੇ ਕਬਰ ਵਾਲਿਆਂ ਤੋਂ ਕੁਝ ਮੰਗਦਾ ਹੈ ਤਾਂ ਸਮਝਿਆ ਜਾਵੇਗਾ ਕਿ ਉਨ੍ਹਾਂ ਦੀ ਅਕਲ ਹੀ ਮਰ ਚੁੱਕੀ ਹੈ।
ਇਕ ਹੋਰ ਥਾਂ 'ਤੇ, ਪਵਿੱਤਰ ਕੁਰਆਨ ਫਿਰ ਪਿਆਰੇ ਨਬੀ (ﷺ) ਨੂੰ ਸੰਬੋਧਿਤ ਕਰਦਾ ਹੈ, ਅਤੇ ਕਹਿੰਦਾ ਹੈ:
ਅਤੇ ਤੁਸੀਂ ਉਨ੍ਹਾਂ ਨੂੰ ਨਹੀਂ ਸੁਣਾ ਸਕਦੇ ਜੋ ਕਬਰਾਂ ਵਿਚ ਹਨ
35:22
ਮੁਰਦਾ ਪਰਸਤੀ ਦੀ ਜੜ ਕੱਟਦੇ ਹੋਏ ਅੱਲ੍ਹਾ ਫ਼ਰਮਾਉਂਦੇ ਹਨ:
ਅਤੇ ਉਸ ਤੋਂ ਵੱਧ ਗੁਮਰਾਹ ਕੌਣ ਹੋਵੇਗਾ? ਜੋ ਅੱਲ੍ਹਾ ਤੋਂ ਇਲਾਵਾ ਉਨ੍ਹਾਂ ਨੂੰ ਪੁਕਾਰਦਾ ਹੈ ਜੋ ਕਿਆਮਤ ਦੇ ਦਿਨ ਤੱਕ ਉਸਦੀ ਦੁਆ ਸਵੀਕਾਰ ਨਹੀਂ ਕਰ ਸਕਣਗੇ, ਬਲਕਿ ਉਹ ਤਾਂ ਉਨ੍ਹਾਂ ਦੇ ਪੁਕਾਰਨ ਤੋਂ ਹੀ ਪੂਰੀ ਤਰ੍ਹਾਂ ਅਣਜਾਣ ਹਨ। ਅਤੇ ਜਦੋਂ ਲੋਕ (ਹਸ਼ਰ ਦੇ ਮੈਦਾਨ ਵਿੱਚ) ਇਕੱਠੇ ਕੀਤੇ ਜਾਣਗੇ, ਉਹ ਉਨ੍ਹਾਂ ਦੇ ਦੁਸ਼ਮਣ ਬਣ ਜਾਣਗੇ ਅਤੇ ਉਨ੍ਹਾਂ ਦੀ ਉਪਾਸਨਾ ਕਰਨ ਤੋਂ ਸਾਫ ਇਨਕਾਰ ਕਰ ਦੇਣਗੇ।
46:5-6

(2) ਸਮਝਣਾ

ਜੇਕਰ ਅੱਠ ਜਾਂ ਦਸ ਵਿਅਕਤੀ ਇੱਕੋ ਸਮੇਂ ਕਿਸੇ ਦੇ ਸਾਹਮਣੇ ਕੁਝ ਕਹਿਣਾ ਸ਼ੁਰੂ ਕਰ ਦੇਣ ਤਾਂ ਉਹ ਸਾਰਿਆਂ ਦੀ ਆਵਾਜ਼ ਤਾਂ ਸੁਣ ਸਕਦਾ ਹੈ ਪਰ ਸਮਝ ਨਹੀਂ ਸਕਦਾ। ਇਸ ਤੋਂ ਇਲਾਵਾ ਭਾਸ਼ਾ ਦੀ ਗੁੰਝਲਦਾਰ ਸਮੱਸਿਆ ਬਣੀ ਹੋਈ ਹੈ। ਇੱਕ ਆਦਮੀ ਜੋ ਕਿਸੇ ਦੀ ਕਬਰ 'ਤੇ ਜਾਂਦਾ ਹੈ (ਕਬਰ ਵਾਲਾ ਜੋ ਸਿਰਫ਼ ਅਰਬੀ ਜਾਂ ਉਰਦੂ ਜਾਣਦਾ ਸੀ) ਪਰ ਪੁਕਾਰਨ ਵਾਲਾ ਮਰਾਠੀ, ਤਾਮਿਲ, ਗੁਜਰਾਤੀ ਜਾਂ ਤੇਲਵੀ ਵਿੱਚ ਕੁਝ ਕਹਿੰਦਾ ਹੈ। ਅਗਰ ਇਹ ਮੰਨ ਵੀ ਲਿਆ ਜਾਵੇ ਕਿ ਕਬਰ ਵਾਲਾ ਸੁਣਦਾ ਹੈ, ਤਾਂ ਕੀ ਉਹ ਇਸ ਨੂੰ ਸਮਝ ਵੀ ਸਕਦਾ ਹੈ?

(3) ਫਰਿਆਦ ਨੂੰ ਪੂਰਾ ਕਰਨ ਦੀ ਤਾਕਤ, ਅਤੇ ਕੁਦਰਤ ਰੱਖਣਾ।

ਅਗਲਾ ਕਦਮ ਸਭ ਤੋਂ ਅਹਿਮ ਹੈ, ਮੰਗਾਂ ਕਿਵੇਂ ਪੂਰੀਆਂ ਹੋਣਗੀਆਂ? ਜਿਸ ਨੂੰ ਖੁਦ ਜੀਉਂਦਿਆਂ ਦੀ ਦੁਆ ਦੀ ਲੋੜ ਹੈ, ਕੀ ਉਹ ਉਹਨਾਂ ਮਦਦ ਕਰ ਸਕਦਾ ਹੈ? ਵਾਸਤਵ ਵਿੱਚ, ਕੇਵਲ ਅੱਲ੍ਹਾ, ਸਭ-ਜਾਣਨ ਵਾਲਾ, ਅਜਿਹੇ ਗੁਣ ਰੱਖਦਾ ਹੈ,

ਹਜ਼ਰਤ ਅਬੂ ਜਰ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਬਿਆਨ ਕੀਤਾ ਕਿ ਅੱਲ੍ਹਾ ਫ਼ਰਮਾਉਂਦੇ ਹਨ: ਹੇ ਮੇਰੇ ਬੰਦੇ ! ਜੇ ਤੁਸੀਂ ਸਾਰੇ ਪਹਿਲੇ ਅਤੇ ਪਿਛਲੇ ਜਿੰਨ ਅਤੇ ਇਨਸਾਨ ਇੱਕ ਖੁੱਲੇ ਮੈਦਾਨ ਵਿੱਚ ਇਕੱਠੇ ਹੋ ਜਾਵੋ ਅਤੇ ਮੈਨੂੰ ਪੁਕਾਰੋਂ (ਮੇਰੇ ਤੋਂ ਕੁੱਝ ਮੰਗੋ), ਅਤੇ ਮੈਂ ਹਰੇਕ ਨੂੰ ਉਸਦੇ ਮੰਗਣ ਅਨੁਸਾਰ ਅਦਾ ਕਰਾਂ, ਤਾਂ ਇਹ ਮੇਰੇ ਖਜ਼ਾਨੇ ਨੂੰ ਇੱਨਾ ਕੁ ਵੀ ਘੱਟ (ਨਹੀਂ) ਕਰੇਗਾ, ਜਿਵੇਂ ਇੱਕ ਸੂਈ ਨੂੰ ਸਮੁੰਦਰ ਵਿੱਚ ਡਬੋ ਕੇ ਕੱਢਣ ਤੋਂ ਬਾਅਦ ਸਮੁੰਦਰ ਦੇ ਪਾਣੀ ਵਿੱਚ ਘਾਟ ਹੁੰਦੀ ਹੈ.

ਸਹੀ ਮੁਸਲਿਮ: 2737

## ਮੁਰਦੇ ਤੁਹਾਡੀ ਪੁਕਾਰ ਨਹੀਂ ਸੁਣ ਸਕਦੇ

ਅਤੇ ਜਿਉਂਦੇ ਅਤੇ ਮੁਰਦੇ ਬਰਾਬਰ ਨਹੀਂ ਹਨ। ਦਰਅਸਲ, ਅੱਲ੍ਹਾ ਜਿਸ ਨੂੰ ਚਾਹੁੰਦਾ ਹੈ ਸੁਣਾਉਂਦਾ ਹੈ, ਪਰ ਤੁਸੀਂ ਉਨ੍ਹਾਂ ਨੂੰ ਨਹੀਂ ਸੁਣਾ ਸਕਦੇ ਜੋ ਕਬਰਾਂ ਵਿੱਚ ਹਨ

35:22

(ਹੇ ਮੁਹੰਮਦ) ਬੇਸ਼ੱਕ, ਤੁਸੀਂ ਮੁਰਦਿਆਂ ਨੂੰ ਨਹੀਂ ਸੁਣਾ ਸਕਦੇ, ਅਤੇ ਨਾ ਹੀ ਤੁਸੀਂ ਬੋਲਿਆਂ ਨੂੰ ਪੁਕਾਰ ਸੁਣਾ ਸਕਦੇ ਹੋ, ਜਦੋਂ ਉਹ ਆਪਣੀ ਪਿੱਠ ਦਿਖਾਉਂਦੇ ਹੋਏ, ਮੂੰਹ ਮੋੜ ਲੈਂਦੇ ਹਨ.
30:52

ਉਸਨੇ ਕਿਹਾ, ਜਦੋਂ ਤੁਸੀਂ ਬੇਨਤੀ ਕਰਦੇ ਹੋ ਤਾਂ ਕੀ ਉਹ ਤੁਹਾਨੂੰ ਸੁਣਦੇ ਹਨ?
ਜਾਂ ਕੀ ਉਹ ਤੁਹਾਨੂੰ ਲਾਭ ਪਹੁੰਚਾਉਂਦੇ ਹਨ, ਜਾਂ ਉਹ ਨੁਕਸਾਨ ਕਰਦੇ ਹਨ?
26:72-73

ਮੁਰਦੇ ਮਦਦ ਨਹੀਂ ਕਰ ਸਕਦੇ
ਅਤੇ ਜਿਨ੍ਹਾਂ ਨੂੰ ਤੁਸੀਂ ਉਸ (ਅੱਲ੍ਹਾ) ਤੋਂ ਇਲਾਵਾ ਪੁਕਾਰਦੇ ਹੋ, ਉਹ ਤੁਹਾਡੀ ਮਦਦ ਨਹੀਂ ਕਰ ਸਕਦੇ ਅਤੇ ਨਾ ਹੀ ਉਹ ਆਪਣੀ ਮਦਦ ਕਰ ਸਕਦੇ ਹਨ.
7:197

ਉਸ [ਇਕੱਲੇ] ਲਈ ਹੀ ਸੱਚ ਦਾ ਬਚਨ ਹੈ (ਭਾਵ ਉਸ ਤੋਂ ਬਿਨਾਂ ਕਿਸੇ ਨੂੰ ਪੂਜਣ ਦਾ ਅਧਿਕਾਰ ਨਹੀਂ ਹੈ)। ਅਤੇ ਜਿਨ੍ਹਾਂ ਨੂੰ ਉਹ (ਸ਼ਿਰਕ ਕਰਨ ਵਾਲੇ) ਪੁਕਾਰਦੇ ਹਨ, (ਉਹ ਉਹਨਾਂ ਦੀ ਦੁਆ ਦਾ ਕੋਈ ਜਵਾਬ ਨਹੀਂ ਦਿੰਦੇ)
ਉਨ੍ਹਾਂ ਦਾ ਜਵਾਬ ਉਸ ਵਿਅਕਤੀ ਤੋਂ ਵੱਧ ਨਹੀਂ , ਜੋ ਆਪਣੇ ਹੱਥ ਪਾਣੀ ਵੱਲ ਪਸਾਰਦਾ ਹੈ, ਆਪਣੇ ਮੂੰਹ ਤੱਕ ਪਹੁੰਚਣ ਲਈ [ਅਤੇ ਦੂਰ ਤੋਂ ਹੀ, ਇਸ ਨੂੰ ਪੁਕਾਰਦਾ ਹੈ], ਪਰ [ਇਸ ਤਰ੍ਹਾਂ] ਪਾਣੀ ਉਸ ਤੱਕ ਨਹੀਂ ਪਹੁੰਚੇਗਾ
[ਜੋ (ਡੂੰਘੇ ਖੂਹ ਦੇ ਕਿਨਾਰੇ ਆਪਣੇ ਮੂੰਹ ਤੱਕ ਪਾਣੀ ਲਈ ਆਪਣਾ ਹੱਥ ਪਸਾਰਦਾ ਹੈ, ਪਰ ਇਹ ਉਸ ਤੱਕ ਨਹੀਂ ਪਹੁੰਚਦਾ,]
ਅਤੇ [ਇਸੇ ਤਰ੍ਹਾਂ] ਅਵਿਸ਼ਵਾਸੀਆਂ (ਕਾਫਿਰਾਂ) ਦੀ ਦੁਆ ਕੁਝ ਵੀ ਨਹੀਂ ਪਰ ਇੱਕ ਗਲਤੀ ਹੈ (ਭਾਵ ਕੋਈ ਉਪਯੋਗ ਨਹੀਂ ਹੈ)।
13:14

## 4. ਵਸੀਲੇ ਦੀ ਗਲਤ ਧਾਰਨਾ ਕਰਕੇ ਸ਼ਿਰਕ

ਇਹਨਾਂ ਲੋਕਾਂ ਵਿਚ ਇੱਕ ਸ਼ੰਕਾ ਇਹ ਵੀ ਫੈਲ ਗਈ ਹੈ ਕਿ ਬੁੱਤਾਂ ਦੀ ਪੂਜਾ ਹੀ ਸ਼ਿਰਕ ਹੈ। ਕਬਰ 'ਤੇ ਜਾ ਕੇ ਕਬਰ ਵਾਲੇ ਨੂੰ ਅੱਲ੍ਹਾ ਅੱਗੇ ਵਸੀਲਾ (ਸਾਧਨ) ਬਣਾ ਕੇ ਅੱਲ੍ਹਾ ਤੋਂ ਕੁਝ ਮੰਗਣਾ ਸ਼ਿਰਕ ਨਹੀਂ ਹੈ। ਕਿਉਂ ਜੋ ਅਸੀਂ ਮੰਗ ਤਾਂ ਅੱਲ੍ਹਾ ਤੋਂ ਹੀ ਰਹੇ ਹਾਂ, ਤਾਂ ਇਹ ਸ਼ਿਰਕ ਕਿਵੇਂ ਹੋ ਸਕਦਾ ਹੈ?

ਸਭ ਤੋਂ ਪਹਿਲਾਂ, ਇਹ ਸਮਝ ਲੈਣਾ ਚਾਹੀਦਾ ਹੈ ਕਿ ਸ਼ਰੀਅਤ ਦੇ ਦ੍ਰਿਸ਼ਟੀਕੋਣ ਤੋਂ ਵਸੀਲੇ (ਸਾਧਨਾਂ) ਦੇ ਕੁੱਝ ਜਾਇਜ਼ ਰੂਪ ਹਨ।

ਜਿਸ ਦਾ ਇੱਥੇ ਸੰਖੇਪ ਜ਼ਿਕਰ ਕੀਤਾ ਗਿਆ ਹੈ
(1) ਅੱਲ੍ਹਾ ਦੇ ਨਾਮਾਂ ਦਾ ਵਸੀਲਾ ਇਖਤਿਆਰ ਕਰਨਾ:

ਅਨੁਵਾਦ: ਅਤੇ ਅੱਲ੍ਹਾ ਦੇ ਸੋਹਣੇ ਸੋਹਣੇ ਨਾਮ ਹਨ, ਤੁਸੀਂ ਉਹਨਾਂ ਦੇ ਜਰੀਏ ਅੱਲ੍ਹਾ ਨੂੰ ਪੁਕਾਰੋ (ਉਹਨਾਂ ਨਾਮਾਂ ਨਾਲ ਅੱਲ੍ਹਾ ਅੱਗੇ ਦੁਆ ਕਰੋ)
7:180

(2) ਨੇਕ ਅਮਲਾਂ ਦਾ ਵਸੀਲਾ (ਸਾਧਨ) ਬਣਾਉਣਾ
ਇਮਾਮ ਬੁਖਾਰੀ, ਨੇ ਬਨੀ ਇਸਰਾਈਲ ਦੇ ਤਿੰਨ ਲੋਕਾਂ ਬਾਰੇ ਇੱਕ ਲੰਮੀ ਹਦੀਸ ਬਿਆਨ ਕੀਤੀ ਹੈ, ਜਿਸ ਨੂੰ "ਹਦੀਸ ਗੁਫਾ" ਵਜੋਂ ਜਾਣਿਆ ਜਾਂਦਾ ਹੈ।
ਸੰਖੇਪ ਵਿੱਚ, ਤਿੰਨ ਜਣੇ ਮੀਂਹ ਤੋਂ ਬਚਣ ਲਈ ਇੱਕ ਗੁਫਾ ਵਿੱਚ ਸ਼ਰਨ ਲੈਂਦੇ ਹਨ, ਇੱਕ ਚੱਟਾਨ ਡਿੱਗਣ ਕਰਕੇ ਗੁਫਾ ਦਾ ਮੂੰਹ ਬੰਦ ਹੋ ਜਾਂਦਾ ਹੈ। ਫਿਰ ਉਹ ਆਪਣੇ ਨੇਕ ਅਮਲਾਂ ਦੇ ਵਸੀਲੇ ਨਾਲ ਅੱਲ੍ਹਾ ਅੱਗੇ ਦੁਆ ਕਰਦੇ ਹਨ ਅਤੇ ਉਨ੍ਹਾਂ ਨੂੰ ਮੁਕਤੀ ਮਿਲਦੀ ਹੈ।
ਬੁਖਾਰੀ 2272

(3) ਇੱਕ ਜੀਵਤ ਨੇਕ ਮਨੁੱਖ ਨੂੰ ਦੁਆ ਕਰਨ ਲਈ ਕਹਿਣਾ

ਇਹ ਇੱਕ ਮਸ਼ਹੂਰ ਰਵਾਇਤ ਹੈ ਕਿ ਦਿਹਾਤ ਤੋਂ ਆਏ ਇੱਕ ਸਹਾਬੀ ਨੇ ਅੱਲ੍ਹਾ ਦੇ ਨਬੀ (ﷺ) ਨੂੰ ਕਿਹਾ, ਜਦੋਂ ਉਹ ਉਪਦੇਸ਼ ਦੇ ਰਹੇ ਸੀ, ਕਿ ਉਹ ਮੀਂਹ ਲਈ ਅੱਲ੍ਹਾ ਅੱਗੇ ਦੁਆ ਕਰਨ, ਤਾਂ ਨਬੀ (ﷺ) ਨੇ ਦੁਆ ਕੀਤੀ ਅਤੇ ਅੱਲ੍ਹਾ ਨੇ ਖੂਬ ਵਰਖਾ ਕੀਤੀ
ਬੁਖਾਰੀ 1013

ਪਰ ਹੁਣ ਜੋ ਵਸੀਲੇ (ਸਾਧਨ) ਲੋਕਾਂ ਵਿੱਚ ਪ੍ਰਚਲਿਤ ਹੋ ਗਏ ਹਨ, ਉਹ 'ਸ਼ਿਰਕ' ਹੀ ਨਹੀਂ ਬਲਕਿ ਸ਼ਿਰਕ ਏ ਅਕਬਰ ਹਨ।

ਇੱਕ ਮਰੇ ਹੋਏ ਵਿਅਕਤੀ ਨੂੰ ਸਾਧਨ ਬਣਾ ਕੇ ਦੁਆ ਕਰਨਾ।
ਮਤਲਬ ਉਸ ਮੁਰਦੇ ਨੂੰ ਕਹਿਣਾ ਕੀ ਉਹ ਸਾਡੇ ਲਈ ਅੱਲ੍ਹਾ ਅੱਗੇ ਦੁਆ ਕਰੇ।
ਉਹ ਜੋ ਸਾਡੀ ਅਵਾਜ਼ ਵੀ ਨਹੀਂ ਸੁਣ ਸਕਦਾ ਤਾਂ ਸਾਡੇ ਲਈ ਅੱਗੇ ਦੁਆ ਕਿਵੇ ਸਕਦਾ ਹੈ?
ਕੁਰਆਨ ਅਤੇ ਹਦੀਸ ਵਿੱਚ ਅਜਿਹੇ ਵਸੀਲੇ ਦਾ ਕੋਈ ਸਬੂਤ ਨਹੀਂ ਹੈ।

ਵਸੀਲੇ ਦੀ ਸੱਚਾਈ ਨੂੰ ਸਮਝਣ ਤੋਂ ਬਾਅਦ, ਜ਼ਿਕਰ ਕੀਤੀ ਆਇਤ ਦੇ ਅਨੁਵਾਦ ਨੂੰ ਧਿਆਨ ਨਾਲ ਪੜ੍ਹੋ, ਤਾਂ ਇਹ ਸਮੱਸਿਆ ਬਹੁਤ ਆਸਾਨੀ ਨਾਲ ਹੱਲ ਹੋ ਜਾਵੇਗੀ.

ਇਹ ਕਿਹਾ ਜਾ ਰਿਹਾ ਹੈ ਕਿ ਜੋ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਨੂੰ ਪੁਕਾਰਦਾ ਹੈ।

ਚਾਹੇ ਉਹ ਨਬੀ (ﷺ) ਹੋਵੇ, ਫ਼ਰਿਸ਼ਤਾ ਹੋਵੇ, ਨੇਕ ਇਨਸਾਨ ਹੋਵੇ ਜਾਂ ਕੋਈ ਹੋਰ ਹੋਵੇ, ਅੱਲ੍ਹਾ ਨੂੰ ਛੱਡ ਕੇ ਸਾਰੇ ਇਸ ਵਿਚ ਸ਼ਾਮਲ ਹਨ। ਇਹ ਸਾਬਿਤ ਸ਼ੁਦਾ ਗੱਲ ਹੈ ਕਿ ਜੇ ਅੱਲ੍ਹਾ ਤੋਂ ਇਲਾਵਾ ਕਿਸੇ ਨੂੰ ਵੀ ਪੁਕਾਰਿਆ ਜਾਂਦਾ ਹੈ, ਜਿਵੇਂ ਅੱਲ੍ਹਾ ਨੂੰ ਪੁਕਾਰਿਆ ਜਾਣਾ ਚਾਹੀਦਾ ਹੈ, ਤਾਂ ਉਹ ਸ਼ਿਰਕ ਦੀ ਸ਼੍ਰੇਣੀ ਵਿੱਚ ਆ ਜਾਵੇਗਾ।

## 5. ਸਿਫ਼ਾਰਿਸ਼ ਦੇ ਗਲਤ ਅਕੀਦੇ ਕਰਕੇ ਸ਼ਿਰਕ

ਸਫ਼ਆਤ ਦਾ ਅਰਥ

ਸਫ਼ਆਤ (ਸਿਫਾਰਸ਼) -ਕਿਸੇ ਦੀ ਸਿਫਾਰਸ਼ ਕਰਨਾ ਤਾਂ ਜੋ ਉਹ ਕੋਈ ਨਫ਼ਾ ਜਾਂ ਫਾਇਦਾ ਹਾਸਿਲ ਕਰ ਲਵੇ ਜਾਂ ਉਸਦੀ ਕੋਈ ਦੁੱਖ ਤਕਲੀਫ਼ ਦੂਰ ਹੋ ਜਾਵੇ ।
ਸਿਫਾਰਸ਼ ਕਰਨ ਵਾਲਾ ਜਰੂਰਤ ਮੰਦ ਅਤੇ ਜਰੂਰਤ ਪੂਰੀ ਕਰਨ ਵਾਲੇ ਦੇ ਦਰਮਿਆਨ ਵਾਸਤਾ ਹੁੰਦਾ ਹੈ।

ਮੁਸ਼ਰੀਕੀਨ ਇਹ ਅਕੀਦਾ (ਨਜ਼ਰੀਆ) ਰੱਖਦੇ ਸਨ , ਕੇ ਜਿਹੜੇ ਝੂਠੇ ਮਾਅਬੂਦਾਂ ਦੀ ਉਹ ਇਬਾਦਤ ਕਰਦੇ ਸਨ , ਉਹ ਉਹਨਾਂ ਦੇ ਅੱਲਾਹ ਅੱਗੇ ਸਿਫ਼ਾਰਸ਼ੀ ਹਨ। ਅਤੇ ਉਹ ਉਹਨਾਂ ਦੀ ਇਬਾਦਤ ਇਸ ਲਈ ਕਰਦੇ ਹਨ ਤਾਂ ਜੋ ਉਹ ਇਸ਼ਟ ਇਹਨਾਂ ਨੂੰ ਅੱਲਾਹ ਦੇ ਕਰੀਬ ਕਰ ਦੇਣ ।

ਤਾਂ ਇਸ ਬਾਤਿਲ ਨਜ਼ਰੀਏ ਦਾ ਰੱਦ ਕਰਦੇ ਹੋਏ ਅੱਲਾਹ ਤਾਅਲਾ ਨੇ ਕੁਰਆਨ ਵਿੱਚ ਕਈ ਜਗ੍ਹਾ ਇਸ ਤਰਾਂ ਦੀ ਸਿਫਾਰਸ਼ ਦੀ ਨਫ਼ੀ ਕੀਤੀ ਹੈ। ਅਤੇ ਅੱਜ ਵੀ ਬਹੁਤ ਸਾਰੇ ਲੋਕ ਇਸੇ ਬਾਤਿਲ ਅਕੀਦੇ ਨਾਲ ਲੱਥ-ਪੱਥ ਹਨ

ਅਤੇ ਇਹ ਲੋਕ ਅੱਲ੍ਹਾ ਨੂੰ ਛੱਡ ਕੇ ਅਜਿਹੀਆਂ ਚੀਜ਼ਾਂ ਦੀ ਇਬਾਦਤ  ਕਰਦੇ ਹਨ ਜੋ ਨਾ ਤਾਂ ਉਨ੍ਹਾਂ ਨੂੰ ਕੁੱਝ ਨੁਕਸਾਨ ਪਹੁੰਚਾ ਸਕਦੀਆਂ ਹਨ ਅਤੇ ਨਾ ਹੀ ਕੋਈ ਨਫ਼ਾ ਅਤੇ ਆਖਦੇ ਹਨ ਕਿ ਉਹ ਤਾਂ ਅੱਲ੍ਹਾ ਕੋਲ ਸਾਡੇ ਸਿਫ਼ਾਰਸ਼ੀ ਹਨ
(ਏ ਨਬੀ (ﷺ) (ﷺ)) ਕਹੋ: ਕੀ ਤੁਸੀਂ ਅੱਲ੍ਹਾ ਨੂੰ ਉਸ ਚੀਜ਼ ਦੀ ਸੂਚਨਾ ਦਿੰਦੇ ਹੋ ਜੋ ਅੱਲ੍ਹਾ ਨਹੀਂ ਜਾਣਦਾ? ਨਾ ਅਸਮਾਨਾਂ ਵਿਚ ਅਤੇ ਨਾ ਹੀ ਧਰਤੀ ਵਿਚ
ਉਹ ਇਨ੍ਹਾਂ ਲੋਕਾਂ ਦੇ ਸ਼ਿਰਕ ਤੋਂ ਪਾਕ ਅਤੇ ਉੱਤਮ (ਉੱਚਾ) ਹੈ ।
10:18
ਖ਼ਬਰਦਾਰ ਇਬਾਦਤ ਤਾਂ ਖਾਲਿਸ ਅੱਲਾਹ ਲਈ ਹੀ ਹੈ ।ਅਤੇ ਜਿਨ੍ਹਾਂ ਲੋਕਾਂ ਨੇ ਅੱਲਾਹ ਤੋਂ ਇਲਾਵਾ ਦੂਸਰੇ ਔਲੀਆ (ਮਦਦਗਾਰ,ਸਹਾਇਕ,ਬਚਾਉਣ ਵਾਲੇ) ਬਣਾ ਰੱਖੇ ਹਨ (ਜਿਹਨਾਂ ਦੀ ਉਹ ਇਬਾਦਤ ਕਰਦੇ ਹਨ) (ਉਹਨਾਂ ਬਾਰੇ ਆਖਦੇ ਹਨ)

ਕੇ ਅਸੀਂ ਇਹਨਾਂ ਦੀ ਇਬਾਦਤ ਸਿਰਫ਼ ਇਸ ਲਈ ਕਰਦੇ ਹਾਂ ਕਿ ਇਹ ਸਾਨੂੰ ਅੱਲਾਹ ਦੇ ਕਰੀਬ ਕਰ ਦੇਣਗੇ ਅੱਲ੍ਹਾ ਇਸ ਬਾਰੇ ਸੱਚਾਈ ਦਾ ਫੈਸਲਾ ਕਰੇਗਾ ਕਿ ਜਿਸ ਬਾਰੇ ਇਹ ਲੋਕ (ਇਖ਼ਤੀਲਾਫ) ਕਰ ਰਹੇ ਹਨ ,ਝੂਠੇ ਅਤੇ ਨਾਸ਼ੁਕਰੇ ਲੋਕਾਂ ਦੀ ਅੱਲਾਹ ਰਹਿਨੁਮਾਈ ਨਹੀਂ ਕਰਦਾ ।

39:3

ਕੀ ਇਨ੍ਹਾਂ ਲੋਕਾਂ ਨੇ ਅੱਲ੍ਹਾ ਨੂੰ ਛੱਡ ਕੇ ਹੋਰ ਸਿਫ਼ਾਰਸ਼ੀ ਬਣਾ ਰੱਖੇ ਹਨ?
ਤੁਸੀਂ ਆਖੋ! ਭਾਵੇਂ ਕੇ ਨਾ ਤਾਂ ਉਨ੍ਹਾਂ ਕੋਲ ਕੋਈ ਅਧਿਕਾਰ (ਇਖਤਿਆਰ) ਹੈ ਅਤੇ ਨਾ ਹੀ ਸਮਝ ।

39:43

(ਆਖ਼ਿਰਕਾਰ) ਯਕੀਨਨ ਤੁਸੀਂ ਸਾਡੇ ਕੋਲ ਇਸ ਤਰਾਂ ਇਕੱਲੇ ਇਕੱਲੇ ਆਏ ਹੋ,ਜਿਵੇਂ ਅਸੀਂ ਤੁਹਾਨੂੰ ਪਹਿਲੀ ਵਾਰ ਪੈਦਾ ਕੀਤਾ ਸੀ ਅਤੇ ਜੋ ਕੁੱਝ ਵੀ (ਮਾਲ,ਔਲਾਦ, ਸਾਜ-ਸਮਾਨ) ਅਸੀਂ ਤੁਹਾਨੂੰ ਅਤਾ ਕੀਤਾ ਸੀ ਉਹ ਤੁਸੀਂ ਪਿੱਛੇ ਛੱਡ ਆਏ ਹੋ। ਅਤੇ ਅਸੀਂ ਤੁਹਾਡੇ ਨਾਲ ਤੁਹਾਡੇ ਉਹਨਾਂ ਸਿਫ਼ਾਰਸ਼ੀਆਂ ਨੂੰ ਵੀ ਨਹੀਂ ਦੇਖਦੇ ਜਿਹਨਾਂ ਬਾਰੇ ਤੁਸੀਂ ਇਹ ਦਾਅਵਾ ਕਰਦੇ ਸੀ ਕਿ ਇਹ ਤੁਹਾਡੇ ਮਾਮਲਿਆਂ (ਅਤੇ ਇਬਾਦਤ) ਵਿੱਚ ਅੱਲਾਹ ਦੇ ਸ਼ਰੀਕ ਹਨ । (ਅੱਜ) ਇਹ ਸਭ ਕੁੱਝ ਤੁਹਾਡੇ ਤੋਂ ਵੱਖ ਹੋ ਗਿਆ ਹੈ, ਅਤੇ ਤੁਹਾਡੇ ਤੋਂ
ਉਹ ਸਭ ਗੁਆਚ ਗਿਆ ਹੈ ਜਿਸਦਾ ਤੁਸੀਂ ਦਾਅਵਾ ਕਰਦੇ ਸੀ।"

6:94

ਇਹਨਾਂ ਨੂੰ ਸਿਫ਼ਾਰਸ਼ ਕਰਨ ਵਾਲਿਆਂ ਦੀ ਸਿਫਾਰਸ਼ ਕੋਈ ਨਫ਼ਾ ਨਹੀਂ ਦੇਵੇਗੀ ।

74:48

ਅਤੇ ਉਹਨਾਂ ਨੂੰ ਬਹੁਤ ਹੀ ਜਲਦ ਆਉਣ ਵਾਲੇ ਫੈਸਲੇ ਦੇ ਦਿਨ ਤੋਂ ਜਾਣੂ ਕਰਵਾਓ ਜਦੋਂ ਉਹਨਾਂ ਦੇ ਦਿਲ ਉਹਨਾਂ ਦੇ ਹਲ਼ਕ ਤੱਕ ਪਹੁੰਚ ਜਾਣਗੇ ਅਤੇ ਖਾਮੋਸ਼ ਹੋਣਗੇ (ਉਸ ਦਿਨ) ਜ਼ੁਲਮ ਕਰਨ ਵਾਲਿਆਂ ਦਾ ਕੋਈ ਸੱਚਾ ਮਿੱਤਰ

ਜਾਂ ਸਿਫ਼ਾਰਸ਼ੀ ਨਹੀਂ ਹੋਵੇਗਾ ਜਿਸ ਦੀ ਕੋਈ ਗੱਲ ਮੰਨੀ ਜਾਵੇ।
40:18

ਲੋਕਾਂ ਦਾ ਨਬੀ (ﷺ)ਆਂ ਅਤੇ ਨੇਕ ਲੋਕਾਂ ਦੀਆਂ ਕਬਰਾਂ 'ਤੇ ਜਾਣਾ
ਫਿਰ ਉਹਨਾਂ ਤੋਂ ਮਦਦ ਮੰਗਣਾ , ਉਹਨਾਂ ਤੋਂ ਸਿਫਾਰਸ਼ ਦੀ ਉਮੀਦ ਕਰਨਾ
ਇਹ ਸਭ ਬੇਕਾਰ ਹੈ, ਕਿਉਂਕਿ ਇਹ ਲੋਕ ਅੱਲ੍ਹਾ ਤਾਅਲਾ ਦੀ ਆਗਿਆ ਤੋਂ ਬਿਨਾਂ
ਕਿਸੇ ਦੀ ਸਿਫ਼ਾਰਸ਼ ਕਰਨ ਲਈ ਆਪਣੇ ਬੁੱਲ੍ਹ ਨਹੀਂ ਖੋਲ੍ਹ ਸਕਦੇ
ਹਾਂ, ਜਦੋਂ ਅੱਲ੍ਹਾ ਕਿਸੇ 'ਤੇ ਰਹਿਮ ਕਰਨਾ ਚਾਹੁੰਦਾ ਹੈ, ਤਾਂ ਉਹ ਇਸ ਦੀ ਇਜਾਜ਼ਤ
ਦੇਵੇਗਾ ਤਾਂ ਫਿਰ ਇਹ ਸਿਫ਼ਾਰਸ਼ ਕੀਤੀ ਜਾਵੇਗੀ।
ਇਸ ਤੋਂ ਇਲਾਵਾ ਜੇਕਰ ਕੋਈ ਵਿਅਕਤੀ ਸਾਰੀ ਉਮਰ ਕਬਰਾਂ 'ਤੇ ਆ ਕੇ ਸਿਫ਼ਾਰਸ਼
ਮੰਗਦਾ ਰਹੇ, ਤਾਂ ਉਸ ਦੀ ਮਿਹਨਤ ਬੇਕਾਰ ਹੋ ਜਾਵੇਗੀ।
ਕਿਉਂਕਿ ਸਾਹਿਬ ਏ ਕਬਰ ਬਿਨਾਂ ਆਗਿਆ ਤੋਂ ਸਿਫ਼ਾਰਸ਼ ਕਰਨ ਦੇ ਯੋਗ ਨਹੀਂ ਹਨ

(ਕੌਣ ਹੈ ਜੋ ਉਸਦੀ ਇਜਾਜਤ ਤੋਂ ਬਿਨਾਂ ਉਸਦੇ ਅੱਗੇ ਕਿਸੇ ਦੀ ਸਿਫਾਰਸ਼
ਕਰ ਸਕੇ ?)

ਅੱਲ੍ਹਾ ਤਾਅਲਾ ਫਰਮਾਉਂਦੇ ਹਨ :
ਉਹ ਕੌਣ ਹੈ ਜਿਹੜਾ ਅੱਲਾਹ ਦੇ ਕੋਲ ਉਸ (ਅੱਲਾਹ) ਦੀ ਆਗਿਆ ਤੋਂ ਬਿਨਾਂ ਕਿਸੇ
ਦੀ ਸਿਫ਼ਾਰਸ਼ ਕਰ ਸਕੇ?
2:255

ਉਸ (ਅੱਲਾਹ ਤਾਅਲਾ) ਤੋਂ ਬਿਨਾ ਤੁਹਾਡੇ ਲਈ ਕੋਈ ਸਹਾਇਕ ਅਤੇ ਸਿਫ਼ਾਰਸ਼ੀ
ਨਹੀਂ
32:4

ਅਤੇ ਐ ਨਬੀ (ﷺ)! ਤੁਸੀਂ ਇਸ (ਕੁਰਆਨ ਦੇ) ਜਰੀਏ ਉਹਨਾ ਲੋਕਾਂ ਨੂੰ ਨਸੀਹਤ
ਕਰੋ ਜਿਹੜੇ ਇਸ ਗੱਲ ਤੋਂ ਡਰਦੇ ਹਨ ਕਿ ਆਪਣੇ ਰੱਬ ਦੇ ਕੋਲ ਅਜਿਹੀ ਹਾਲਤ ਵਿੱਚ

ਪੇਸ਼ ਕੀਤੇ ਜਾਣਗੇ ਕਿ ਅੱਲਾਹ ਤੋਂ ਛੁੱਟ ਉਹਨਾ ਦਾ ਨਾ ਕੋਈ ਵਲੀ (ਮਦਦਗਾਰ) ਅਤੇ ਨਾ ਹੀ ਸਿਫ਼ਾਰਸ਼ੀ ਹੋਵੇਗਾ।

6:51

ਐ ਨਬੀ (ﷺ) ! ਤੁਸੀਂ ਆਖ ਦਿਓ ਕਿ ਹਰ ਪ੍ਰਕਾਰ ਦੀ ਸ਼ਿਫ਼ਾਅਤ ਕੇਵਲ ਅੱਲਾਹ ਤਾਅਲਾ ਦੇ ਇਖਤਿਆਰ ਵਿੱਚ  ਹੈ।

39:44

ਐ ਨਬੀ (ﷺ) ! (ਇਹਨਾਂ ਮੁਸ਼ਰਿਕਾਂ ਨੂੰ) ਆਖ ਦਿਓ ਕਿ ਉਹਨਾ ਨੂੰ ਪੁਕਾਰ ਕੇ ਦੇਖੋ ਜਿਨ੍ਹਾਂ ਨੂੰ ਤੁਸੀਂ ਅੱਲਾਹ ਤੋਂ ਛੁੱਟ ਆਪਣਾ ਮਾਅਬੂਦ ਸਮਝਦੇ ਹੋ, ਉਹ ਆਕਾਸ਼ ਤੇ ਧਰਤੀ ਵਿੱਚ ਜਰਾ ਬਰਾਬਰ ਵੀ ਅਧਿਕਾਰ ਨਹੀਂ ਰੱਖਦੇ ਅਤੇ ਜਮੀਨ ਵ ਆਸਮਾਨ (ਦੀ ਮਲਕੀਅਤ) (ਜਾਂ ਉਹਨਾਂ ਦੀ ਤਖਲੀਕ) ਵਿੱਚ ਇਹਨਾਂ ਦਾ ਕੋਈ ਵੀ ਹਿੱਸਾ ਨਹੀਂ ਅਤੇ ਨਾ ਹੀ ਇਹਨਾਂ ਵਿੱਚੋਂ ਕੋਈ ਅੱਲਾਹ ਦਾ ਮਦਦਗਾਰ ਹੈ। ਅੱਲ੍ਹਾ ਦੇ ਹਜ਼ੂਰ (ਕਿਸੇ ਦੇ ਲਈ ਕੋਈ) ਸਿਫ਼ਾਰਸ਼ ਲਾਹੇਵੰਦ ਨਹੀਂ ਹੋਵੇਗੀ ਕੇਵਲ ਉਸ ਦੇ ਬਾਰੇ ਵਿੱਚ ਜਿਸਦੇ ਲਈ ਸਿਫ਼ਾਰਸ਼ ਦੀ ਅੱਲਾਹ ਤਾਅਲਾ ਆਗਿਆ ਦੇਵੇ।

34:22-23

ਅਬੁਲ-ਅੱਬਾਸ (ਸ਼ੇਖ਼ ਉਲ-ਇਸਲਾਮ ਇਮਾਮ ਇਬਨੇ ਤੈਮੀਯਾ, ਰਹਿਮ:) ਨੇ ਕਿਹਾ ਕਿ ਅੱਲਾਹ ਤਾਅਲਾ  ਨੇ ਆਪਣੇ ਤੋਂ ਛੁੱਟ ਸਾਰੀ ਮਖ਼ਲੂਕ ਤੋਂ ਇਹਨਾਂ ਗੱਲਾਂ ਦੀ ਨਫ਼ੀ ਕਰ ਦਿੱਤੀ ਹੈ ਜਿਸ ਤੋਂ ਮੁਸ਼ਰਿਕ ਦਲੀਲਾਂ ਲੈਂਦੇ ਹਨ।

ਉਦਾਹਰਨ ਦੇ ਤੌਰ ਤੇ ਇਸ ਗੱਲ ਦੀ ਨਫ਼ੀ ਕਰ ਦਿੱਤੀ ਕਿ ਕਿਸੇ ਨੂੰ ਅਸਮਾਨ ਤੇ ਜ਼ਮੀਨ ਵਿੱਚ ਕਿਸੇ ਕਿਸਮ ਦੀ ਕੁਦਰਤ ਅਤੇ ਇਖਤਿਆਰ ਕੁੱਲ ਹੋਵੇ ਜਾਂ ਥੋੜਾ ਵੀ ਇਖਤਿਆਰ ਹੋਵੇ। ਜਾਂ ਕੋਈ ਅੱਲਾਹ ਤਾਅਲਾ  ਦਾ ਮਦਦਗਾਰ ਹੋਵੇ । ਬਾਕੀ ਰਹੀ ਸਿਫ਼ਾਰਸ਼, ਇਹ ਵੀ ਕੋਈ ਲਾਭ ਨਾ ਦੇਵੇਗੀ ਪਰ ਜਿਸ ਨੂੰ (ਅਤੇ ਜਿਸ ਬਾਰੇ) ਉਸ ਦਾ ਰੱਬ ਇਜਾਜ਼ਤ ਦੇਵੇਗਾ, ਜਿਵੇਂ ਕਿ

ਕਿ ਉਹ ਕਿਸੇ ਦੀ ਵੀ ਸਿਫ਼ਾਰਸ਼ ਨਹੀਂ ਕਰ ਸਕਦੇ ਛੁੱਟ ਉਸ ਤੋਂ ਜਿਸ ਤੋਂ ਰੱਬ ਰਾਜੀ ਹੋਵੇ।
21:28

ਬਸ ਪਤਾ ਲੱਗਿਆ ਕੇ ਉਹ ਸ਼ਿਫ਼ਾਰਸ਼ ਜਿਸ ਨੂੰ ਮੁਸ਼ਰਿਕ ਮੰਨਦੇ ਹਨ ਕਿਆਮਤ ਦਿਹਾੜੇ ਇਹਨਾਂ ਮੁਸ਼ਰਿਕਾਂ ਨੂੰ ਹਾਸਿਲ ਨਹੀਂ ਹੋਵੇਗੀ ਜਿਵੇਂ ਕਿ ਕੁਰਆਨ ਮਜੀਦ ਨੇ ਇਸ ਦੀ ਨਫ਼ੀ ਕੀਤੀ ਹੈ

[ਇਸ ਬਾਰੇ ਹੋਰ ਜਾਣਕਾਰੀ ਲਈ ਪੜ੍ਹੋ ਕਿਤਾਬ (ਸਫ਼ਆਤ ਦਾ ਸਹੀ ਅਕੀਦਾ)
Download link 1
Download link 2

## ਸ਼ਿਰਕ ਦੀਆਂ ਕਿਸਮਾਂ

### (1) ਸ਼ਿਰਕ ਏ ਅਕਬਰ

ਅੱਲ੍ਹਾ ਦੀ ਜਾਤ, ਗੁਣਾਂ ਦੇ ਨਾਲ-ਨਾਲ ਉਸ ਦੇ ਅਫਆਲ ਅਤੇ ਉਸ ਦੀ ਇਬਾਦਤ ਵਿਚ ਜਾਂ ਉਸ ਦੀ ਇਬਾਦਤ ਦੇ ਕਿਸੇ ਵੀ ਹਿੱਸੇ ਵਿਚ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਨੂੰ ਸ਼ਾਮਲ ਕਰਨਾ, ਸ਼ਰੀਕ ਕਰਨਾ। ਇਸ ਲਈ, ਹਰ ਅਕੀਦਾ ਜਾਂ ਕੌਲ ਜਾਂ ਅਮਲ, ਉਹ ਜਾਹਿਰੀ (ਪ੍ਰਤੱਖ) ਹੋਵੇ, (ਜਿਵੇਂ ਕਿ ਜਿਕਰ, ਦੁਆ, ਨਮਾਜ਼, ਕੁਰਬਾਨੀ, ਸੁੱਖ ਸੁੱਖਣਾ, ਆਦਿ), ਜਾਂ ਬਾਤਿਨੀ (ਅੰਦਰੂਨੀ) (ਜਿਵੇਂ ਕਿ ਖੁਸ਼ੂ (ਨਿਮਰਤਾ), ਖਸ਼ੀਅਤ (ਡਰ), ਮੁਹੱਬਤ, ਖ਼ੌਫ਼, ਉਮੀਦ, ਰਜਾ ਆਦਿ) ਅਤੇ ਜਿਸ ਵੀ ਅਮਲ ਦੇ ਬਾਰੇ ਇਹ ਸਾਬਤ ਹੋ ਜਾਵੇ ਕਿ ਸ਼ਰੀਆ ਨੇ ਇਸ ਨੂੰ ਸਿਰਫ਼ ਅੱਲਾਹ ਦੀ ਖ਼ਾਤਰ ਕਰਨ ਦਾ ਹੁਕਮ ਦਿੱਤਾ ਹੈ ਤਾਂ ਉਸਨੂੰ ਅੱਲ੍ਹਾ ਅਹਦ ਲਾ ਸ਼ਰੀਕ ਲਈ ਅੰਜਾਮ ਦੇਣਾ ਤੌਹੀਦ ਇਮਾਨ ਅਤੇ ਇੱਖਲਾਸ ਹੈ। ਅਤੇ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਲਈ ਕਰਨਾ ਕੁਫ਼ਰ ਅਤੇ ਸ਼ਿਰਕ ਹੈ।

ਇਹ ਸ਼ਿਰਕ ਏ ਅਕਬਰ ਦਾ ਅਜਿਹਾ ਨਿਯਮ ਹੈ, ਜਿਸ ਤੋਂ ਤੌਹੀਦ ਰੁਬੂਬੀਅਤ, ਤੌਹੀਦ ਅਸਮਾਂ ਵ ਸਿਫ਼ਾਤ ,ਅਤੇ ਤੌਹੀਦ ਇਬਾਦਤ, ਮਲਤਬ ਹਰ ਕਿਸਮ ਦੀ ਤੌਹੀਦ ਦੇ ਵਿਰੁੱਧ ਕੋਈ ਅਕੀਦਾ ਜਾਂ ਅਮਲ ਬਾਹਰ ਨਹੀਂ ਹੋ ਸਕਦਾ।
ਇਸ ਦਾ ਅਪਰਾਧੀ ਇਸਲਾਮ ਦੇ ਦਾਇਰੇ ਤੋਂ ਬਾਹਰ ਹੋ ਜਾਂਦਾ ਹੈ ਅਤੇ ਹਮੇਸ਼ਾ ਜਹੰਨਮ ਵਿੱਚ ਰਹੇਗਾ।

ਸ਼ਿਰਕ ਏ ਅਕਬਰ ਇਹ ਵੱਡਾ ਸ਼ਿਰਕ ਹੈ, ਇਹ ਸ਼ਿਰਕ ਕਰਨ ਵਾਲਾ ਕਦੇ ਜੰਨਤ ਵਿੱਚ ਨਹੀਂ ਜਾ ਸਕਦਾ,ਓਹ ਹਮੇਸ਼ਾ ਹਮੇਸ਼ਾ ਲਈ ਜਹੰਨਮ ਵਿੱਚ ਹੀ ਰਹੇਗਾ।
ਇਹ ਸ਼ਿਰਕ ਅੱਲ੍ਹਾ ਦੀ ਜਾਤ,ਨਾਮਾਂ ਅਤੇ ਸਿਫ਼ਾਤ, ਇਬਾਦਤ ਵਿੱਚ ਹੁੰਦਾ ਹੈ ਉਹ ਚੀਜ਼ਾਂ ਜੋ ਅੱਲ੍ਹਾ ਨੇ ਆਪਣੇ ਲਈ ਵਿਸ਼ੇਸ਼ ਕੀਤੀਆਂ ਹਨ, ਕਿਸੇ ਹੋਰ ਹਸਤੀ ਨੂੰ ਇਹਨਾਂ ਸਾਰੀਆਂ ਜਾਂ ਕਿਸੇ ਵੀ ਇੱਕ ਵਿੱਚ ਇਖਤਿਆਰ ਅਤੇ ਇਬਾਦਤਾਂ ਦੇ ਯੋਗ ਸਮਝਣਾ।

ਉਦਾਹਰਣ ਵਜੋਂ, ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਨੂੰ ਦੁਆ ਕਰਨੀ ,ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਮਰੇ ਹੋਏ ਜਾਂ ਗੈਰਹਾਜ਼ਰ ਜੀਵ ਨੂੰ ਮਦਦ ਲਈ ਪੁਕਾਰਨਾ, ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਅੱਗੇ ਮੱਥਾ ਟੇਕਣਾ, ਜ਼ਬੀਹਾ  (ਕੁਰਬਾਨੀ), ਸੁੱਖ ਸੁੱਖਣਾ ਆਦਿ
ਉਦਾਹਰਣ ਵਜੋਂ, ਅੱਜ ਕੱਲ੍ਹ ਲੋਕ ਮੁਸੀਬਤ ਦੇ ਸਮੇਂ ਪੀਰ, ਨਬੀ (ﷺ), ਇਮਾਮ, ਸ਼ਹੀਦ ਆਦਿ ਅੱਗੇ ਫਰਿਆਦ ਕਰਦੇ ਹਨ, ਅਤੇ ਆਪਣੀਆਂ ਲੋੜਾਂ ਪੂਰੀਆਂ ਕਰਨ ਲਈ, ਉਹ ਉਨ੍ਹਾਂ ਨੂੰ ਚੜ੍ਹਾਵਾ ਚੜ੍ਹਾਉਂਦੇ ਹਨ ਜਾਂ ਸਮੱਸਿਆ ਤੋਂ ਛੁਟਕਾਰਾ ਪਾਉਣ ਲਈ ਉਨ੍ਹਾਂ ਤੋਂ ਮਦਦ ਮੰਗਦੇ,
ਅਤੇ ਕਹਿੰਦੇ ਹਨ ਕਿ ਉਹ ਅੱਲ੍ਹਾ ਦੇ ਪਿਆਰੇ ਸੇਵਕ ਸਨ, ਅਤੇ ਅੱਲ੍ਹਾ ਉਨ੍ਹਾਂ ਦੀ ਸੁਣਦਾ ਹੈ, ਇਹ ਸਭ ਸ਼ਿਰਕ ਏ ਅਕਬਰ ਹੈ, ਜਾਂ ਆਖਦੇ ਹਨ ਕਿ ਅੱਲ੍ਹਾ ਸਭ ਸੁਣਦਾ ਹੈ, ਪਰ ਇਹ ਮਰੇ ਹੋਏ ਬਜ਼ੁਰਗ ਅੱਲਾਹ ਦੇ ਵਜ਼ੀਰ ਹਨ, ਇਹ ਵੀ ਸ਼ਿਰਕ ਹੈ|
ਜੇਕਰ ਕਿਸੇ ਦਾ ਨਾਮ, ਉਦਾਹਰਣ ਵਜੋਂ, ਅਬਦੁਲ ਨਬੀ (ﷺ) (ਨਬੀ (ﷺ) ਦਾ ਬੰਦਾ) ਅਬਦੁਲ ਰਸੂਲ ਹੈ, ਇਹ ਵੀ ਸ਼ਿਰਕ ਹੈ, ਉਸਨੂੰ ਤੁਰੰਤ ਆਪਣਾ ਨਾਮ ਬਦਲਣਾ ਚਾਹੀਦਾ ਹੈ ਅਤੇ ਕੋਈ ਹੋਰ ਚੰਗਾ ਨਾਮ ਲੈਣਾ ਚਾਹੀਦਾ ਹੈ।

ਹਜ਼ਰਤ ਅਬੂ-ਸ਼ੁਰੈਹ (ਰਜ਼ੀ:) 'ਅਬੁਲ ਹਕਮ ਦੇ ਨਾਂ ਤੋਂ ਪ੍ਰਸਿੱਧ ਸੀ।
ਰਸੂਲ ਨੇ ਫ਼ਰਮਾਇਆ ਕੇਵਲ ਅੱਲਾਹ ਹੀ 'ਹਕਮ' ਹੈ ਅਤੇ ਉਸੇ ਦਾ ਹੁਕਮ ਚਲਦਾ ਹੈ। ਉਹਨਾ ਕਿਹਾ, ਜਦੋਂ ਮੇਰੀ ਕੌਮ ਕਿਸੇ ਚੀਜ਼ ਪ੍ਰਤੀ ਮਤ-ਭੇਦ ਕਰਦੀ ਹੈ ਤਾਂ ਮੈਂ ਉਸ ਦਾ ਫ਼ੈਸਲਾ ਕਰਦਾ ਹਾਂ, ਦੋਵੇਂ ਧਿਰ ਇਸ ਉੱਤੇ ਰਾਜ਼ੀ ਹੋ ਜਾਂਦੇ ਹਨ। ਆਪ ਨੇ ਫ਼ਰਮਾਇਆ ਕਿ ਕਿੰਨੀ ਚੰਗੀ ਗੱਲ ਹੈ।ਆਪ ਨੇ ਪੁੱਛਿਆ ਕਿ ਕੀ ਤੇਰੀ ਕੋਈ ਸੰਤਾਨ ਹੈ? ਉਹਨਾ ਕਿਹਾ ਕਿ 'ਸ਼ੁਰੈਹ' 'ਮੁਸਲਿਮ' ਅਤੇ 'ਅਬਦੁੱਲਾਹ' ਨਾਂ ਦੇ ਪੁੱਤਰ ਹਨ। ਫ਼ਰਮਾਇਆ, ਇਹਨਾਂ ਵਿੱਚੋਂ ਸਭ ਤੋਂ ਵੱਡਾ ਕੌਣ ਹੈ? ਮੈ ਕਿਹਾ 'ਸ਼ੁਰੈਹ'। ਫ਼ਰਮਾਇਆ, ਫੇਰ ਤੁਸੀਂ 'ਅਬੂ-ਸ਼ੁਰੈਹ' ਹੋਂ।
(ਇਸਨਾਦ ਹਸਨ ਲੀ ਜਾਤੀਹੀ) (ਅਬੂ-ਦਾਊਦ 4955),(ਸੁਨਨ ਨਸਾਈ 5387)
[ਸੇਖ ਅਲਬਾਨੀ ਇਰਵਾ ਉਲ ਗਲੀਲ 2615 (ਸਹੀ)]

## (2) ਸ਼ਿਰਕ ਏ ਅਸਗਰ

ਹਰ ਉਹ ਵਸੀਲੇ (ਸਾਧਨ) ਅਤੇ ਜਰੀਏ ਨੂੰ ਕਿਹਾ ਜਾਂਦਾ ਹੈ ਜੋ ਸ਼ਿਰਕ ਏ ਅਕਬਰ ਤੱਕ ਪਹੁੰਚਾ ਦਿੰਦਾ ਹੈ। ਮਤਲਬ ਅਜਿਹੇ ਇਰਾਦੇ, ਕੌਲ ਅਤੇ ਅਮਲ ਜੋ ਇਬਾਦਤ ਦੇ ਪੱਧਰ ਤੱਕ ਨਹੀਂ ਪਹੁੰਚਦੇ। ਇਸ ਦਾ ਅਪਰਾਧੀ ਇਸਲਾਮ ਦੇ ਦਾਇਰੇ ਤੋਂ ਬਾਹਰ ਨਹੀਂ ਹੁੰਦਾ ਹੈ, ਪਰ ਇਹ ਵੱਡੇ ਗੁਨਾਹ ਹੋਣ ਕਾਰਨ ਉਹ ਜਹੰਨਮ ਵਿਚ ਜਾ ਸਕਦਾ ਹੈ, ਇਸ ਲਈ ਇਹ ਅੱਲ੍ਹਾ ਦੀ ਮਸ਼ੀਅਤ (ਇਰਾਦੇ) ਮਰਜ਼ੀ ਤੇ ਨਿਰਭਰ ਹੈ, ਜਦੋਂ ਤੱਕ ਉਸ ਨੂੰ ਸਜ਼ਾ ਵਜੋਂ ਜਹੰਨਮ ਵਿਚ ਰੱਖਣਾ ਚਾਹੇਗਾ ਰੱਖੇਗਾ ਜਾਂ ਉਸ ਉੱਪਰ ਆਪਣੀ ਰਹਿਮਤ ਕਰਦਾ ਹੋਇਆ ਉਸਨੂੰ ਮਾਫ਼ ਕਰੇਗਾ.
ਇਸ ਬਾਰੇ ਹੋਰ ਵੇਰਵਿਆਂ ਲਈ ਵੇਖੋ
"ਸੇਖ ਅਬਦ ਅਲ-ਰਹਿਮਾਨ ਅਸ-ਸਾਅਦੀ: ਅਲ-ਕੌਲ ਉਲ ਸਦੀਦ ਫੀ ਮਕਾਸਿਦ ਅਤ-ਤੌਹੀਦ"

ਸ਼ਿਰਕ ਏ ਅਸਗਰ ਦੇ ਕਈ ਰੂਪ ਹਨ ਜਿਵੇਂ ਰਿਆਕਾਰੀ, ਤਾਵੀਜ਼ ਪਹਿਨਣਾ ਜੇਕਰ ਇਸ ਨੂੰ ਸਿਰਫ਼ ਇੱਕ ਸਾਧਨ ਮੰਨਿਆ ਜਾਵੇ ਤਾਂ ਸ਼ਿਰਕ ਏ ਅਸਗਰ ਹੈ ਅਤੇ ਜੇਕਰ ਇਸਨੂੰ ਆਪਣੇ ਆਪ ਵਿੱਚ ਲਾਭਦਾਇਕ ਜਾਂ ਹਿਫ਼ਾਜ਼ਤ ਵਾਲਾ, ਸ਼ਾਫ਼ੀ ਮੰਨਿਆ ਜਾਵੇ ਤਾਂ ਸ਼ਿਰਕ ਏ ਅਕਬਰ ਹੈ।

ਕੁਝ ਕੌਲ ਵੀ ਸ਼ਿਰਕ ਏ ਅਸਗਰ ਹੁੰਦੇ ਹਨ, ਜਿਵੇਂ ਕਿ ਇਹ ਕਹਿਣਾ ਜੋ ਅੱਲ੍ਹਾ ਚਾਹੇ ਅਤੇ ਜੋ ਤੁਸੀਂ ਚਾਹੋ, ਡਾਕਟਰ ਨੇ ਮੇਰੀ ਜਾਨ ਬਚਾ ਦਿੱਤੀ, ਅੱਲ੍ਹਾ ਦੀ ਨੇਅਮਤ ਨੂੰ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਵੱਲ ਮੋੜਨਾ, ਜਿਵੇਂ ਕਿ ਇਹ ਕਹਿਣਾ ਫਲਾਣੇ ਤਾਰੇ ਦੇ ਕਾਰਨ ਮੀਂਹ ਪਿਆ ਹੈ ਆਦਿ .

## (3) ਸ਼ਿਰਕ ਏ ਖਫ਼ੀ

ਅਸਗਰ ਸ਼ਿਰਕ (ਲੁਕਿਆ ਹੋਇਆ ਸ਼ਿਰਕ) ਹੈ
ਇਹ ਵੀ ਬਹੁਤ ਵੱਡਾ ਗੁਨਾਹ ਹੈ
ਸ਼ਿਰਕ ਦਾ ਇੱਕ ਲੁਕਵਾਂ ਰੂਪ ਹੈ ਜਿਸ ਬਾਰੇ ਸਿਰਫ਼ ਅੱਲ੍ਹਾ ਹੀ ਜਾਣਦਾ ਹੈ ਅਤੇ ਉਸ ਅਨੁਸਾਰ ਵਿਅਕਤੀ ਦਾ ਨਿਰਣਾ ਕਰਦਾ ਹੈ।
ਇਸਦਾ ਅਰਥ ਹੈ ਦਿਖਾਵਾ ਕਰਨਾ - ਇਹ ਪੂਰੀ ਤਰ੍ਹਾਂ ਅੱਲ੍ਹਾ ਦੇ ਇਨਾਮ ਦੀ ਮੰਗ ਕਰਨ ਦੀ ਬਜਾਏ, ਲੋਕਾਂ ਦੁਆਰਾ ਵੇਖਣ ਅਤੇ ਪ੍ਰਸ਼ੰਸਾ ਕਰਨ ਲਈ ਇਬਾਦਤ ਦੇ ਕੰਮਾਂ ਦਾ ਪ੍ਰਦਰਸ਼ਨ ਹੈ।
ਹਜ਼ਰਤ ਅਬੂ-ਸਈਦ ਖ਼ੁਦਰੀ (ਰਜ਼ੀ:)ਫ਼ਰਮਾਉਂਦੇ ਹਨ ਕਿ ਨਬੀ (ﷺ) () ਨੇ ਫ਼ਰਮਾਇਆ ਕਿ ਕੀ ਮੈਂ ਤੁਹਾਨੂੰ ਉਹ ਗੱਲ ਨਾ ਦੱਸਾਂ ਜਿਸ ਦਾ ਡਰ ਮੈਨੂੰ ਤੁਹਾਡੇ ਉੱਤੇ ਮਸੀਹ ਦੱਜਾਲ ਤੋਂ ਵੀ ਵੱਧਕੇ ਹੈ। ਸਹਾਬਾ-ਏ-ਕਰਾਮ (ਰਜ਼ੀ:) ਨੇ ਅਰਜ਼ ਕੀਤੀ ਕਿ ਜ਼ਰੂਰ ਦੱਸੋ, ਤਾਂ ਨਬੀ (ﷺ) () ਨੇ ਫ਼ਰਮਾਇਆ “ਸ਼ਿਰਕ-ਏ-ਖ਼ਫ਼ੀ” (ਛੁਪਿਆ ਹੋਇਆ ਸ਼ਿਰਕ) ਉਹ ਇੰਜ ਹੈ ਕਿ ਕੋਈ ਵਿਅਕਤੀ ਨਮਾਜ਼ ਲਈ ਖੜ੍ਹਾ ਹੋਵੇ ਅਤੇ ਆਪਣੀ ਨਮਾਜ਼ ਨੂੰ ਮਹਿਜ ਇਸ ਕਰਕੇ ਚੰਗੀ ਬਣਾਕੇ ਪੜ੍ਹੇ ਕਿ ਫਲਾਂ ਵਿਅਕਤੀ ਉਸਨੂੰ ਵੇਖ ਰਿਹਾ ਹੈ।
(ਇਸਨਾਦ ਹਸਨ ਲੀ ਗੈਰਿਹੀ ਬਾ ਸ਼ਵਾਹਿਦ) (ਇਬਨੇ ਮਾਜਾ 4204) (ਮੁਸਨਦ ਅਹਿਮਦ 11252) (ਇਬਨੇ ਖੁਜ਼ੈਮਾ 937) (ਅਲ-ਅਲਬਾਨੀ "ਸਹੀ ਅਤ-ਤਰਗੀਬ"  ਹਸਨ 1/119)

1. ਮਕੀਲ ਬਿਨ ਯਾਸਰ ਨੇ ਕਿਹਾ ਕਿ ਉਹ ਅਬੂ ਬਕਰ ਦੇ ਨਾਲ ਨਬੀ (ﷺ) ਦੇ ਕੋਲ ਆਏ। ਨਬੀ (ﷺ) ਨੇ ਕਿਹਾ, "ਹੇ ਅਬੂ ਬਕਰ, ਸ਼ਿਰਕ ਲੋਕਾਂ ਵਿੱਚ ਕੀੜੀ ਦੀ ਚਾਲ ਨਾਲੋਂ ਵਧੇਰੇ ਚੁੱਪ (ਗੁਪਤ ਢੰਗ ਨਾਲ) ਦਾਖਲ ਹੋ ਜਾਵੇਗਾ
ਅਬੂ ਬਕਰ ਨੇ ਪੁੱਛਿਆ, "ਕੀ ਅੱਲ੍ਹਾ ਨਾਲ ਕਿਸੇ ਚੀਜ਼ ਨੂੰ ਜੋੜਨ ਤੋਂ ਇਲਾਵਾ ਕਿਸੇ ਹੋਰ ਕਿਸਮ ਦਾ ਸ਼ਿਰਕ ਵੀ ਹੈ?" ਨਬੀ (ﷺ) ਨੇ ਕਿਹਾ, "ਉਸ ਦੀ ਸਹੁੰ ਜਿਸ ਦੇ ਹੱਥ ਵਿਚ ਮੇਰੀ ਜਾਨ ਹੈ, ਸ਼ਿਰਕ ਕੀੜੀਆਂ ਦੀ ਚਾਲ ਨਾਲੋਂ ਵੀ ਵੱਧ ਛੁਪਿਆ ਹੋਇਆ ਹੈ।

ਕੀ ਮੈਂ ਤੁਹਾਨੂੰ ਉਹ ਚੀਜ਼ ਨਾ ਸਿਖਾਵਾਂ, ਜੇ ਤੁਸੀਂ ਕਰੋ ਤਾਂ ਛੋਟੇ ਜਾਂ ਵੱਡੇ (ਸ਼ਿਰਕ) ਨੂੰ ਖਤਮ ਕਰ ਦੇਵੇ?"

ਅਲ-ਬੁਖਾਰੀ ਅਲ-ਅਦਬ ਅਲ-ਮੁਫਰਦ 716 (551),
ਅਲ-ਅਲਬਾਨੀ ਸਹੀ ਅਲ-ਜਾਮੇ (3731) 3/233

## ਸ਼ਿਰਕ ਏ ਅਕਬਰ ਦੀਆਂ ਕਿਸਮਾਂ

### 1. ਅੱਲ੍ਹਾ ਦੀ ਜਾਤ ਅਤੇ ਸਿਫ਼ਾਤ ਵਿੱਚ ਸ਼ਿਰਕ

ਇਸ ਬਾਰੇ ਅਸੀਂ ਪਹਿਲਾਂ ਪੜ੍ਹ ਚੁੱਕੇ ਹਾਂ, ਹੁਣ ਅਸੀਂ ਇਸ ਦੀਆਂ ਕੁੱਝ ਉਧਾਹਰਨਾ ਦੇਖਾਂਗੇ (ਇੰਸ਼ਾ' ਅੱਲ੍ਹਾ)

### (i) ਕੀ ਮੁਹੰਮਦ ਅੱਲ੍ਹਾ ਦੇ ਨੂਰ ਦਾ ਇੱਕ ਟੁਕੜਾ ਹਨ ?

ਮੁਸਲਮਾਨਾ ਦਾ ਇਹ ਸਹਿਮਤੀ (ਇੱਜਮਾ) ਵਾਲਾ ਅਕੀਦਾ ਹੈ ਕਿ ਮੁਹੰਮਦ ਜਿਨਸ ਬਸ਼ਰ ਵਿੱਚੋਂ ਹਨ, ਉਹ ਇੱਕ ਬਹੁਤ ਹੀ ਉਮਦਾ ਦਰਜੇ ਦੇ ਅਖਲਾਕ, ਕਿਰਦਾਰ, ਅਤੇ ਸ਼ਖਸੀਅਤ ਵਾਲੇ ਇਨਸਾਨ ਸਨ, ਅਤੇ ਅੱਲ੍ਹਾ ਦੇ ਬੰਦੇ ਅਤੇ ਰਸੂਲ ਹਨ, ਅੱਲ੍ਹਾ ਤਾਅਲਾ ਨੇ ਉਹਨਾਂ ਨੂੰ ਵਹੀ ਦੇ ਨੂਰ ਨਾਲ, ਇਨਸਾਨਾ ਨੂੰ ਜ਼ੁਲਮ, ਸ਼ਿਰਕ, ਅਤੇ ਕੁਫ਼ਰ, ਦੇ ਹਨੇਰਿਆਂ ਤੋਂ ਦੂਰ , ਅੱਲ੍ਹਾ ਦੀ ਤੌਹੀਦ ਅਤੇ ਇਸਲਾਮ ਦੀ ਤਰਫ ਹਿਦਾਇਤ ਦੇ ਚਾਨਣ (ਨੂਰ) ਦਾ ਸੱਦਾ ਦੇਣ ਲਈ ਭੇਜਿਆ।

ਪਰ ਇਸਲਾਮ ਦੀ ਤਾਰੀਖ ਦੇ ਸ਼ੁਰੂ ਤੋਂ ਲੇਕੇ ਕੋਈ ਇੱਕ ਇਨਸਾਨ ਵੀ ਅਜਿਹਾ ਨਜ਼ਰ ਨਹੀਂ ਆਉਂਦਾ ਜਿਸ ਨੇ ਨਬੀ (ﷺ) ਨੂੰ ਬਸ਼ਰ (ਇਨਸਾਨ) ਨਾ ਮੰਨਦੇ ਹੋਏ, ਅੱਲ੍ਹਾ ਦੇ ਨੂਰ ਦਾ ਇੱਕ ਟੁਕੜਾ ਮੰਨਿਆ ਹੋਵੇ। ਸਿਵਾਏ ਇਹਨਾਂ ਬਾਅਦ ਵਿੱਚ ਆਉਣ ਵਾਲੇ ਗੁੰਮਰਾਹ ਸੂਫੀਆਂ ਦੇ ਜਿਹਨਾਂ ਨੇ ਦੀਨ ਇਸਲਾਮ ਦੇ ਸਾਫ-ਸ਼ੱਫ਼ਾਕ ਚਸਮੇਂ ਵਿੱਚ ਬਹੁਤ ਸਾਰੇ ਗੰਦੇ, ਭੈੜੇ, ਅਤੇ ਘਟੀਆ ਕਿਸਮ ਦੇ ਅਕੀਦੇ (ਨਜਰੀਏ, ਵਿਸਵਾਸ਼) ਡੋਲ ਦਿੱਤੇ। ਇਹਨਾਂ ਵਿੱਚੋਂ ਇੱਕ ਅਕੀਦਾ ਇਹ ਵੀ ਸੀ ਕਿ ਨਬੀ (ﷺ) ਮੁਹੰਮਦ ਨੂੰ ਅੱਲ੍ਹਾ ਦੇ ਨੂਰ ਦਾ ਇੱਕ ਟੁਕੜਾ ਮੰਨਿਆ ਜਾਵੇ, ਬਲਕਿ ਇਹਨਾਂ ਲੋਕਾਂ ਨੇ ਇਹ ਤਕ ਕਿਹਾ ਕਿ ਅਗਰ ਅਸੀਂ ਨਬੀ (ﷺ) ਨੂੰ ਇਨਸਾਨ ਮੰਨ ਲਈਏ ਤਾਂ ਇਸ ਤਰ੍ਹਾਂ ਉਹਨਾਂ ਦੀ ਸ਼ਾਨ ਵਿੱਚ ਘਾਟ ਆ ਜਾਵੇਗੀ।
ਇਸਦੇ ਲਈ ਇਹਨਾਂ ਲੋਕਾਂ ਨੇ ਸਾਰੀਆਂ ਹੱਦਾਂ ਤੋੜ ਦਿੱਤੀਆਂ ਬਲਕਿ ਇਹ ਗੱਲ ਸਾਬਿਤ ਕਰਨ ਲਈ ਨਬੀ (ﷺ) ਦੇ ਨਾਮ ਤੇ ਕੁੱਝ ਝੂਠੀਆਂ ਹਦੀਸਾਂ ਤਕ ਘੜ ਲਈਆਂ। ਜਿਹਨਾਂ ਦਾ ਇੱਕ ਨਮੂਨਾ ਇੱਥੇ ਪੇਸ਼ ਕਰ ਰਹੇ ਹਾਂ।

ਇਸ ਤੋਂ ਪਹਿਲਾਂ ਇਹ ਦੇਖ ਲਿਆ ਜਾਵੇ ਕਿ ਕੁਰਆਨ ਵਿੱਚ ਅੱਲਾਹ ਤਾਆਲਾ ਨੇ ਨਬੀ (ﷺ) ਨੂੰ ਅਤੇ ਹਦੀਸ ਵਿੱਚ ਖੁਦ ਨਬੀ (ﷺ) ਨੇ ਆਪਣੇ ਆਪ ਨੂੰ ਬਸ਼ਰ (ਇਨਸਾਨ) ਕਿਹਾ ਹੈ।

(ਹੇ ਮੁਹੰਮਦ) ਕਹੋ: "ਮੈਂ ਤੁਹਾਡੇ ਵਰਗਾ ਹੀ ਇੱਕ (ਬਸ਼ਰ) ਇਨਸਾਨ ਹਾਂ। ਮੈਨੂੰ ਇਹ ਵਹੀ ਕੀਤੀ ਗਈ ਹੈ ਕਿ ਤੁਹਾਡਾ ਇਲਾਹ (ਮਾਅਬੂਦ), ਇੱਕ ਇਲਾਹ (ਅਰਥਾਤ ਇੱਕ ਅੱਲ੍ਹਾ ਹੀ) ਹੈ। ਇਸ ਲਈ ਜੋ ਕੋਈ ਆਪਣੇ ਪ੍ਰਭੂ ਨਾਲ ਮੁਲਾਕਾਤ ਦੀ ਉਮੀਦ ਰੱਖਦਾ ਹੈ, ਉਸਨੂੰ ਨੇਕ ਅਮਲ ਕਰਨੇ ਚਾਹੀਦੇ ਹਨ। ਅਤੇ ਕਿਸੇ ਇੱਕ ਨੂੰ ਵੀ ਆਪਣੇ ਰੱਬ ਦੀ ਇਬਾਦਤ ਵਿੱਚ ਸ਼ਰੀਕ ਨਹੀਂ ਕਰਨ ਚਾਹੀਦਾ।
18:110
(ਕਿਸੇ ਨੂੰ ਵੀ, ਵਿੱਚ ਅੱਲ੍ਹਾ ਤੋਂ ਇਲਾਵਾ ਹਰ ਮੱਖਲੂਕ ਸ਼ਾਮਿਲ ਹੈ ਫਿਰ ਭਾਂਵੇ ਉਹ ਅੱਲ੍ਹਾ ਦਾ ਕੋਈ ਨਬੀ (ﷺ),ਰਸੂਲ ਹੋਵੇ , ਜਾਂ ਫ਼ਰਿਸ਼ਤਾ ਜਾਂ ਕੋਈ ਵੀ ਨੇਕ ਇਨਸਾਨ, ਹਰ ਸ਼ੈਅ ਇਸ ਵਿੱਚ ਦਾਖਿਲ ਹੈ)
ਬਲਕਿ ਅੱਲ੍ਹਾ ਦੇ ਭੇਜੇ ਹੋਏ ਸਾਰੇ ਨਬੀ (ﷺ),ਰਸੂਲ ਇਨਸਾਨ ਹੀ ਸਨ।

ਉਨ੍ਹਾਂ ਦੇ ਰਸੂਲਾਂ ਨੇ ਉਨ੍ਹਾਂ ਨੂੰ ਕਿਹਾ, "ਅਸੀਂ ਤੁਹਾਡੇ ਵਰਗੇ ਹੀ ਇਨਸਾਨ ਹਾਂ, ਪਰ ਅੱਲ੍ਹਾ ਆਪਣੇ ਬੰਦਿਆਂ ਵਿੱਚੋਂ ਜਿਸ 'ਤੇ ਚਾਹੁੰਦਾ ਹੈ ਕਿਰਪਾ ਕਰਦਾ ਹੈ। ਇਹ ਸਾਡੇ ਵੱਸ ਵਿੱਚ ਨਹੀਂ ਹੈ ਕਿ ਅਸੀਂ ਅੱਲ੍ਹਾ ਦੀ ਆਗਿਆ ਤੋਂ ਬਿਨਾਂ ਤੁਹਾਡੇ ਕੋਲ ਕੋਈ ਪ੍ਰਮਾਣ (ਸਬੂਤ) ਲਿਆਈਏ। ਅਤੇ ਮੋਮਿਨਾ ਨੂੰ ਅੱਲ੍ਹਾ (ਇਕੱਲੇ) ਵਿੱਚ ਹੀ ਤਵੱਕੁਲ (ਭਰੋਸਾ) ਰੱਖਣਾ ਚਾਹੀਦਾ ਹੈ।
14:11

ਕੀ ਇਹ ਮਨੁੱਖਜਾਤੀ ਲਈ ਹੈਰਾਨੀ ਦੀ ਗੱਲ ਹੈ ਕਿ ਅਸੀਂ ਆਪਣੀ ਵਹੀ ਉਹਨਾਂ ਦੇ ਵਿੱਚੋਂ ਹੀ ਇੱਕ ਆਦਮੀ (ਭਾਵ ਨਬੀ (ﷺ) ਮੁਹੰਮਦ) ਨੂੰ ਭੇਜੀ ਹੈ?
10:2

ਅਤੇ ਉਹ ਆਖਦੇ ਹਨ, ਕਿ "ਇਹ ਰਸੂਲ (ਮੁਹੰਮਦ) ਭੋਜਨ ਕਿਉਂ ਖਾਂਦਾ ਹੈ?, ਅਤੇ ਬਜ਼ਾਰਾਂ ਵਿੱਚ (ਸਾਡੇ ਵਾਂਗ) ਘੁੰਮਦਾ ਫਿਰਦਾ ਹੈ? ਉਸਦੇ ਨਾਲ ਇੱਕ ਫ਼ਰਿਸ਼ਤਾ ਚੇਤਾਵਨੀ ਦੇਣ ਲਈ ਕਿਉਂ ਨਹੀਂ ਭੇਜਿਆ ਗਿਆ?
25:7

ਇਸਤੋਂ ਇਲਾਵਾ ਇਹੀ ਮਾਮਲਾ ਇਹਨਾਂ ਆਇਤਾਂ ਵਿੱਚ ਪੜ੍ਹਿਆ ਜਾਂ ਸਕਦਾ ਹੈ
25:20, 41:6,16:43,17:93,21:3, 21:34

ਹਜ਼ਰਤ ਉਮਰ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ
ਕਿ ਤੁਸੀਂ ਮੇਰੀ ਤਾਰੀਫ (ਪ੍ਰਸ਼ੰਸਾ) ਕਰਨ ਵਿੱਚ ਹੱਦ ਤੋਂ ਨਾ ਟੱਪਣਾ (ਫ਼ਾਲਤੂ ਗੱਲਾਂ ਨਾ ਵਧਾਓਣਾ), ਜਿਵੇਂ ਹਜ਼ਰਤ ਈਸਾ ਦੇ ਪੈਰੋਕਾਰਾਂ ਨੇ ਉਹਨਾ ਦੀ ਤਾਰੀਫ਼ ਵਿੱਚ ਹੱਦ ਤੋਂ ਟੱਪ ਗਏ। ਮੈਂ ਇੱਕ ਬੰਦਾ ਹਾਂ ਸੋ ਤੁਸੀਂ ਮੈਨੂੰ ਅੱਲਾਹ ਦਾ ਬੰਦਾ ਅਤੇ ਉਸ ਦਾ ਰਸੂਲ ਕਹੋ।
ਸਹੀ ਬੁਖਾਰੀ 3445 , 6830

ਹਜ਼ਰਤ ਇਬਨੇ ਅੱਬਾਸ (ਰਜ਼ੀ:) ਕਹਿੰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਗੁਲੂ (ਵਾਧੂ ਪ੍ਰਸ਼ੰਸਾ) ਤੋਂ ਬਚੋ ਕਿਉਂ ਜੋ ਪਹਿਲੀਆਂ ਉੱਮਤਾਂ ਨੂੰ ਗੁਲੂ ਨੇ ਹੀ ਬਰਬਾਦ ਕੀਤਾ ਹੈ।
(ਇਸਨਾਦ ਸਹੀ ਸੁਨਨ ਨਸਾਈ 3057 , ਇਬਨੇ ਮਾਜਾ 3029 ,ਅਸ ਸਹੀਹਾ ਸੇਖ ਅਲਬਾਨੀ 1283 )

ਹਜਰਤ ਅਬਦੁੱਲਾਹ ਇਬਨੇ ਮਸਉਦ (ਰ.ਜ) ਤੋਂ ਰਵਾਇਤ ਹੈ ਕੇ ਨਬੀ (ﷺ) ਨੇ ਇਹ ਤਿੰਨ ਵਾਰ ਆਖਿਆ ਕੇ ਗੁਲੂ ਵਿੱਚ ਗਹਿਰੇ ਉੱਤਰਣ ਵਾਲੇ ਹਲਾਕ ਹੋ ਗਏ (ਤਕੱਲੁਫ਼ ਇਖਤਿਆਰ ਕਰਨ ਵਾਲੇ ਅਤੇ ਹੱਦ ਤੋਂ ਟੱਪਣ ਵਾਲੇ ਹਲਾਕ ਹੋ ਗਏ)
ਸਹੀ ਮੁਸਲਿਮ 2670 (6784)

## (ii) ਅਕੀਦਾ ਹਾਜਿਰ ਨਾਜਿਰ

(ਮੌਜੂਦ ਅਤੇ ਨਿਗਰਾਨ) (ਅਲ-ਸ਼ਾਹਿਦ , ਅਲ-ਬਸੀਰ)
ਅਰਬੀ ਭਾਸ਼ਾ ਵਿੱਚ ਅਲ-ਸ਼ਾਹਿਦ ਦੇ ਅਰਥ (ਮੌਜੂਦ ਵਾਲੇ ਹਨ), ਉਹ ਜਿਸ ਕੋਲ ਸਾਰੀਆਂ ਖ਼ਬਰਾਂ ਹੋਣ, ਹਰ ਚੀਜ਼ ਦੀ ਜਾਣਕਾਰੀ ਹੋਵੇ, ਅਲ-ਸ਼ਾਹਿਦ ਦਾ ਦੂਜਾ ਅਰਥ ਹੈ ਗਵਾਹ,
ਇਸੇ ਤਰ੍ਹਾਂ ਅਲ-ਬਸੀਰ ਦਾ ਅਰਥ ਹੈ ਉਹ ਸਭ ਕੁਝ ਦੇਖ ਰਿਹਾ ਹੈ,
ਮੌਜੂਦ ਦਾ ਵਿਰੋਧੀ ਗੈਰ-ਹਾਜ਼ਰ ਹੈ।
ਹਾਜਰ ਅਤੇ ਨਾਜਿਰ (ਅਲ-ਸ਼ਹੀਦ ਅਲ-ਬਸੀਰ) ਦੇ ਇਹ ਗੁਣ ਅੱਲ੍ਹਾ ਲਈ ਵਿਸ਼ੇਸ਼ ਹਨ।
ਅਗਰ ਇਹ ਸਿਫ਼ਾਤਾਂ ਕਿਸੇ ਹੋਰ ਲਈ ਮੰਨ ਲਈਆ ਜਾਂ ਤਾਂ ਇਹ ਸ਼ਿਰਕ ਹੋਵੇਗਾ।
ਸ਼ਾਹਿਦ (ਗਵਾਹ)
ਬੇਸ਼ੱਕ ਅੱਲ੍ਹਾ ਤਾਅਲਾ ਹਰ ਚੀਜ ਉੱਪਰ ਸ਼ਾਹਿਦ (ਗਵਾਹ) ਹੈ
ਕਿਉਂਕਿ ਉਹ ਸਭ ਕੁੱਝ ਦੇਖ, ਅਤੇ ਸੁਣ ਰਿਹਾ ਹੈ, ਅਤੇ ਹਰ ਚੀਜ ਤੋਂ ਚੰਗੀ ਤਰ੍ਹਾਂ ਬਾ ਖਬਰ ਅਤੇ ਜਾਣੂ ਹੈ

ਬੇਸ਼ੱਕ ਅੱਲ੍ਹਾ ਕਿਆਮਤ ਦੇ ਦਿਨ ਉਨ੍ਹਾਂ ਵਿਚਕਾਰ ਫੈਸਲਾ ਕਰੇਗਾ। ਸੱਚਮੁੱਚ! ਅੱਲ੍ਹਾ ਹਰ ਚੀਜ਼ ਦਾ ਸ਼ਾਹਿਦ (ਗਵਾਹ) ਹੈ।
22:17

(ਅੱਲ੍ਹਾ) ਉਹ ਹਰ ਚੀਜ਼ ਉੱਤੇ ਸ਼ਾਹਿਦ (ਗਵਾਹ) ਹੈ।"
34:47
ਚੰਗੀ ਤਰ੍ਹਾਂ ਬਾ ਖਬਰ ਅਤੇ ਜਾਣੂ ਹੈ

ਦਰਅਸਲ, ਅੱਲ੍ਹਾ ਆਪਣੇ ਸੇਵਕਾਂ ਤੋਂ ਜਾਣੂ ਅਤੇ ਵੇਖਣ ਵਾਲਾ ਹੈ।
35:31

ਅਤੇ ਤੁਸੀਂ ਪਹਾੜਾਂ ਨੂੰ ਵੇਖਦੇ ਹੋ ਅਤੇ ਉਨ੍ਹਾਂ ਨੂੰ ਮਜ਼ਬੂਤ-ਸਖ਼ਤ ਸਮਝਦੇ ਹੋ, ਪਰ ਉਹ ਬੱਦਲਾਂ ਦੇ ਲੰਘਣ ਵਾਂਗ ਲੰਘ ਜਾਣਗੇ। [ਇਹ] ਅੱਲ੍ਹਾ ਦਾ ਕੰਮ ਹੈ, ਜਿਸ ਨੇ ਸਾਰੀਆਂ ਚੀਜ਼ਾਂ ਨੂੰ ਸੰਪੂਰਨ ਕੀਤਾ ਹੈ, ਸੱਚਮੁੱਚ! ਤੁਸੀਂ ਜੋ ਵੀ ਕਰਦੇ ਹੋ, ਉਹ ਉਸ ਤੋਂ ਚੰਗੀ ਤਰ੍ਹਾਂ ਜਾਣੂ ਹੈ।
27:88

ਸੱਚਮੁੱਚ, ਉਹ ਜੋ ਕੁਝ ਵੀ ਤੁਸੀਂ ਕਰਦੇ ਹੋ, ਸਭ ਦੇਖ ਰਿਹਾ ਹੈ।
11:112

ਕੀ ਉਹ ਆਪਣੇ ਉੱਪਰ ਪੰਛੀਆਂ ਨੂੰ ਖੰਭ ਫੈਲਾਏ ਅਤੇ ਜੋੜਦੇ ਹੋਏ ਨਹੀਂ ਦੇਖਦੇ? ਪਰਮ ਮਿਹਰਬਾਨ (ਅੱਲ੍ਹਾ) ਤੋਂ ਇਲਾਵਾ (ਹਵਾ ਵਿੱਚ) ਉਨ੍ਹਾਂ ਨੂੰ ਹੋਰ ਕੋਈ ਵੀ ਨਹੀਂ ਸੰਭਾਲਦਾ। ਸੱਚਮੁੱਚ ਉਹ ਅਲ ਬਸੀਰ ਹੈ (ਸਭ ਕੁਝ ਵੇਖਣ ਵਾਲਾ ਹੈ)
67:19

ਕੁੱਝ ਲੋਕ ਇਹ ਅਕੀਦਾ ਰੱਖਦੇ ਹਨ ਕਿ ਅੱਲ੍ਹਾ ਦੇ ਨਬੀ (ﷺ) ਹਰ ਜਗ੍ਹਾ ਹਾਜਿਰ ਅਤੇ ਨਾਜਿਰ ਹਨ, ਕਿ ਉਹ ਹਰ ਜਗ੍ਹਾ ਮੌਜੂਦ ਹਨ, ਅਤੇ ਹਰ ਇਨਸਾਨ ਦੇ ਅਮਾਲ ਤੋਂ ਹਰ ਸਮੇਂ ਜਾਣੂੰ ਹਨ, ਜੋ ਕਿ ਸਰਾਸਰ ਗਲਤ ਅਕੀਦਾ ਹੈ ਅਤੇ ਅੱਲ੍ਹਾ ਤਾਅਲਾ ਦੀਆਂ ਸਿਫ਼ਾਤ ਵਿੱਚ ਸ਼ਿਰਕ ਵਾਲਾ ਅਕੀਦਾ ਹੈ।

ਇਹ ਗ਼ੈਬ ਦੀਆਂ ਖ਼ਬਰਾਂ ਦਾ ਇੱਕ ਹਿੱਸਾ ਹੈ (ਅਦਿੱਖ, ਭਾਵ ਪਿਛਲੀਆਂ ਕੌਮਾਂ ਦੀ ਖ਼ਬਰ ਜਿਸ ਬਾਰੇ ਤੁਹਾਨੂੰ ਕੋਈ ਜਾਣਕਾਰੀ ਨਹੀਂ ਹੈ) ਜਿਸ ਬਾਰੇ ਅਸੀਂ ਤੁਹਾਨੂੰ (ਹੇ ਮੁਹੰਮਦ) ਵਹੀ ਕਰਦੇ ਹਾਂ। ਤੁਸੀਂ (ਉਸ ਸਮੇਂ) ਉਨ੍ਹਾਂ ਦੇ ਨਾਲ (ਮੌਜੂਦ) ਨਹੀਂ ਸੀ, ਜਦੋਂ ਉਨ੍ਹਾਂ ਨੇ ਆਪਣੀਆਂ ਕਲਮਾਂ ਸੁੱਟੀਆਂ ਸਨ ਕਿ ਉਨ੍ਹਾਂ ਵਿੱਚੋਂ ਕਿਸ ਨੂੰ ਮਰੀਅਮ ਦੀ ਦੇਖਭਾਲ ਲਈ ਜ਼ਿੰਮੇਵਾਰ ਹੋਣਾ ਚਾਹੀਦਾ ਹੈ, ਅਤੇ ਨਾ ਹੀ (ਉਸ ਸਮੇਂ) ਤੁਸੀਂ ਉਨ੍ਹਾਂ ਦੇ ਨਾਲ (ਮੌਜੂਦ) ਸੀ ਜਦੋਂ ਉਹ ਵਿਵਾਦ ਕਰ ਰਹੇ ਸਨ।
3:44

ਅਤੇ ਤੁਸੀਂ, [ਹੇ ਮੁਹੰਮਦ], [ਪਹਾੜ ਦੇ] ਪੱਛਮੀ ਪਾਸੇ ਨਹੀਂ ਸੀ ਜਦੋਂ ਅਸੀਂ ਮੂਸਾ ਨੂੰ ਹੁਕਮ ਦਿੱਤਾ ਸੀ, ਅਤੇ ਤੁਸੀਂ [ਇਸ ਮਾਮਲੇ ਦੇ] ਸ਼ਾਹਿਦਾਂ (ਗਵਾਹਾਂ) ਵਿੱਚੋਂ ਨਹੀਂ ਸੀ। (ਅਤੇ ਤੁਸੀਂ (ਉੱਥੇ) ਮੌਜੂਦ ਲੋਕਾਂ ਵਿੱਚੋਂ ਨਹੀਂ ਸੀ)
28:44
ਹਾਫ਼ਿਜ ਇਬਨੇ ਕਸੀਰ ਇਸ ਆਇਤ ਦੀ ਤਫ਼ਸੀਰ ਵਿੱਚ ਲਿਖਦੇ ਹਨ
ਐ ਨਬੀ (ﷺ) ਤੁਸੀਂ ਇਸ ਘਟਨਾ ਦੇ ਹੋਣ ਸਮੇਂ ਉੱਥੇ ਹਾਜਿਰ ਨਹੀਂ ਸੀ,ਬਲਕਿ ਅੱਲ੍ਹਾ ਤਾ ਲਾ ਨੇ ਤੁਹਾਨੂੰ ਇਸ ਘਟਨਾ ਦੀ ਖਬਰ ਵਹੀ ਦੇ ਜਰੀਏ ਦਿੱਤੀ।
ਤਫ਼ਸੀਰ ਇਬਨੇ ਕਸੀਰ 6/240)

ਅਤੇ ਤੁਸੀਂ (ਹੇ ਮੁਹੰਮਦ) ਮਦਯਾਨ ਦੇ ਲੋਕਾਂ ਵਿਚ ਰਹਿਣ ਵਾਲੇ ਨਹੀਂ ਸੀ,(ਕਿ) ਉਨ੍ਹਾਂ ਨੂੰ ਸਾਡੀਆਂ ਆਇਤਾਂ ਸੁਣਾਉਂਦੇ ਹੋ. ਪਰ ਅਸੀਂ [ਇਸ ਸੰਦੇਸ਼ ਦੇ] ਭੇਜਣ ਵਾਲੇ ਸੀ। (ਪਰ ਇਹ ਅਸੀਂ ਹੀ ਹਾਂ ਜੋ (ਵਹੀ,ਰਸੂਲ) ਭੇਜਦੇ ਰਹੇ)
28:45

(ਹੇ ਮੁਹੰਮਦ) ਇਹ ਗ਼ੈਬ (ਅਦ੍ਰਿਸ਼ਟ) ਦੀ ਖ਼ਬਰ ਹੈ ਜੋ ਅਸੀਂ ਤੁਹਾਡੀ ਤਰਫ ਵਹੀ ਕਰਦੇ ਹਾਂ। ਤੁਸੀਂ ਉਨ੍ਹਾਂ ਦੇ ਨਾਲ (ਉਸ ਸਮੇਂ) (ਮੌਜੂਦ) ਨਹੀਂ ਸੀ ਜਦੋਂ ਉਨ੍ਹਾਂ ਨੇ ਸਾਜ਼ਿਸ਼ ਰਚਦੇ ਹੋਏ ਆਪਣੀ ਯੋਜਨਾ ਬਣਾਈ ਸੀ।
12:102
ਇਬਨੇ ਜਰੀਰ ਤਬਰੀ ਇਸ ਆਇਤ ਦੀ ਤਫ਼ਸੀਰ ਵਿੱਚ ਲਿਖਦੇ ਹਨ
ਕਿ ਅੱਲ੍ਹਾ ਤਾ ਅਲਾ ਨੇ ਨਬੀ (ﷺ) ਨੂੰ ਫ਼ਰਮਾਇਆ ਕਿ ਤੁਸੀਂ ਉਸ ਸਮੇਂ ਯੂਸੁਫ (ਅਲੈਇ ਹਿਸ ਸਲਾਮ) ਦੇ ਭਾਈਆਂ ਕੋਲ ਹਾਜਿਰ (ਮੌਜੂਦ) ਨਹੀਂ ਸੀ, ਜਦ ਉਹਨਾਂ ਨੇ ਯੂਸੁਫ (ਅਲੈਇ ਹਿਸ ਸਲਾਮ) ਨੂੰ ਇੱਕ ਡੂੰਗੇ ਖੂਹ ਵਿੱਚ ਛੁੱਟਣ ਦਾ ਪੱਕਾ ਇਰਾਦਾ ਕਰ ਲਿਆ ਸੀ।
(ਤਫ਼ਸੀਰ ਤਬਰੀ 13/98 )

## 2. ਨੀਅਤ ਅਤੇ ਇਰਾਦੇ ਦਾ ਸ਼ਿਰਕ

ਇਸ ਪਹਿਲੂ ਤੋਂ ਭਾਵ ਹੈ ਨੀਅਤ, ਉਦੇਸ਼ ਅਤੇ ਦ੍ਰਿੜ੍ਹ ਇਰਾਦੇ ਜਾਂ ਇਬਾਦਤ ਦੇ ਕੰਮ ਜੋ ਅੱਲ੍ਹਾ ਦੀ ਖ਼ਾਤਰ ਨਹੀਂ ਬਲਕਿ ਹੋਰ ਵੱਲ ਸੇਧਿਤ ਹੈ।

ਅੱਲ੍ਹਾ ਫ਼ਰਮਾਉਂਦੇ ਹਨ:

ਅਨੁਵਾਦ: ਜੋ ਕੋਈ ਇਸ ਸੰਸਾਰ ਦੀ ਜ਼ਿੰਦਗੀ ਅਤੇ ਇਸ ਦੇ ਸ਼ਿੰਗਾਰ ਦੁਆਰਾ ਹੀ ਆਪਣੇ ਆਪ ਨੂੰ ਭਰਮਾਉਣਾ ਚਾਹੁੰਦਾ ਹੈ, ਅਸੀਂ ਉਸ ਨੂੰ ਉਸ ਦੇ ਸਾਰੇ ਕੰਮਾਂ ਦਾ ਪੂਰਾ ਫਲ ਇੱਥੇ ਹੀ ਦੇ ਦਿੰਦੇ ਹਾਂ ਅਤੇ ਇੱਥੇ ਉਸ ਲਈ ਕੋਈ ਕਮੀ ਨਹੀਂ ਕੀਤੀ ਜਾਂਦੀ। ਹਾਂ, ਇਹੀ ਉਹ ਲੋਕ ਹਨ ਜਿਨ੍ਹਾਂ ਲਈ ਆਖਿਰਤ ਵਿੱਚ ਅੱਗ ਦੇ ਅਜਾਬ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਹੈ, ਅਤੇ ਜੋ ਕੁਝ ਉਨ੍ਹਾਂ ਨੇ ਇਸ ਸੰਸਾਰ ਵਿੱਚ ਕੀਤਾ ਹੈ, ਉੱਥੇ ਉਹ ਸਭ ਵਿਅਰਥ ਹੋ ਜਾਵੇਗਾ, ਅਤੇ ਜੋ ਕੁੱਝ ਵੀ ਉਨ੍ਹਾਂ ਦੇ ਅਮਲ ਸਨ ਉਹ ਨਾਸ਼ ਹੋ ਜਾਣਗੇ। 11:12-15

## 3. ਇਤਾਅਤ (ਆਗਿਆਕਾਰੀ) ਵਿੱਚ ਸ਼ਿਰਕ

ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ:
ਅਨੁਵਾਦ: ਇਨ੍ਹਾਂ ਲੋਕਾਂ ਨੇ ਅੱਲ੍ਹਾ ਤੋਂ ਇਲਾਵਾ ਆਪਣੇ ਉੱਲਮਾ ਅਤੇ ਸੂਫੀ,ਬਜ਼ੁਰਗਾਂ-ਦਰਵੇਸ਼ਾਂ ਨੂੰ ਆਪਣਾ ਰੱਬ ਬਣਾ ਲਿਆ ਹੈ ਅਤੇ ਮਰਿਯਮ ਦੇ ਪੁੱਤਰ ਮਸ਼ੀਹ ਨੂੰ, ਹਾਲਾਂਕਿ ਇਹਨਾਂ ਨੂੰ ਸਿਰਫ਼ ਇੱਕ ਇਕੱਲੇ ਅੱਲ੍ਹਾ ਦੀ ਹੀ ਇਬਾਦਤ (ਉਪਾਸਨਾ) ਕਰਨ ਦਾ ਹੁਕਮ ਦਿੱਤਾ ਗਿਆ ਸੀ, ਜਿਸ ਤੋਂ ਇਲਾਵਾ ਕੋਈ ਇਲਾਹ (ਸੱਚਾ ਅਤੇ ਬਰਹੱਕ ਮਾਅਬੂਦ) ਨਹੀਂ ਹੈ,ਉਹ ਇਹਨਾਂ ਦੁਆਰਾ ਉਸਦੇ ਸ਼ਰੀਕ ਮੁਕੱਰਰ ਕਰਨ ਤੋਂ ਪਾਕ ਹੈ
9:31

ਅਬੂ ਹੁਰੈਰਾਹ ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਕਿਹਾ: ਮੈਨੂੰ ਇਕੱਲਾ ਛੱਡ ਦਿਓ ਜਦੋਂ ਤੱਕ ਮੈਂ ਤੁਹਾਨੂੰ ਕੁਝ ਨਹੀਂ ਦੱਸਦਾ, ਅਤੇ ਜਦੋਂ ਮੈਂ ਤੁਹਾਨੂੰ ਕੁਝ ਦੱਸਦਾ ਹਾਂ, ਇਸ ਨੂੰ ਚੰਗੀ ਤਰ੍ਹਾਂ ਯਾਦ ਰੱਖੋ, ਕਿਉਂਕਿ ਤੁਹਾਡੇ ਤੋਂ ਪਹਿਲਾਂ ਵਾਲੇ ਲੋਕ ਬਹੁਤ ਸਾਰੇ ਪ੍ਰਸ਼ਨਾਂ (ਬਹੁਤ ਜਿਆਦਾ ਸਵਾਲ ਕਰਨ ਕਰਕੇ) ਅਤੇ ਆਪਣੇ ਨਬੀ (ﷺ)ਆਂ ਨਾਲ ਇੱਖਤਿਲਾਫ਼ (ਅਸਹਿਮਤੀ) ਕਾਰਨ ਹਲਾਕ ਹੋ ਗਏ।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 850 (1314))

ਇਸ ਦਾ ਮਤਲਬ ਹੈ ਅੱਲ੍ਹਾ ਤਾਅਲਾ ਦੀ ਨਾਫ਼ਰਮਾਨੀ ਵਿੱਚ ਮੱਖਲੂਕ ਦੀ ਪਾਲਣਾ ਕਰਨਾ ਅਤੇ ਅੱਲ੍ਹਾ ਤਾਅਲਾ ਨੇ ਜਿਸ ਚੀਜ਼ ਤੋਂ ਮਨ੍ਹਾ ਕੀਤਾ (ਹਰਾਮ ਕੀਤਾ ਹੈ) ਉਸਨੂੰ ਹਲਾਲ ਅਤੇ ਜਿਸ ਨੂੰ ਹਲਾਲ ਕੀਤਾ ਹੈ ਉਸਨੂੰ ਹਰਾਮ ਸਮਝਣਾ

ਸ਼ੇਖ ਅਲ-ਇਸਲਾਮ ਇਬਨੇ ਤੈਮੀਆ (728)
ਅੱਲ੍ਹਾ ਤਾਅਲਾ ਦੇ ਫਰਮਾਨ
ਉਹਨਾਂ ਨੇ ਆਪਣੇ ਆਲਿਮਾਂ ਅਤੇ ਸੂਫੀ ਦਰਵੇਸ਼ਾਂ, ਬਜ਼ੁਰਗਾਂ (ਵਿਦਵਾਨਾਂ ਅਤੇ ਭਿਕਸ਼ੂਆਂ) ਨੂੰ ਰੱਬ ਬਣਾ ਲਿਆ ਹੈ।

9: 31
ਦੀ ਤਫ਼ਸੀਰ ਵਿੱਚ ਆਖਦੇ ਹਨ

ਇਨ੍ਹਾਂ ਲੋਕਾਂ ਨੇ ਅੱਲ੍ਹਾ ਤਾਅਲਾ ਦੁਆਰਾ ਹਲਾਲ  ਕਰਦਾ ਚੀਜਾਂ ਨੂੰ ਹਰਾਮ ਅਤੇ ਹਰਾਮ  ਕਰਦਾ ਚੀਜਾਂ ਨੂੰ ਹਲਾਲ ਕਰਦੇ ਹੋਏ ਆਪਣੇ ਉੱਲਮਾ ਅਤੇ ਸੂਫੀ ਬਜ਼ੁਰਗਾਂ ਨੂੰ ਜੋ ਰੱਬ ਬਣਾ ਲਿਆ ਸੀ
ਇਹ ਦੋ ਤਰੀਕਿਆਂ ਨਾਲ ਹੋ ਸਕਦਾ ਹੈ
ਇੱਕ ਇਹ ਕਿ ਉਹ ਜਾਣਦੇ ਸਨ ਕਿ ਉਨ੍ਹਾਂ ਦੇ ਉੱਲਮਾ ਅਤੇ ਸੂਫ਼ੀਆਂ ਨੇ ਅੱਲ੍ਹਾ ਦਾ ਦੀਨ ਬਦਲ ਦਿੱਤਾ ਹੈ, ਫਿਰ ਵੀ ਉਹਨਾਂ ਦੀ ਪੈਰਵੀ ਕਰਦੇ ਰਹੇ
ਇਸ ਲਈ, ਉਹਨਾਂ ਨੇ ਆਪਣੇ  ਬੜਿਆਂ (ਬਜ਼ੁਰਗਾਂ) ਦੀ ਪਾਲਣਾ ਕਰਦੇ ਹੋਏ, ਅੱਲ੍ਹਾ ਦੇ ਨਬੀ (ﷺ)ਆਂ ਦੁਆਰਾ ਲਿਆਂਦੇ ਦੀਨ ਦੇ ਵਿਰੁੱਧ ਅਕੀਦੇ ਰੱਖ ਲਏ, ਭਾਵੇਂ ਕਿ ਉਹ ਸਭ ਕੁਝ ਜਾਣਦੇ ਸਨ, ਤਾਂ ਇਹ ਕੁਫ਼ਰ ਹੈ ਅਤੇ ਅੱਲ੍ਹਾ ਅਤੇ ਉਸਦੇ ਰਸੂਲ ਨੇ ਇਸ ਨੂੰ ਸ਼ਿਰਕ ਵੀ ਕਰਾਰ ਦਿੱਤਾ ਹੈ।
ਭਾਵੇਂ ਉਹਨਾਂ ਨੇ ਆਪਣੇ ਉੱਲਮਾ, ਸੂਫ਼ੀਆਂ,ਬਜ਼ੁਰਗਾਂ ਲਈ ਨਮਾਜ ਨਹੀਂ ਪੜ੍ਹੀ ਅਤੇ ਨਾ ਹੀ ਉਹਨਾਂ ਅੱਗੇ ਸੱਜਦਾ ਕੀਤਾ।
ਇਸ ਲਈ ਜੋ ਵੀ ਕਿਸੇ ਦੀ ਅਜਿਹੀ ਗੱਲ ਜੋ ਦੀਨ ਦੇ ਖਿਲਾਫ ਹੋਵੇ, ਜਾਣਦੇ ਹੋਏ ਵੀ ਮੰਨਦਾ ਹੈ ਅਤੇ ਉਸ ਵਿੱਚ ਆਪਣਾ ਅਕੀਦਾ ਰੱਖੇ, ਉਹ ਵੀ ਉਨ੍ਹਾਂ ਵਾਂਗ ਮੁਸ਼ਰਿਕ ਹੋ ਜਾਵੇਗਾ।

ਦੂਸਰਾ ਇਹ ਹੈ ਕਿ ਉਨ੍ਹਾਂ ਦਾ ਅੱਲ੍ਹਾ ਤਾਅਲਾ ਦੁਆਰਾ ਹਲਾਲ ਕਰਦਾ ਚੀਜਾਂ ਨੂੰ ਹਰਾਮ ਅਤੇ ਹਰਾਮ ਕਰਦਾ ਚੀਜਾਂ ਨੂੰ ਹਲਾਲ ਕਰਨ ਵਾਲੇ ਮਾਮਲੇ ਵਿੱਚ ਅਕੀਦਾ ਸਹੀ ਸੀ, ਪਰ ਫਿਰ ਵੀ ਗੁਨਾਹ ਵਿੱਚ ਉਹ ਉੱਲਮਾ, ਸੂਫ਼ੀਆਂ, ਬਜ਼ੁਰਗਾਂ ਦੇ ਮਗਰ ਲੱਗ ਗਏ, ਜਿਵੇਂ ਕੀ ਇੱਕ ਮੁਸਲਮਾਨ ਕਿਸੇ ਗੁਨਾਹ ਨੂੰ ਗੁਨਾਹ ਸਮਝਦੇ ਹੋਏ ਵੀ ਕਰ ਲੈਂਦਾ ਹੈ, ਇਸ ਲਈ ਉਸ ਸਥਿਤੀ ਵਿੱਚ ਉਹਨਾਂ ਦਾ ਹੁਕਮ ਉਹਨਾਂ ਵਰਗੇ ਹੋਰ ਗੁਨਾਹਗਾਰਾਂ ਵਾਂਗ ਹੋਵੇਗਾ, ਉਹਨਾਂ ਨੂੰ ਮੁਸ਼ਰਿਕ ਨਹੀਂ ਐਲਾਨਿਆ ਜਾਵੇਗਾ।
(ਮਜਮੂ ਅਲ ਫਤਾਵਾ: 70/7)

ਅਤੇ ਅੱਗੇ ਫ਼ਰਮਾਇਆ
ਜਿਹੜਾ ਵੀ ਨਬੀ (ﷺ) ਤੋਂ ਇਲਾਵਾ ਕਿਸੇ ਹੋਰ ਦਾ ਹੁਕਮ ਮੰਨਣਾ ਆਪਣੇ ਉੱਤੇ ਲਾਜ਼ਮੀ ਬਣਾਉਂਦਾ ਹੈ, ਉਸ ਦੇ ਹਰ ਹੁਕਮ ਅਤੇ ਹਰ ਮਨਾਹੀ ਦੀ ਪਾਲਣਾ ਕਰਦਾ ਹੈ, ਭਾਵੇਂ ਕਿ ਉਹ ਹੁਕਮ ਅਤੇ ਮਨਾਹੀ, ਅੱਲ੍ਹਾ ਅਤੇ ਰਸੂਲ ਦੇ ਹੁਕਮ ਦੇ ਵਿਰੁੱਧ ਹੀ ਹੋਵੇ, ਤਾਂ ਉਸ ਨੇ ਉਸ ਨੂੰ ਅੱਲ੍ਹਾ ਦਾ ਸ਼ਰੀਕ (ਭਾਈਵਾਲ) ਬਣਾ ਲਿਆ ਹੈ।
ਇਹ ਉਹ ਸ਼ਿਰਕ ਹੈ, ਜਿਸਦਾ ਅੱਲ੍ਹਾ ਤਾਅਲਾ ਨੇ ਆਪਣੇ ਇਸ ਫਰਮਾਨ ਵਿੱਚ ਜ਼ਿਕਰ ਕੀਤਾ ਹੈ:
ਅਤੇ ਲੋਕਾਂ ਵਿੱਚੋਂ ਕੁਝ ਅਜਿਹੇ ਵੀ ਹਨ ਜਿਹੜੇ ਅੱਲਾਹ ਤਾਅਲਾ ਨਾਲ, ਦੂਜਿਆਂ ਨੂੰ (ਉਸ ਦਾ) ਅਨਦਾਦਨ (ਨਿੱਦ-ਹਮਪੱਲਾ-ਵਿਰੋਧੀ-ਸ਼ਰੀਕ-ਪ੍ਰਤੀਯੋਗੀ-ਜਾਤ ਅਤੇ ਸਿਫ਼ਾਤ ਵਿੱਚ ਬਰਾਬਰ ਦਾ) ਠਹਿਰਾਉਂਦੇ ਹਨ ਅਤੇ ਉਹਨਾ ਨਾਲ ਇਸ ਤਰ੍ਹਾਂ ਮੁਹੱਬਤ ਕਰਦੇ ਹਨ ਜਿਵੇਂ ਅੱਲਾਹ ਤਾਅਲਾ ਨਾਲ ਮੁਹੱਬਤ ਹੋਣੀ ਚਾਹੀਦੀ ਹੈ। ਜਦਕਿ ਇਮਾਨ ਵਾਲੇ ਤਾਂ ਅੱਲ੍ਹਾ ਨਾਲ ਹੀ ਮੁਹੱਬਤ ਵਿੱਚ ਸ਼ਦੀਦ ਹੁੰਦੇ ਹਨ (ਅੱਲ੍ਹਾ ਤਾਅਲਾ ਨਾਲ ਹੀ ਸਭ ਤੋਂ ਵੱਧ ਮੁਹੱਬਤ ਰੱਖਦੇ ਹਨ)
2:165
(ਮਜਮੂ ਅਲ ਫਤਾਵਾ: 267/10)

ਸ਼ੇਖ ਮੁਹੰਮਦ ਅਮੀਨ ਸੰਕੀਤਿ ਫ਼ਰਮਾਉਂਦੇ ਹਨ:
ਯਕੀਨਨ ,ਜੋ ਲੋਕ ਅੱਲ੍ਹਾ ਦੇ ਕਾਨੂੰਨ ਦੇ ਵਿਰੁੱਧ ਆਦੇਸ਼ ਜਾਰੀ ਕਰਦੇ ਹਨ, ਉਨ੍ਹਾਂ ਦੇ ਪੈਰੋਕਾਰ, ਮੁਸ਼ਰਿਕ ਹਨ,
ਇਸ ਦਾ ਕੁਰਆਨੀ ਆਇਤਾਂ ਵਿਚ ਸਪੱਸ਼ਟ ਤੌਰ 'ਤੇ ਜ਼ਿਕਰ ਕੀਤਾ ਗਿਆ ਹੈ, ਉਦਾਹਰਨ ਲਈ, ਮੁਰਦਾਰ ਨੂੰ ਅੱਲ੍ਹਾ ਲਈ ਜਬੀਹਾ ਕਹਿ ਹਲਾਲ ਕਰਾਰ ਦੇ ਕੇ ਸ਼ੈਤਾਨ ਦੀ ਪੈਰਵੀ ਕਰਨ ਵਾਲਿਆਂ ਬਾਰੇ ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ
ਤੁਸੀਂ ਉਹ (ਕੁਰਬਾਨੀ) ਨਾ ਖਾਓ ਜਿਸ ਉੱਤੇ ਅੱਲ੍ਹਾ ਦਾ ਨਾਮ ਨਾ ਲਿਆ ਗਿਆ ਹੋਵੇ ਇਹ (ਮੁਰਦਾਰ) ਖਾਣਾ ਫਿਸਕ (ਗੁਨਾਹ) ਹੈ, ਸ਼ੈਤਾਨ ਆਪਣੇ ਚੇਲਿਆਂ ਨੂੰ ਉਪਦੇਸ਼ ਦਿੰਦੇ ਹਨ, ਤਾਂ ਜੋ ਉਹ ਤੁਹਾਡੇ ਨਾਲ ਬਹਿਸ ਕਰਨ, ਜੇਕਰ ਤੁਸੀਂ ਉਨ੍ਹਾਂ ਦਾ ਪਾਲਣ ਕਰੋਗੇ ਤਾਂ ਤੁਸੀਂ ਮੁਸ਼ਰਿਕ ਹੋ ਜਾਓਗੇ।
6:121

ਇਸ ਆਇਤ ਵਿਚ ਸਪੱਸ਼ਟ ਹੈ ਕਿ
ਉਹਨਾਂ ਦੇ ਮਗਰ ਲੱਗ ਕੇ ਉਹ ਮੁਸ਼ਰਿਕ ਬਣ ਜਾਣਗੇ,
ਇਹ ਇਤਾਅਤ ਵਿੱਚ ਸ਼ਿਰਕ ਹੈ ਅਤੇ ਅੱਲ੍ਹਾ ਦੇ ਦੀਨ ਦੇ ਵਿਰੁੱਧ ਕਿਸੇ ਦਾ ਕਾਨੂੰਨ
ਅਤੇ ਜਾਬਤਾ ਮੰਨਣਾ, ਸ਼ੈਤਾਨ ਦੀ ਇਬਾਦਤ ਹੈ
ਅੱਲ੍ਹਾ ਤਾਆਲਾ ਨੇ ਇਸ ਨੂੰ ਹੇਠ ਲਿਖੇ ਅਨੁਸਾਰ ਮਨ੍ਹਾ ਕੀਤਾ:
36:60-61
ਐ ਆਦਮ ਦੀ ਔਲਾਦ ! ਕੀ ਮੈਂ ਤੁਹਾਡੇ ਕੋਲੋਂ ਇਹ ਵਾਅਦਾ ਨਹੀਂ ਲਿਆ ਸੀ ਕਿ ਤੁਸੀਂ ਸ਼ੈਤਾਨ ਦੇ ਪਿੱਛੇ ਨਹੀਂ ਲੱਗੋਗੇ, ਉਹ ਤਾਂ ਤੁਹਾਡਾ ਖੁੱਲ੍ਹਾ ਦੁਸ਼ਮਣ ਹੈ, ਇਸ ਲਈ (ਤੁਸੀਂ) ਮੇਰੀ ਪੈਰਵੀ ਕਰੋ, ਇਹੀ ਸਿੱਧਾ ਰਸਤਾ ਹੈ।
(ਅਜ਼ਵਾ ਅਲ-ਬਯਾਨ: 83/4)

### (i) ਆਲਿਮਾ ਅਤੇ ਸੂਫ਼ੀ (ਪੀਰਾਂ,ਬਜ਼ੁਰਗਾਂ) ਨੂੰ ਆਪਣਾ ਰੱਬ ਬਣਾ ਲੈਣਾ

ਹਜ਼ਰਤ ਅਦੀ ਬਿਨ ਹਾਤਿਮ (ਰਜ਼ੀ:) ਨੇ ਰਸੂਲ ਨੂੰ ਸੂਰੇਹ ਤੌਬਾ ਦੀ ਆਇਤ 31 ਦੀ ਤਿਲਾਵਤ ਕਰਦੇ ਹੋਏ ਸੁਣਿਆ ਤਾਂ ਹਜ਼ਰਤ ਅਦੀ (ਰਜ਼ੀ:) ਕਹਿਣ ਲੱਗੇ ਕਿ ਅਸੀਂ ਤਾਂ ਉਹਨਾ ਦੀ ਇਬਾਦਤ ਨਹੀਂ ਸੀ ਕਰਿਆ ਕਰਦੇ। ਨਬੀ (ﷺ) ਨੇ ਫ਼ਰਮਾਇਆ ਕਿ ਕੀ ਉਹ ਅੱਲਾਹ ਤਾਅਲਾ ਦੀਆਂ ਹਲਾਲ ਕੀਤੀਆਂ ਹੋਈਆਂ ਚੀਜ਼ਾਂ ਨੂੰ ਹਰਾਮ ਨਹੀਂ ਕਰਦੇ, ਜਿਸ ਨੂੰ ਤੁਸੀਂ ਵੀ ਹਰਾਮ ਸਮਝਦੇ ਹੋ? ਅਤੇ ਅੱਲਾਹ ਤਾਅਲਾ ਦੀ ਹਰਾਮ ਕੀਤੀ ਹੋਈ ਚੀਜ਼ ਨੂੰ ਹਲਾਲ ਨਹੀਂ ਕਰਦੇ ਜਿਸ ਨੂੰ ਤੁਸੀਂ ਵੀ ਹਲਾਲ ਸਮਝਦੇ ਹੋ? ਮੈ ਕਿਹਾ ਹਾਂ, ਤਾਂ ਆਪ ਨੇ ਫ਼ਰਮਾਇਆ ਕਿ ਇਹੋ ਤਾਂ ਉਹਨਾ ਦੀ ਇਬਾਦਤ ਹੈ (ਉਹਨਾਂ ਨੂੰ ਰੱਬ ਬਣਾ ਲੈਣਾ ਹੈ)।
(ਇਸਨਾਦ ਹਸਨ ਲੀ ਗੈਰਿਹੀ) (ਤਿਰਮਿਜ਼ੀ 3095) (ਸ਼ੇਖ ਅਲ-ਇਸਲਾਮ ਇਬਨੇ ਤੈਮੀਆ ਕਿਤਾਬ ਅਲ ਇਮਾਨ ਪ 58 (ਹਸਨ))

ਦੀਨ ਮੁਕੰਮਲ ਹੋ ਚੁੱਕਿਆ ਹੈ, ਹੁਣ ਕਿਸੇ ਵੀ ਵਾਧ ਘਾਟ ਦੀ ਇਜਾਜਤ ਨਹੀਂ

ਅੱਜ ਦੇ ਦਿਨ ਕੁਫ਼ਰ ਕਰਨ ਵਾਲੇ ਤੁਹਾਡੇ ਦੀਨ ਨੂੰ [ਹਰਾਉਣ] ਤੋਂ ਨਿਰਾਸ਼ ਹੋ ਗਏ ਹਨ (ਸਾਰੀ ਉਮੀਦ ਛੱਡ ਦਿੱਤੀ ਹੈ); ਇਸ ਲਈ ਉਨ੍ਹਾਂ ਤੋਂ ਨਾ ਡਰੋ, ਸਗੋਂ ਮੇਰੇ ਤੋਂ ਡਰੋ।

ਅੱਜ ਦੇ ਦਿਨ ਮੈਂ ਤੁਹਾਡੇ ਲਈ ਤੁਹਾਡੇ ਦੀਨ ਨੂੰ ਸੰਪੂਰਨ ਕਰ ਦਿੱਤਾ ਹੈ ਅਤੇ ਤੁਹਾਡੇ ਉੱਤੇ ਆਪਣੀ ਮਿਹਰ-ਕਿਰਪਾ ਪੂਰੀ ਕਰ ਦਿੱਤੀ ਹੈ ਅਤੇ ਤੁਹਾਡੇ ਲਈ ਇਸਲਾਮ ਨੂੰ ਦੀਨ ਵਜੋਂ ਵਜੋਂ ਚੁਣ ਲਿਆ ਹੈ (ਸਵੀਕਾਰ ਕਰ ਲਿਆ ਹੈ)।
5:3

ਜਿਸ ਨੇ ਰਸੂਲ (ਮੁਹੰਮਦ) ਦੀ ਪਾਲਣਾ ਕੀਤੀ, ਉਸ ਨੇ ਸੱਚਮੁੱਚ ਅੱਲ੍ਹਾ ਦੀ ਆਗਿਆ ਮੰਨੀ ਹੈ, ਪਰ ਜਿਹੜੇ ਲੋਕ ਮੂੰਹ ਮੋੜ ਲੈਂਦੇ ਹਨ, ਅਸੀਂ ਤੁਹਾਨੂੰ (ਹੇ ਮੁਹੰਮਦ) ਉਨ੍ਹਾਂ ਉੱਤੇ ਸਰਪ੍ਰਸਤ ਬਣਾ ਕੇ ਨਹੀਂ ਭੇਜਿਆ ਹੈ (ਉਨ੍ਹਾਂ 'ਤੇ ਨਿਗਰਾਨੀ ਕਰਨ ਵਾਲੇ ਵਜੋਂ ਨਹੀਂ ਭੇਜਿਆ ਹੈ)
4:80

ਜਿਹੜੇ ਲੋਕੀ ਰਸੂਲ ਦੀ ਉਲੰਘਣਾ ਕਰਦੇ ਹਨ ਉਹਨਾ ਨੂੰ ਡਰਨਾ ਚਾਹੀਦਾ ਹੈ ਕਿ ਉਹ ਕਿਸੇ ਫਿਤਨੇ (ਅਜ਼ਮਾਇਸ਼) ਵਿੱਚ ਨਾ ਫਸ ਜਾਣ ਜਾਂ ਉਹਨਾ ਉੱਤੇ ਕੋਈ ਦਰਦਨਾਕ ਅਜ਼ਾਬ ਨਾ ਆ ਜਾਵੇ।
24:62

ਕੀ ਤੁਸੀਂ ਉਹਨਾ ਨੂੰ ਨਹੀਂ ਵੇਖਿਆ ਜਿਨ੍ਹਾਂ ਦਾ ਦਾਅਵਾ ਤਾਂ ਇਹ ਹੈ ਕਿ ਜੋ ਵੀ ਤੁਹਾਡੇ ਉੱਤੇ ਅਤੇ ਜੋ ਵੀ ਆਪ ਤੋਂ ਪਹਿਲਾਂ (ਰਸੂਲਾਂ ‘ਤੇ) ਉਤਾਰਿਆ ਗਿਆ ਉਸ ਸਭ ਤੇ ਇਮਾਨ ਰੱਖਦੇ ਹਨ ਪਰ ਚਾਹੁੰਦੇ ਇਹ ਹਨ ਕਿ ਆਪਣਾ ਮੁਕੱਦਮੇ ਦੇ ਫੈਸਲੇ ਲਈ ਤਾਗੂਤ ਨੂੰ ਹਾਕਿਮ ਬਣਾ ਲੈਣ ਹਾਲਾਂਕਿ ਉਹਨਾਂ ਨੂੰ ਤਾਗੂਤ ਦੇ ਨਾਲ ਕੁਫ਼ਰ ਕਰਨ ਦਾ ਹੁਕਮ ਦਿੱਤਾ ਗਿਆ ਸੀ। ਅਤੇ ਸ਼ੈਤਾਨ ਤਾਂ ਇਹਨਾ ਨੂੰ ਭਟਕਾ ਕੇ ਸਿੱਧੇ ਰਾਹ ਤੋਂ ਬਹੁਤ ਦੂਰ ਲੇ ਕੇ ਜਾਣਾ ਚਾਹੁੰਦਾ ਹੈ ।
4:60

ਜਦੋਂ ਉਹਨਾ ਨੂੰ ਕਿਹਾ ਜਾਂਦਾ ਹੈ ਕਿ ਆਓ ਉਸ ਚੀਜ ਦੀ ਤਰਫ ਜੋ ਅੱਲ੍ਹਾ ਨੇ ਨਾਜਿਲ ਕੀਤੀ ਹੈ ( ਕੁਰਆਨ),ਅਤੇ ਆਓ ਰਸੂਲ ਦੀ ਤਰਫ ( ਮੁਹੰਮਦ, ਅਤੇ ਅੱਜ ਇਹ ਹੁਕਮ ਉਹਨਾਂ ਦੀ ਹਦੀਸ ਲਈ ਹੋਵੇਗਾ)। ਤਾਂ ਐ ਨਬੀ (ﷺ) ਤੁਸੀਂ ਦੇਖੋਗੇ ਕਿ ਇਹ

ਮੁਨਾਫ਼ਿਕ ਤੁਹਾਡੇ ਕੋਲੋਂ ਦੂਰ ਹੋ ਜਾਂਦੇ ਹਨ ਅਤੇ ਇਸਨੂੰ ਬਹੁਤ ਹੀ ਨਾ ਪਸੰਦੀਦਾ ਸਮਝਦੇ ਹੋਏ ਤੁਹਾਡੇ ਤੋਂ ਆਪਣਾ ਮੂੰਹ ਫੇਰ ਲੈਂਦੇ ਹਨ,ਅਤੇ ਫਿਰ ਇਹਨਾਂ ਦਾ ਕੀ ਹਾਲ ਹੁੰਦਾ ਹੈ ਜਦੋਂ ਇਹਨਾਂ ਦੇ ਆਪਣੇ ਅਮਲਾਂ ਦੀ ਵਜਾਹ ਨਾਲ ਇਹਨਾਂ ਉੱਪਰ ਕੋਈ ਮੁਸੀਬਤ ਆ ਜਾਂਦੀ ਹੈ ਤਾਂ ਇਹ ਕਸਮਾਂ ਖਾਂਦੇ ਹੋਏ ਤੁਹਾਡੇ ਕੋਲ ਆਉਂਦੇ ਹਨ ਅਤੇ ਆਖਦੇ ਹਨ ਕਿ ਅਸੀਂ ਤਾਂ ਸਿਰਫ਼ ਇਸਲਾਹ ਅਤੇ ਭਲਾਈ ਕਰਨ ਦਾ ਇਰਾਦਾ ਕੀਤਾ।
4:61-62

ਅਤੇ ਜਦੋਂ ਇਹਨਾਂ ਨੂੰ ਕਿਹਾ ਜਾਂਦਾ ਹੈ ਕਿ ਜਮੀਨ ਉੱਤੇ ਫ਼ਸਾਦ ਨਾ ਫੈਲਾਓ ਤਾਂ ਆਖਦੇ ਹਨ ਕਿ ਅਸੀਂ ਤਾ ਸਿਰਫ਼ ਇਸਲਾਹ ਕਰ ਰਹੇ ਹਾਂ
2:11

ਕੀ ਇਹ ਲੋਕ ਮੁੜ ਜਹਾਲਤ ਭਰੇ ਫੈਸਲੇ ਚਾਹੁੰਦੇ ਹਨ? ਅਤੇ ਜਿਹੜੇ ਲੋਕ ਅੱਲ੍ਹਾ ਉੱਪਰ ਯਕੀਨ ਰੱਖਦੇ ਹਨ ਉਹਨਾਂ ਦੇ ਨਜਦੀਕ ਤਾਂ ਅੱਲ੍ਹਾ ਤੋਂ ਬੇਹਤਰ ਫੈਸਲਾ ਕਰਨ ਵਾਲਾ ਕੋਈ ਨਹੀਂ।
5:50

ਤੁਸੀਂ ਜਾਣਦੇ ਬੁੱਝਦੇ ਹੋਏ ਅੱਲਾਹ ਨਾਲ ਸ਼ਰੀਕ ਨਾ ਠਹਿਰਾਓ।
2:22

ਜਿਸਨੇ ਪੈਰਵੀ ਕੀਤੀ ਜੰਨਤ ਵਿੱਚ ਦਾਖਿਲ ਹੋ ਗਿਆ ਅਤੇ ਇਨਕਾਰ ਕਰਨ ਵਾਲਾ ਜਹੰਨਮ ਵਿੱਚ ਦਾਖਿਲ ਹੋ ਗਿਆ।
ਅਬੂ ਹੁਰੈਰਾ ਨੇ ਬਿਆਨ ਕੀਤਾ:
ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ, ਮੇਰੇ ਸਾਰੇ ਅਨੁਯਾਈ ਜੰਨਤ ਵਿੱਚ ਦਾਖਲ ਹੋਣਗੇ, ਸਿਵਾਏ ਉਹਨਾਂ ਦੇ ਜਿਹੜੇ ਇਨਕਾਰ ਕਰਦੇ ਹਨ. ਸਹਾਬਾ ਨੇ ਕਿਹਾ, ਹੇ ਅੱਲ੍ਹਾ ਦੇ ਰਸੂਲ ! ਕੌਣ ਇਨਕਾਰ ਕਰੇਗਾ? ਨਬੀ (ﷺ) ਨੇ ਫ਼ਰਮਾਇਆ, ਜੋ ਕੋਈ ਮੇਰੀ ਇਤਾਅਤ (ਪੈਰਵੀ) (ਮੇਰਾ ਕਹਿਣਾ ਮੰਨਦਾ ਹੈ) ਉਹ ਜੰਨਤ ਵਿੱਚ ਦਾਖਲ ਹੋਵੇਗਾ,

ਅਤੇ ਜੋ ਕੋਈ ਮੇਰੀ ਨਾ ਫ਼ਰਮਾਨੀ ਕਰਦਾ ਹੈ (ਇਤਾਅਤ (ਪੈਰਵੀ) ਨਹੀਂ ਕਰਦਾ) ਉਹ ਹੈ (ਜੰਨਤ ਦਾਖਲ ਹੋਣ ਤੋਂ) ਇਨਕਾਰ ਕਰਦਾ ਹੈ.
ਸਾਹੀਹ ਅਲ-ਬੁਖਾਰੀ 7280

ਹਜ਼ਰਤ ਅਨੁਸ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਤੁਹਾਡੇ ਵਿੱਚੋਂ ਕੋਈ ਵਿਅਕਤੀ ਮੋਮਿਨ ਨਹੀਂ ਹੋ ਸਕਦਾ ਜਦੋਂ ਤੱਕ ਮੈਂ ਉਸਦੇ ਲਈ ਉਸ ਦੀ ਔਲਾਦ,
ਮਾਂ-ਬਾਪ ਅਤੇ
ਸਾਰੇ ਲੋਕਾਂ ਤੋਂ ਵੱਧ ਮਹਿਬੂਬ ਨਾ ਹੋ ਜਾਵਾਂ।
ਬੁਖ਼ਾਰੀ 15 , ਮੁਸਲਿਮ 44

ਹਜ਼ਰਤ ਅਨਸ (ਰਜ਼ੀ:) ਅਨੁਸਾਰ ਰਸੂਲ  ਨੇ ਫ਼ਰਮਾਇਆ ਜਿਸ ਵਿੱਚ ਤਿੰਨ ਗੱਲਾਂ ਹੋਣਗੀਆਂ ਉਹ ਉਹਨਾ ਕਾਰਨ ਇਮਾਨ ਦੀ ਮਿਠਾਸ ਆਪਣੇ ਅੰਦਰ ਜ਼ਰੂਰ ਮਹਿਸੂਸ ਕਰੇਗਾ।
(1) ਅੱਲਾਹ ਤਾਅਲਾ ਅਤੇ ਉਸ ਦੇ ਰਸੂਲ  ਨੂੰ ਸਭ ਤੋਂ ਵੱਧ ਮਹਿਬੂਬ ਸਮਝਣਾ।
(2) ਕਿਸੇ ਵਿਅਕਤੀ ਨਾਲ ਕੇਵਲ ਅੱਲਾਹ ਲਈ ਮੁਹੱਬਤ ਕਰਨਾ।
(3) ਇਸ ਤੋਂ ਬਾਅਦ ਕਿ ਅੱਲ੍ਹਾ ਤਾਅਲਾ ਨੇ ਉਸਨੂੰ ਕੁਫ਼ਰ ਤੋਂ ਬਚਾ ਲਿਆ ਹੋਵੇ,ਉਸਨੂੰ ਕੁਫ਼ਰ ਕਰਨਾ ਏਨਾ ਨਾ-ਪਸੰਦ ਹੋਵੇ ਜਿਵੇਂ ਅੱਗ ਵਿੱਚ ਡਿਗਣਾ ਨਾ-ਪਸੰਦ ਹੈ।
ਬੁਖ਼ਾਰੀ 16, 21  ਮੁਸਲਿਮ 43

ਅੱਲ੍ਹਾ ਦੇ ਨਬੀ (ﷺ) ਨੇ (ਇੱਕ ਮਿਸ਼ਨ 'ਤੇ) ਇੱਕ ਫੌਜ ਭੇਜੀ ਅਤੇ ਉਨ੍ਹਾਂ ਉੱਤੇ ਇੱਕ ਆਦਮੀ (ਅਮੀਰ) ਨਿਯੁਕਤ ਕੀਤਾ। ਉਸਨੇ ਅੱਗ ਜਲਾਈ ਅਤੇ ਕਿਹਾ:

ਇਸ ਵਿੱਚ ਦਾਖਿਲ ਹੋ ਜਾਵੋ . ਕੁਝ ਲੋਕਾਂ ਨੇ ਇਸ (ਅੱਗ ਵਿਚ) ਦਾਖਲ ਹੋਣ ਦਾ ਮਨ ਬਣਾਇਆ, (ਆਪਣੇ ਕਮਾਂਡਰ ਦੇ ਹੁਕਮ ਨੂੰ ਲਾਗੂ ਕਰਦੇ ਹੋਏ), ਪਰ ਬਾਕੀਆਂ ਨੇ ਕਿਹਾ: ਅਸੀਂ ਅੱਗ ਤੋਂ ਤਾਂ ਫਰਾਰ ਹੋ ਕੇ ਆਏ ਹਾਂ (ਮਤਲਬ ਇਸਤੋਂ ਬਚਣ ਲਈ

ਅਸੀਂ ਇਸਲਾਮ ਦੇ ਘੇਰੇ ਵਿਚ ਆਏ ਹਾਂ)। ਮਾਮਲਾ ਅੱਲ੍ਹਾ ਦੇ ਨਬੀ (ﷺ) ਨੂੰ ਦੱਸਿਆ ਗਿਆ । ਤਾਂ ਨਬੀ (ﷺ) ਨੇ ਉਹਨਾਂ ਲੋਕਾਂ ਨੂੰ ਕਿਹਾ ਜੋ (ਆਪਣੇ ਕਮਾਂਡਰ ਦੇ ਹੁਕਮ 'ਤੇ ਅੱਗ ਵਿੱਚ) ਦਾਖਲ ਹੋਣ ਦਾ ਵਿਚਾਰ ਕਰਦੇ ਸਨ: ਜੇ ਤੁਸੀਂ ਇਸ ਵਿੱਚ ਦਾਖਲ ਹੋਏ ਹੁੰਦੇ, ਤਾਂ ਤੁਸੀਂ ਕਿਆਮਤ ਦੇ ਦਿਨ ਤੱਕ ਇਸ ਵਿੱਚ ਰਹਿੰਦੇ।ਅਤੇ ਬਾਅਦ ਵਾਲੇ ਸਮੂਹ ਦੇ ਹੱਕ ਵਿੱਚ ਚੰਗੇ ਸ਼ਬਦ ਕਹੇ,ਅਤੇ ਕਿਹਾ: ਅੱਲ੍ਹਾ ਦੀ ਨਾਫ਼ਰਮਾਨੀ (ਨਾਰਾਜ਼ਗੀ,ਗੁਨਾਹ) ਵਾਲੇ ਮਾਮਲਿਆਂ ਵਿੱਚ ਕਿਸੇ ਦੀ ਕੋਈ ਇਤਾਅਤ ਨਹੀਂ ਹੈ (ਅਧੀਨਗੀ,ਕਿਸੇ ਦਾ ਹੁਕਮ ਮੰਨਣਾ) । ਇਤਾਅਤ ਸਿਰਫ ਨੇਕੀ ਵਿੱਚ ਹੈ।
ਸਹੀ ਮੁਸਲਿਮ 1840 a

ਅਬੂ ਹੁਰੈਰਾਹ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ:ਸ਼ਾਸਕ (ਲੀਡਰ,ਅਮੀਰ) ਦੀ ਇਤਾਅਤ (ਆਗਿਆਕਾਰੀ) ਮੁਸਲਮਾਨ ਆਦਮੀ 'ਤੇ ਲਾਜ਼ਮੀ ਹੈ, ਜਦੋਂ ਤੱਕ ਉਹ ਅੱਲ੍ਹਾ ਦੀ ਨਾ ਫ਼ਰਮਾਨੀ ਦਾ ਹੁਕਮ ਨਾ ਦੇਵੇ, ਜਦੋਂ ਉਹ ਅੱਲ੍ਹਾ ਦੀ ਨਾ ਫ਼ਰਮਾਨੀ ਦਾ ਹੁਕਮ ਦਿੰਦਾ ਹੈ, ਤਾਂ ਫਿਰ (ਉਸਦੀ) ਕੋਈ ਇਤਾਅਤ (ਆਗਿਆਕਾਰੀ) ਨਹੀਂ
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 752 (1766))

ਇਮਰਾਨ ਬਿਨ ਹੁਸੈਨ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: ਕਿ ਅੱਲ੍ਹਾ ਦੀ ਨਾ ਫ਼ਰਮਾਨੀ ਵਿੱਚ (ਕਿਸੇ ਦੀ) ਕੋਈ ਇਤਾਅਤ (ਆਗਿਆਕਾਰੀ) ਨਹੀਂ ਹੈ.
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 179 (1790))

ਇਸ ਹਦੀਸ ਦੇ ਬਹੁਤ ਸਾਰੇ ਫਾਇਦੇ ਹਨ, ਜਿਨ੍ਹਾਂ ਵਿੱਚੋਂ ਸਭ ਤੋਂ ਮਹੱਤਵਪੂਰਨ ਹੈ ਕਿਸੇ ਦੀ ਅਜਿਹੀ ਆਗਿਆਕਾਰੀ, ਜੋ ਅੱਲ੍ਹਾ ਤਾਆਲਾ ਦੀ ਨਾ ਫਰਮਾਨੀ ਹੋਵੇ, ਭਾਵੇਂ ਇਹ ਆਗਿਆਕਾਰੀ ਹੁਕਮਰਾਨ,ਇਮਾਮ,ਉੱਲਮਾ ਅਤੇ ਸ਼ੇਖਾਂ ਦੀ ਹੋਵੇ।

ਇਸ ਹਦੀਸ ਤੋਂ ਤੁਹਾਨੂੰ ਲੋਕਾਂ ਦੇ ਵੱਖ-ਵੱਖ ਸਮੂਹਾਂ ਦੇ ਗੁਮਰਾਹ ਹੋਣ ਦਾ ਵੀ ਪਤਾ ਲੱਗ ਜਾਂਦਾ ਹੈ;

ਪਹਿਲਾ ਸਮੂਹ: ਕੁਝ ਸੂਫੀ ਜੋ ਆਪਣੇ ਸ਼ੇਖਾਂ ਦੀ ਅਜਿਹੀ ਪਾਲਣਾ ਕਰਦੇ ਹਨ, ਭਾਵੇਂ ਉਹ ਉਨ੍ਹਾਂ ਨੂੰ ਗੁਨਾਹ ਕਰਨ ਦਾ ਹੁਕਮ ਦਿੰਦੇ ਹਨ,

ਦੂਸਰਾ ਸਮੂਹ: ਅੰਨ੍ਹੇ ਪੈਰੋਕਾਰ, ਜੋ ਨਬੀ (ﷺ) ਦੀ ਹਦੀਸ ਨੂੰ ਛੱਡ ਕੇ ਆਪਣੇ ਮਸਲਕ ਦੇ ਕਥਨਾਂ ਦੀ ਪਾਲਣਾ ਕਰਨਾ ਪਸੰਦ ਕਰਦੇ ਹਨ

ਇਸ ਲਈ ਜੇ ਉਹਨਾਂ ਵਿੱਚੋਂ ਕਿਸੇ ਨੂੰ ਕਿਹਾ ਜਾਂਦਾ ਹੈ, ਉਦਾਹਰਨ ਲਈ: ਫਜ਼ਰ ਨਮਾਜ਼ ਸ਼ੁਰੂ ਹੋਣ ਤੇ ਸੁੰਨਤ ਨਾ ਪੜ੍ਹੋ, ਕਿਉਂਕਿ ਨਬੀ (ﷺ) ਨੇ ਇਸਦੀ ਮਨਾਹੀ ਕੀਤੀ ਹੈ,ਪਰ ਉਹ ਨਹੀਂ ਮੰਨਦੇ, ਅਤੇ ਉਹ ਕਹਿੰਦੇ ਹਨ ਕਿ ਸਾਡਾ ਮਸਲਕ ਇਸ ਦੀ ਇਜਾਜ਼ਤ ਦਿੰਦਾ ਹੈ।

ਜੇਕਰ ਉਨ੍ਹਾਂ ਨੂੰ ਇਹ ਕਿਹਾ ਜਾਵੇ: ਨਿਕਾਹ ਅਤ-ਤਹਲੀਲ (ਜਿਸ ਦੇ ਤਹਿਤ ਕੋਈ ਹੋਰ ਆਦਮੀ ਤਲਾਕਸ਼ੁਦਾ ਔਰਤ ਨਾਲ ਵਿਆਹ ਕਰਦਾ ਹੈ ਅਤੇ ਫਿਰ ਤਲਾਕ ਦਿੰਦਾ ਹੈ ਤਾਂ ਜੋ ਉਸ ਨੂੰ ਆਪਣੇ ਪਹਿਲੇ ਪਤੀ ਨਾਲ ਵਿਆਹ ਕਰਨ ਦੀ ਇਜਾਜ਼ਤ ਦਿੱਤੀ ਜਾ ਸਕੇ) ਹਰਾਮ (ਅਵੈਧ) ਹੈ, ਕਿਉਂਕਿ ਨਬੀ (ﷺ) ਨੇ ਅਜਿਹਾ ਕਰਨ ਅਤੇ ਕਰਵਾਉਣ ਵਾਲੇ ਤੇ ਲਾਅਨਤ ਕੀਤੀ ਹੈ, ਤਾਂ ਉਹ ਇਹ ਕਹਿ ਕੇ ਜਵਾਬ ਦੇਣਗੇ: ਨਹੀਂ, ਪਰ ਇਹ ਫਲਾਣੀ ਮਜ਼ਹਬ ਅਨੁਸਾਰ ਜਾਇਜ਼ ਹੈ!

ਜੇਕਰ ਉਨ੍ਹਾਂ ਨੂੰ ਇਹ ਕਿਹਾ ਜਾਵੇ: ਕਿ ਨਬੀ (ﷺ) ਨੇ ਇੱਕ ਵਿਤਰ ਪੜ੍ਹਨ ਦੀ ਇਜਾਜਤ ਦਿੱਤੀ ਹੈ, ਤਾਂ ਆਖ ਦਿੰਦੇ ਹਨ ਕਿ ਸਾਡੇ ਮਸਲਕ ਅਨੁਸਾਰ ਇੱਕ ਰਕਾਤ ਨਮਾਜ਼ ਪੜ੍ਹਨਾ ਜਾਇਜ਼ ਨਹੀਂ ਹੈ,ਕੀ ਮਸਲਕ ਦਾ ਜਾਇਜ਼ ਅਤੇ ਨਾ ਜਾਇਜ਼ ਕੀਤਾ ਅਮਲ, ਨਬੀ (ﷺ) ਦੀ ਹਦੀਸ ਉੱਪਰ ਮੁਕੱਦਮ ਹੋ ਸਕਦਾ ਹੈ।
ਇਸ ਤਰ੍ਹਾਂ ਦੇ ਸੈਂਕੜੇ ਮੁੱਦੇ ਹਨ, ਅਤੇ ਇਹੀ ਕਾਰਨ ਹੈ ਕਿ ਬਹੁਤ ਸਾਰੇ ਵਿਦਵਾਨਾਂ (ਉੱਲਮਾ) ਦੀ ਰਾਏ ਹੈ ਕਿ ਅੱਲ੍ਹਾ ਤਾਅਲਾ ਦਾ ਇਹ ਕਥਨ ਹੈ: ਉਨ੍ਹਾਂ ਨੇ ਅੱਲ੍ਹਾ ਤੋਂ ਇਲਾਵਾ ਆਪਣੇ ਰੱਬੀਆਂ ਅਤੇ ਆਪਣੇ ਭਿਕਸ਼ੂਆਂ ਨੂੰ ਆਪਣਾ ਰੱਬ ਮੰਨਿਆ, ਇਨ੍ਹਾਂ

ਅੰਨ੍ਹੇ ਪੈਰੋਕਾਰਾਂ 'ਤੇ ਲਾਗੂ ਹੁੰਦਾ ਹੈ, ਜਿਵੇਂ ਕਿ ਅਰ- ਰਾਜ਼ੀ ਨੇ ਆਪਣੀ ਤਫਸੀਰ ਵਿਚ ਵਿਆਖਿਆ ਕੀਤੀ ਹੈ।

ਇਬਨੇ ਅੱਬਾਸ (ਰਜ਼ੀ:) ਤੋਂ ਰਵਾਇਤ ਹੈ
ਉਹ ਗੱਲ ਜਿਸ ਨੇ ਤੁਹਾਨੂੰ ਤਬਾਹ ਕੀਤਾ ਹੈ, ਅਤੇ ਰੱਬ ਦੀ ਸਹੁੰ, ਮੈਨੂੰ ਇਸ ਤੋਂ ਇਲਾਵਾ ਕੁਝ ਨਹੀਂ ਦਿਖਾਈ ਦਿੰਦਾ ਕਿ ਉਹ ਤੁਹਾਨੂੰ ਸਜ਼ਾ ਦੇਵੇਗਾ, ਕਿਉਂਕਿ ਮੈਂ ਤੁਹਾਨੂੰ ਨਬੀ (ﷺ) ਦੇ ਬਾਰੇ ਦੱਸ ਰਿਹਾ ਹਾਂ ਅਤੇ ਤੁਸੀ ਹੋ ਕਿ, ਅਬੂ ਬਕਰ ਅਤੇ ਉਮਰ (ਨੇ ਕਿਹਾ ਆਖ ਰਹੇ ਹੋ) ?
(ਅਲ-ਖਤੀਬ -ਅਲ-ਫਕੀਹ ਵਲ ਮੁਤਫੱਕੀ: 1/377-378)
(ਇਬਨੇ  ਅਬਦੁਲ-ਬਰ ਜਾਮੇ ਬਿਆਨ ਅਲ ਇਲਮ 2378)

ਇਮਾਮ ਅਹਿਮਦ ਬਿਨ ਹੰਬਲ (ਰਹਿ:) ਆਖਦੇ ਹਨ ਕਿ ਮੈਨੂੰ ਉਹਨਾ ਲੋਕਾਂ ਉੱਤੇ ਹੈਰਾਨੀ ਹੁੰਦੀ ਹੈ ਜਿਹੜੇ ਲੋਕ ਸਹੀ ਹਦੀਸ ਦਾ ਗਿਆਨ ਹੁੰਦੇ ਹੋਏ ਵੀ ਸੁਫ਼ਯਾਨ ਸੌਰੀ (ਰਹਿ:) ਦੀ ਰਾਏ ਤੇ ਅਮਲ ਕਰਦੇ ਹਨ।

ਸੋ ਉਹਨਾ ਲੋਕਾਂ ਨੂੰ ਡਰਨਾ ਚਾਹੀਦਾ ਹੈ ਜਿਹੜੇ ਆਪ ਦੇ ਹੁਕਮਾਂ ਦੀ ਉਲੰਘਣਾ ਕਰਦੇ ਹਨ। ਕਿਤੇ ਉਹਨਾ ਨੂੰ ਇਸ ਕਾਰਨ ਕੋਈ ਅਜ਼ਮਾਇਸ਼ ਜਾਂ ਦਰਦਨਾਕ ਅਜ਼ਾਬ ਨਾ ਆ ਪਹੁੰਚੇ
24:63

ਤੁਹਾਨੂੰ ਪਤਾ ਹੈ ਕਿ ਫ਼ਿਤਨਾ (ਅਜ਼ਮਾਇਸ਼) ਕੀ ਹੈ, ਫ਼ਿਤਨਾ ਸ਼ਿਰਕ ਹੈ, ਜਦੋਂ ਵਿਅਕਤੀ ਨਬੀ (ﷺ) ਦੀ ਕਿਸੇ ਗੱਲ ਨੂੰ ਛੱਡ ਦੇਵੇ ਤਾਂ ਉਸ ਦੇ ਦਿਲ ਵਿੱਚ ਟੇਢ-ਪਣ ਆ ਜਾਂਦਾ ਹੈ ਜਿਸ ਤੋਂ ਉਸ ਦੀ ਬਰਬਾਦੀ ਲਾਜ਼ਮੀ ਹੈ।
(ਮਸਾਇਲ ਅਬਦੁੱਲਾਹ ਇਬਨੇ ਅਹਿਮਦ ਇਬਨੇ ਹੰਬਲ 3/1355)

### (ii) ਆਪਣੀ ਨਫ਼ਸ ਨੂੰ ਰੱਬ ਬਣਾ ਲੈਣਾ

ਨਫ਼ਸ ਨੂੰ ਆਪਣਾ ਇਲਾਹ (ਮਾਅਬੂਦ,ਰੱਬ) ਬਣਾ ਲੈਣਾ

ਕੀ ਤੁਸੀਂ (ਹੇ ਮੁਹੰਮਦ) ਉਸ ਨੂੰ ਦੇਖਿਆ ਹੈ ਜਿਸ ਨੇ ਆਪਣੀ ਇੱਛਾ ਨੂੰ ਆਪਣਾ ਇਲਾਹ (ਰੱਬ) ਬਣਾ ਲਿਆ ਹੈ?

25:43

ਜਾਂ ਕੀ ਤੁਸੀਂ ਸੋਚਦੇ ਹੋ ਕਿ ਉਨ੍ਹਾਂ ਵਿੱਚੋਂ ਜ਼ਿਆਦਾਤਰ ਸੁਣਦੇ ਹਨ ਜਾਂ ਉਹ ਆਪਣੀ ਅਕਲ ਦੀ ਵਰਤੋਂ ਕਰਦੇ ਹਨ
(ਇਹ ਸਮਝਣ ਲਈ ਕਿ ਉਹਨਾਂ ਨੂੰ ਕਿਸ ਲਈ ਬੁਲਾਇਆ ਜਾ ਰਿਹਾ ਹੈ?)
(ਨਹੀਂ ਸਗੋਂ) ਉਹ ਤਾਂ ਪਸ਼ੂਆਂ ਵਾਂਗ ਹਨ (ਜਿਹੜੇ ਸਿਰਫ਼ ਪੁਕਾਰ ਸੁਣਦੇ ਹਨ, ਸਮਝਦੇ ਨਹੀਂ)। ਸਗੋਂ, ਉਹ ਤਾਂ (ਪਸ਼ੂਆਂ ਨਾਲੋਂ ਵੀ) ਜਿਆਦਾ ਰਸਤੇ ਤੋਂ ਭਟਕੇ ਹੋਏ ਹਨ (ਜੋ ਘੱਟੋ-ਘੱਟ ਆਪਣੇ ਮਾਲਕ ਦੀ ਪੁਕਾਰ ਦਾ ਹੁੰਗਾਰਾ ਤਾਂ ਭਰਦੇ ਹਨ)

25:44

## 4. ਇਬਾਦਤ ਦੀਆਂ ਕਿਸਮਾਂ ਵਿੱਚ ਸ਼ਿਰਕ

ਅੱਲ੍ਹਾ ਫ਼ਰਮਾਉਂਦੇ ਹਨ:
ਅਨੁਵਾਦ: ਅਤੇ ਅੱਲ੍ਹਾ ਦੀ ਹੀ ਇਬਾਦਤ ਕਰੋ ਅਤੇ ਉਸ ਨਾਲ ਕਿਸੇ ਨੂੰ ਸ਼ਰੀਕ ਨਾ ਕਰੋ।
4:31

ਇਬਾਦਤ ਅਤੇ ਇਸ ਨਾਲ ਜੁੜਿਆ ਹਰ ਅਮਲ ਅੱਲ੍ਹਾ ਲਈ ਵਿਸ਼ੇਸ਼ ਹੈ। ਨਮਾਜ਼, ਰੋਜਾ, ਹੱਜ, ਜ਼ਕਾਤ, ਕੁਰਬਾਨੀ, ਸਜਦਾ, ਰੁਕੂ, ਨਜ਼ਰ ਅਤੇ ਨਿਆਜ਼ ਆਦਿ ਸਭ ਇਬਾਦਤ ਦੇ ਕੰਮ ਹਨ। ਜੇਕਰ ਇਨ੍ਹਾਂ ਵਿੱਚੋਂ ਕੋਈ ਵੀ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਲਈ ਕੀਤਾ ਜਾਂਦਾ ਹੈ ਤਾਂ ਇਸ ਨੂੰ ਸ਼ਿਰਕ ਕਿਹਾ ਜਾਵੇਗਾ

### ਤਾਗੂਤ ਦੀ ਪੈਰਵੀ ਸ਼ਿਰਕ

ਤਾਗੂਤ-ਜਿਸਦੀ ਅੱਲ੍ਹਾ ਤੋਂ ਇਲਾਵਾ ਜਾਂ ਉਸਦੇ ਮੁਕਾਬਲੇ ਵਿੱਚ ਇਬਾਦਤ ਕੀਤੀ ਜਾਵੇ ਅਤੇ ਉਹ ਆਪਣੀ ਇਸ ਇਬਾਦਤ ਤੋਂ ਖ਼ੁੱਸ ਹੋਵੇ।

ਅਤੇ ਨਿਸ਼ਚਤ ਤੌਰ 'ਤੇ, ਅਸੀਂ ਹਰ ਉੱਮਤ (ਸਮਾਜ, ਕੌਮ) ਵਿੱਚ ਇੱਕ ਨਬੀ (ﷺ) (ਪ੍ਰਚਾਰ ਕਰਨ ਲਈ) ਭੇਜਿਆ ਹੈ:ਕਿ  ਅੱਲ੍ਹਾ (ਇਕੱਲੇ) ਦੀ ਉਪਾਸਨਾ (ਇਬਾਦਤ) ਕਰੋ, ਅਤੇ ਤਾਗੂਤ ਤੋਂ ਬਚੋ (ਦੂਰ ਰਹੋ) (ਅਰਥਾਤ ਅੱਲ੍ਹਾ ਤੋਂ ਇਲਾਵਾ ਤਾਗੂਤ ਦੀ ਇਬਾਦਤ ਨਾ ਕਰੋ) ਫਿਰ ਉਨ੍ਹਾਂ ਵਿੱਚੋਂ ਕੁਝ ਅਜਿਹੇ ਸਨ ਜਿਨ੍ਹਾਂ ਨੂੰ ਅੱਲ੍ਹਾ ਨੇ ਹਿਦਾਇਤ ਅਤੇ ਸੇਧ ਦਿੱਤੀ ਅਤੇ ਉਨ੍ਹਾਂ ਵਿੱਚੋਂ ਕੁਝ ਅਜਿਹੇ ਸਨ ਜਿਨ੍ਹਾਂ ਉੱਤੇ ਗਲਤੀ ਦਾ ਫੈਸਲਾ ਕੀਤਾ ਗਿਆ ਸੀ । ਇਸ ਲਈ ਧਰਤੀ ਦੀ ਯਾਤਰਾ ਕਰੋ ਅਤੇ ਵੇਖੋ ਕਿ (ਸੱਚਾਈ) ਨੂੰ ਝੁਠਲਾਉਣ ਅਤੇ ਇਨਕਾਰ ਕਰਨ ਵਾਲਿਆਂ ਦਾ ਅੰਤ ਕੀ ਅਤੇ ਕਿਵੇਂ ਹੋਇਆ ਸੀ?
16:36

ਉਹ ਜਿਬਤ (ਬੁੱਤਾਂ) ਅਤੇ ਤਾਗੂਤ (ਸ਼ੈਤਾਨਾਂ-ਝੂਠੇ ਇਸ਼ਟਾਂ) ਉੱਤੇ ਇਮਾਨ ਰੱਖਦੇ ਹਨ,
4:51

ਭਾਵ “(ਐ ਨਬੀ (ﷺ) ਆਖ ਦਿਓ ਕਿ, ਕੀ ਮੈਂ ਤੁਹਾਨੂੰ ਉਹਨਾ ਬਾਰੇ ਦੱਸਾਂ ਕਿ ਜਿਹਨਾ ਦਾ ਅੰਜਾਮ ਅੱਲਾਹ ਕੋਲ ਫਾਸਕਾਂ (ਗੁਨਾਹਗਾਰ, ਨਾ-ਫ਼ਰਮਾਨ) ਤੋਂ ਵੀ ਵੱਧ ਭੈੜਾ ਹੈ? ਉਹ ਅਜਿਹੇ ਲੋਕ ਹਨ ਜਿਹਨਾਂ ਉੱਤੇ ਅੱਲਾਹ ਨੇ ਲਾਅਨਤ ਕੀਤੀ ਹੈ ਅਤੇ ਉਹਨਾ ਉੱਤੇ ਗਜਬ ਨਾਕ ਹੋਇਆ, ਇਹਨਾਂ ਵਿੱਚੋਂ ਕੁੱਝ ਨੂੰ ਬਾਂਦਰ ਅਤੇ ਕੁੱਝ ਨੂੰ ਸੂਰ ਬਣਾ ਛੱਡਿਆ।
ਉਹ ਜਿਹਨਾਂ ਨੇ ਤਾਗੂਤ (ਸ਼ੈਤਾਨ) ਦੀ ਇਬਾਦਤ ਕੀਤੀ "।
5:60
ਭਾਵ “ਕੀ ਤੁਸੀਂ ਉਹਨਾ ਨੂੰ ਨਹੀਂ ਵੇਖਿਆ ਜਿਨ੍ਹਾਂ ਦਾ ਦਾਅਵਾ ਤਾਂ ਇਹ ਹੈ ਕਿ ਜੋ ਵੀ ਤੁਹਾਡੇ ਉੱਤੇ ਅਤੇ ਜੋ ਵੀ ਆਪ ਤੋਂ ਪਹਿਲਾਂ (ਰਸੂਲਾਂ ‘ਤੇ) ਉਤਾਰਿਆ ਗਿਆ ਉਸ ਸਭ ਤੇ ਇਮਾਨ ਰੱਖਦੇ ਹਨ ਪਰ ਚਾਹੁੰਦੇ ਇਹ ਹਨ ਕਿ ਆਪਣਾ ਮੁਕੱਦਮੇ ਦੇ ਫੈਸਲੇ ਲਈ ਤਾਗੂਤ ਨੂੰ ਹਾਕਿਮ ਬਣਾ ਲੈਣ ਹਾਲਾਂਕਿ ਉਹਨਾਂ ਨੂੰ ਤਾਗੂਤ ਦੇ ਨਾਲ ਕੁਫ਼ਰ ਕਰਨ ਦਾ ਹੁਕਮ ਦਿੱਤਾ ਗਿਆ ਸੀ। ਅਤੇ ਸ਼ੈਤਾਨ ਤਾਂ ਇਹਨਾ ਨੂੰ ਭਟਕਾ ਕੇ ਸਿੱਧੇ ਰਾਹ ਤੋਂ ਬਹੁਤ ਦੂਰ ਲੇ ਕੇ ਜਾਣਾ ਚਾਹੁੰਦਾ ਹੈ ।
4:60

ਤਾਗੂਤ ਸ਼ਬਦ ਦਾ ਜ਼ਿਕਰ ਪੂਰੇ ਕੁਰਆਨ ਵਿਚ ਕਈ ਥਾਵਾਂ 'ਤੇ ਹੈ
ਤਾਗੂਤ ਜਿੰਨਾਂ ਅਤੇ ਇਨਸਾਨ ਦੋਵਾਂ ਵਿੱਚ ਹੁੰਦਾ ਹੈ।
ਉਹ ਵਿਅਕਤੀ ਜਿਸ ਦੀ ਪੂਜਾ ਕੀਤੀ ਜਾਂਦੀ ਹੈ, ਅਤੇ ਉਹ ਇਸਤੋਂ ਰਾਜੀ ਹੁੰਦਾ ਹੈ
ਉਹ ਵਿਅਕਤੀ ਜੋ ਲੋਕਾਂ ਨੂੰ ਆਪਣੀ ਪੂਜਾ ਕਰਨ ਲਈ ਸੱਦਾ ਦਿੰਦਾ ਹੈ
ਸ਼ੈਤਾਨ ਅਤੇ ਕੁਫ਼ਰ ਕਰਨ ਵਾਲੇ
ਉਹ ਵਿਅਕਤੀ ਜੋ ਅਦ੍ਰਿਸ਼ਟ ਗਿਆਨ ਨੂੰ ਜਾਣਨ ਦਾ ਦਾਅਵਾ ਕਰਦਾ ਹੈ

ਹਜ਼ਰਤ ਉਮਰ (ਰਜ਼ੀ:) ਨੇ ਫ਼ਰਮਾਇਆ ਕਿ ਜਿਬਤ ਜਾਦੂ ਹੈ ਅਤੇ ਤਾਗੂਤ ਸ਼ੈਤਾਨ ਹੈ।

ਹਜ਼ਰਤ ਜਾਬਰ (ਰਜ਼ੀ:) ਫ਼ਰਮਾਉਂਦੇ ਹਨ ਕਿ ਤਾਗ਼ੀਤ ਉਹ ਕਾਹਿਨ ਹਨ ਜਿਨ੍ਹਾਂ ਉੱਤੇ ਸ਼ੈਤਾਨ ਉੱਤਰਦਾ ਸੀ ਅਤੇ ਹਰ ਕਬੀਲੇ ਦਾ ਵੱਖਰਾ-ਵੱਖਰਾ ਕਾਹਿਨ ਹੁੰਦਾ ਸੀ।
(ਇਸਨਾਦ ਹਸਨ ਬੁਖ਼ਾਰੀ 4583 ਤੋਂ ਪਹਿਲਾਂ ਬਾਬ ਵਿੱਚ ਮੁਅੱਲਕ ਬਾ ਸੀਗਾ ਜਜ਼ਮ)
ਇਮਾਮ ਅਲ-ਜਵਾਹਰੀ ਨੇ ਕਿਹਾ:
"ਅਤ-ਤਾਗੂਤ: ਜਾਦੂਗਰ, ਸ਼ੈਤਾਨ ਅਤੇ ਗੁਮਰਾਹ ਕਰਨ ਵਾਲਾ ਹਰ ਆਗੂ ਹੈ।"
[ਮੁਖਤਾਰ ਅਸ-ਸਿਹਾਹ, ਪੰਨਾ. 265]

ਅਰਬੀ ਭਾਸ਼ਾ ਦੇ ਪ੍ਰਸਿੱਧ ਵਿਦਵਾਨ ਇਬਨੇ ਮੰਧੂਰ ਨੇ ਕਿਹਾ:
“ਅਤ-ਤਾਗੂਤ: ਅੱਲ੍ਹਾ ਤੋਂ ਇਲਾਵਾ ਜੋ ਵੀ ਪੂਜਿਆ ਜਾਂਦਾ ਹੈ, ਅਤੇ ਗੁੰਮਰਾਹਕੁੰਨ ਹਰ ਆਗੂ ਇੱਕ ਤਾਗੂਤ ਹੈ।"
[ਲਿਸਾਨ ਅਲ-ਅਰਬ 8/444.]

ਉਹਨਾਂ ਨੇ ਇਹ ਵੀ ਕਿਹਾ:

"ਅਬੂ ਇਸਹਾਕ ਨੇ ਕਿਹਾ: ਹਰ ਉਹ ਚੀਜ਼ ਜਿਸਦੀ ਅੱਲ੍ਹਾ ਤੋਂ ਇਲਾਵਾ ਪੂਜਾ ਕੀਤੀ ਜਾਂਦੀ ਹੈ, ਇੱਕ ਜਾਦੂਗਰ ਅਤੇ ਇੱਕ ਤਾਗੂਤ ਹੈ।
ਕਿਹਾ ਜਾਂਦਾ ਹੈ, '[ਅੱਲ੍ਹਾ ਤੋਂ ਇਲਾਵਾ ਹਰ ਉਹ ਚੀਜ਼ ਜਿਸ ਦੀ ਪੂਜਾ ਕੀਤੀ ਜਾਂਦੀ ਹੈ] ਜਾਦੂਗਰ, ਤਾਘੂਤ, ਅਤੇ ਸ਼ੈਤਾਨ ...

ਅਸ਼-ਸ਼ਾਬੀ, 'ਅਤਾ' ਅਤੇ ਮੁਜਾਹਿਦ ਸਾਰਿਆਂ ਨੇ ਕਿਹਾ: ਜਾਦੂਗਰ
ਅਤ-ਤਾਗੂਤ ਹੈ: ਸ਼ੈਤਾਨ, ਜਾਦੂਗਰ ਅਤੇ ਹਰ ਗੁੰਮਰਾਹੀ ਦਾ ਮੁਖੀ।
[ਲਿਸਾਨ ਅਲ-ਅਰਬ 15/9.]

ਇਮਾਮ ਮਲਿਕ (179 ਰਹਿਮਾਹੁੱਲਾਹ) ਨੇ ਸਮਝਾਇਆ:

"ਅਤ-ਤਾਗੂਤ: ਹਰ ਉਹ ਚੀਜ਼ ਜਿਸਦੀ ਅੱਲ੍ਹਾ ਤੋਂ ਇਲਾਵਾ ਪੂਜਾ ਕੀਤੀ ਜਾਂਦੀ ਹੈ।"

[ਇਬਨੇ ਅਬੀ ਹਾਤਿਮ 2/495, 3/976.]

ਇਬਨੇ ਅਲ-ਜਵਜ਼ੀ ਨੇ ਕਿਹਾ:
"ਅਤ-ਤਾਗ਼ੂਤ: ਇਹ ਤੁਗਯਾਨ ਤੋਂ ਲਿਆ ਗਿਆ ਇੱਕ ਸ਼ਬਦ ਹੈ, ਅਤੇ ਇਹ ਨਿਰਧਾਰਤ ਸੀਮਾਵਾਂ ਤੋਂ ਬਾਹਰ ਜਾਣਾ ਹੈ।"
[ਜ਼ਾਦ ਅਲ-ਮਸੀਰ, 2/125.]

ਅਲ ਕੁਰਤੁਬੀ ਨੇ ਕਿਹਾ: "ਅਰਥ: ਹਰ ਚੀਜ਼ ਨੂੰ ਛੱਡ ਦਿਓ ਜਿਸਦੀ ਅੱਲ੍ਹਾ ਤੋਂ ਇਲਾਵਾ ਪੂਜਾ ਕੀਤੀ ਜਾਂਦੀ ਹੈ। ਜਿਵੇਂ ਕਿ ਸ਼ੈਤਾਨ, ਜਾਦੂਗਰ, ਮੂਰਤੀਆਂ ਅਤੇ ਹਰ ਕੋਈ ਜੋ ਗੁੰਮਰਾਹਕੁੰਨਤਾ ਵੱਲ ਬੁਲਾਉਂਦਾ ਹੈ।
[ਤਫ਼ਸੀਰ ਅਲ-ਕੁਰਤੁਬੀ 10/103.]

ਇਬਨੇ ਹਿਸ਼ਾਮ, (ਸੱਲਲਾਹੁ 'ਅਲੈਹੀ ਵਸੱਲਮ' ਦੀ ਮਸ਼ਹੂਰ ਜੀਵਨੀ ਦੇ ਲੇਖਕ) ਨੇ ਕਿਹਾ:
"ਅਤ-ਤਾਗ਼ੂਤ: ਹਰ ਉਹ ਚੀਜ਼ ਜੋ ਸੱਚ ਤੋਂ ਗੁਮਰਾਹ ਕਰਦੀ ਹੈ।"
[ਅਸ-ਸੀਰਾਹ ਨ-ਨਬਾਵੀਯਾ, 3/100]

ਸ਼ੇਖ ਅਲ-ਇਸਲਾਮ ਇਬਨੇ ਤੈਮਿਆ (728, ਰਹਿਮਾਹੁੱਲਾਹ) ਨੇ ਅਤ-ਤਾਗ਼ੂਤ ਬਾਰੇ ਕਿਹਾ:
“ਇਹ ਇੱਕ ਆਮ ਸਿਰਲੇਖ ਹੈ ਜਿਸ ਵਿੱਚ ਦਾਖਲ ਹੁੰਦਾ ਹੈ: ਸ਼ੈਤਾਨ, ਮੂਰਤੀਆਂ, ਜਾਦੂਗਰ, ਦਿਰਹਾਮ, ਦੀਨਾਰ (ਮੁਦਰਾ ਦੇ ਰੂਪ) ਅਤੇ ਇਸ ਤੋਂ ਇਲਾਵਾ।"
[ਮਜਮੂ' ਅਲ-ਫਤਾਵਾ, 16/565-566.]

## 1. ਨਮਾਜ

ਸੱਚਮੁੱਚ! ਮੈਂ ਅੱਲ੍ਹਾ ਹਾਂ! ਲਾ ਇਲਾਹਾ ਇਲਾ ਅਨਾ (ਮੇਰੇ ਤੋਂ ਇਲਾਵਾ ਕੋਈ ਸੱਚਾ ਇਲਾਹ ਨਹੀਂ ਹੈ), ਇਸ ਲਈ ਮੇਰੀ ਹੀ ਇਬਾਦਤ ਕਰੋ, ਅਤੇ ਮੇਰੀ ਯਾਦ ਲਈ (ਇਕਾਮਤ-ਏ-ਸਲਾਤ) ਨਮਾਜ਼ ਕਾਇਮ ਕਰੋ।
20:14

ਅਮਲ ਬਰਬਾਦ
[ਇਹ] ਉਹ ਹਨ ਜਿਨ੍ਹਾਂ ਦੀ ਮਿਹਨਤ-ਯਤਨ ਸੰਸਾਰਕ ਜੀਵਨ ਵਿੱਚ ਵਿਅਰਥ ਹੋ ਗਿਆ, ਜਦੋਂ ਕਿ ਉਹ ਸੋਚਦੇ ਸਨ ਕਿ ਉਹ ਆਪਣੇ ਕੰਮਾਂ (ਅਮਲਾਂ) ਨਾਲ ਨੇਕੀ ਪ੍ਰਾਪਤ ਕਰ ਰਹੇ ਹਨ!
18:104

## ਨਮਾਜ਼ ਏ ਗੌਸੀਆ (ਸਲਾਤ ਏ ਗੌਸੀਆ)

ਕੁਝ ਲੋਕਾਂ ਨੇ ਦੀਨ ਵਿੱਚ ਇੱਕ ਨਵੀਂ ਨਮਾਜ਼ ਦੀ ਬਿਦਾਅਤ (ਕਾਢ) ਕੱਢ ਲਈ ਹੈ ਅਤੇ ਇਸਨੂੰ "ਨਮਾਜ਼ ਏ ਗੌਸੀਆ" ਦਾ ਨਾਮ ਦਿੱਤਾ ਹੈ, ਜੋ ਸ਼ੇਖ ਅਬਦੁਲ ਕਾਦਿਰ ਜਿਲਾਨੀ ਦੀ ਤਰਫ ਮਨਸੂਬ ਹੈ।
ਇਹ ਨਮਾਜ ਬਿਦਾਅਤ, ਖੁਰਾਫਾਤ, ਕੁਫ਼ਰ ਅਤੇ ਸ਼ਿਰਕ ਦਾ ਮੁਰੱਬਾ ਹੈ।
ਦੀਨ ਰਸੂਲ ਦੇ ਕਹੇ ਅਤੇ ਕੰਮਾਂ ਨੂੰ ਮੰਨਣ ਦਾ ਨਾਂ ਹੈ।
ਨਬੀ (ﷺ) ਦੇ ਤਰੀਕੇ ਨੂੰ ਛੱਡ ਕੇ ਹੋਰ ਨਵੇਂ ਅਤੇ ਬਿਦਾਅਤ, ਖੁਰਾਫਾਤ ਵਾਲੇ ਤਰੀਕਿਆਂ ਨਾਲ ਰੱਬ ਦੀ ਨੇੜਤਾ ਪ੍ਰਾਪਤ ਕਰਨਾ ਅਸੰਭਵ ਹੈ।
ਗਾਲਾਂਕਿ ਇਹ ਲੋਕ ਆਪਣੇ ਅਮਲਾਂ ਨੂੰ ਚੰਗੇ ਸਮਝਦੇ ਹਨ ਪਰ ਅਸਲੀਅਤ ਇਹ ਹੈ ਕਿ ਅਜਿਹੇ ਤਰੀਕਿਆਂ ਨੂੰ ਦੀਨ ਅਤੇ ਇਬਾਦਤ ਨਹੀਂ ਮੰਨਿਆ ਜਾਂਦਾ। ਇਹ ਧਰਤੀ 'ਤੇ ਫ਼ਸਾਦ ਫੈਲਾਉਣ ਹੈ
ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ :

ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ ਕਿ ਧਰਤੀ ਵਿੱਚ ਫ਼ਸਾਦ (ਫਿਤਨਾ,ਗੜਬੜ) ਨਾ ਕਰੋ ਤਾਂ ਉਹ ਕਹਿੰਦੇ ਹਨ: ਅਸੀਂ ਤਾਂ ਸੁਧਾਰਕ ਹਾਂ, ਸੁਚੇਤ ਰਹੋ! ਅਸਲ ਵਿੱਚ ਇਹ ਲੋਕ ਫ਼ਸਾਦੀ (ਦੰਗਾਕਾਰੀ) ਹਨ, ਪਰ ਇਨ੍ਹਾਂ ਨੂੰ ਇਸ ਗੱਲ ਦੀ ਹੋਸ਼ ਨਹੀਂ ਹੈ।
2:11-12

ਬਿਦਾਅਤ ਅੱਲ੍ਹਾ ਦੀ ਧਰਤੀ 'ਤੇ ਫਿਤਨੇ (ਪਰਤਾਵੇ) ਦਾ ਕਾਰਨ ਹਨ ਕੁਝ ਲੋਕ ਹਰ ਰੋਜ਼ ਕੋਈ ਨਾ ਕੋਈ ਕਾਢ ਕੱਢਦੇ ਹਨ।
ਇਸ ਨਮਾਜ ਦੀ ਬਿਦਾਅਤ ਕੱਢਣ ਵਾਲਾ ਦੁਨੀਆਂ ਦਾ ਪਹਿਲਾ ਇਨਸਾਨ ਮਿਸਰੀ ਸੂਫ਼ੀ ਅਬੁਲ ਹਸਨ ਅਲੀ ਬਿਨ ਯੂਸਫ਼ ਸ਼ਤਨੂਫੀ (713) ਸੀ।
ਜਿਸਨੇ ਇਸ ਨਮਾਜ ਬਾਰੇ ਲੋਕਾਂ ਨੂੰ ਦੱਸਿਆ ਅਤੇ ਇਸਨੂੰ ਸ਼ੇਖ ਅਬਦੁਲ ਕਾਦਿਰ ਜਿਲਾਨੀ ਦੀ ਤਰਫ ਮਨਸੂਬ ਕੀਤਾ।
ਅਤੇ ਉਹ ਇਸ ਗੱਲ ਨੂੰ (ਝੂਠੇ ਤੌਰ ਤੇ) ਸ਼ੇਖ ਅਬਦੁਲ ਕਾਦਿਰ ਜਿਲਾਨੀ ਦੀ ਤਰਫ ਮਨਸੂਬ ਕਰਦਾ ਹੋਇਆ ਲਿਖਦਾ ਹੈ

ਜੋ ਕੋਈ ਕਿਸੇ ਮੁਸ਼ਕਲ ਵਿੱਚ ਮੇਰੇ ਤੋਂ ਮਦਦ ਮੰਗੇਗਾ, ਉਸਦੀ ਮੁਸ਼ਕਲ ਦੂਰ ਕਰ ਦਿੱਤੀ ਜਾਵੇਗੀ, ਜੋ ਕੋਈ ਮੁਸੀਬਤ ਵਿੱਚ ਮੇਰਾ ਨਾਮ ਪੁਕਾਰੇ, ਉਸਦੀ ਮੁਸੀਬਤ ਦੂਰ ਕਰ ਦਿੱਤੀ ਜਾਵੇਗੀ, ਅਤੇ ਜੋ ਕੋਈ ਲੋੜਵੰਦ ਅੱਲ੍ਹਾ ਨੂੰ ਮੇਰਾ ਵਸੀਲਾ ਦੇ ਕੇ ਦੁਆ ਕਰੇ, ਉਸਦੀ ਜ਼ਰੂਰਤ ਪੂਰੀ ਕਰ ਦਿੱਤੀ ਜਾਵੇਗੀ ਅਤੇ ਜੋ ਦੋ ਰਕਾਤ ਇਸ ਤਰੀਕੇ ਨਾਲ ਅਦਾ ਕਰਦਾ ਹੈ ਕਿ ਹਰ ਰਕਾਤ ਵਿੱਚ ਸੂਰਾ ਅਲ-ਫਾਤਿਹਾ ਤੋਂ ਬਾਅਦ ਗਿਆਰਾਂ ਵਾਰ ਸੂਰਾ ਅਲ-ਇਖਲਾਸ ਪੜ੍ਹਦਾ ਹੈ, ਫਿਰ ਸਲਾਮ ਕਰਨ ਤੋਂ ਬਾਅਦ, ਉਹ ਨਬੀ (ﷺ) ਉੱਤੇ ਦਰੂਦ ਅਤੇ ਸਲਾਮ ਭੇਜਦਾ ਹੈ। ਫਿਰ ਉਹ ਮੈਨੂੰ ਯਾਦ ਕਰਦਾ ਹੈ, ਫਿਰ ਇਰਾਕ ਵੱਲ ਗਿਆਰਾਂ ਕਦਮ ਤੁਰਦਾ ਹੈ ਅਤੇ ਮੇਰਾ ਨਾਮ ਲੈ ਕੇ ਆਪਣੀ ਜ਼ਰੂਰਤ ਦਾ ਜ਼ਿਕਰ ਕਰਦਾ ਹੈ, ਤਾਂ ਅੱਲ੍ਹਾ ਦੇ ਹੁਕਮ ਨਾਲ ਜ਼ਰੂਰਤ ਪੂਰੀ ਹੋ ਜਾਵੇਗੀ।

(ਬਹਜਾ ਅਲ-ਅਸਰਾਰ ਵਾ ਮਦਨ ਅਲ-ਅਨਵਾਰ, ਪੰਨਾ 102)

ਇਹ ਇੱਕ ਸਫ਼ੈਦ ਝੂਠ ਹੈ, ਜੋ ਕਿ ਸ਼ੇਖ ਅਬਦੁਲ ਕਾਦਿਰ ਜਿਲਾਨੀ ਦੀ ਤਰਫ ਮਨਸੂਬ ਹੈ (ਕਿ ਉਹਨਾਂ ਨੇ ਅਜਿਹੀ ਗੱਲ ਆਖੀ)।
ਅਹਿਲੇ ਇਲਮ (ਵਿਦਵਾਨਾਂ) ਨੇ ਸ਼ਤਨੂਫੀ ਦੀ ਪੁਸਤਕ ਪ੍ਰਤੀ ਅਸੰਤੁਸ਼ਟੀ ਪ੍ਰਗਟ ਕੀਤੀ ਹੈ ਅਤੇ ਇਸਨੂੰ ਖੁਰਾਫਾਤ (ਝੂਠ, ਤੂਫਾਨ, ਮਿਥਿਹਾਸ)  ਦਾ ਸੰਗ੍ਰਹਿ ਘੋਸ਼ਿਤ ਕੀਤਾ ਹੈ।

ਹਾਫਿਜ਼ ਅਲ-ਜ਼ਹਬੀ (748) ਫ਼ਰਮਾਉਂਦੇ ਹਨ:

ਸ਼ਤਨੂਫੀ ਨੇ ਸ਼ੇਖ ਅਬਦੁਲ ਕਾਦਿਰ ਜਿਲਾਨੀ ਦੇ ਜੀਵਨ ਅਤੇ ਹਾਲਾਤਾਂ 'ਤੇ ਤਿੰਨ ਜਿਲਦਾਂ ਵਿਚ ਇਕ ਕਿਤਾਬ ਲਿਖੀ ਹੈ, ਜਿਸ ਵਿਚ ਉਸ ਨੇ ਚੰਗੀਆਂ, ਮਾੜੀਆਂ, ਮੱਧਮ, ਕਮਜ਼ੋਰ ਅਤੇ ਝੂਠੀਆਂ ਸਭ ਤਰ੍ਹਾਂ ਦੀਆਂ ਗੱਲਾਂ ਦਾ ਜ਼ਿਕਰ ਕੀਤਾ ਹੈ ਅਤੇ ਅਜਿਹੇ (ਰਾਵੀਆਂ) ਬਿਰਤਾਂਤਕਾਰਾਂ ਤੋਂ ਕਹਾਣੀਆਂ ਨਕਲ ਕੀਤੀਆਂ, ਜੋ ਕਿ ਸੱਚੇ ਨਹੀਂ ਸਨ।

(ਤਾਰੀਖ ਅਲ ਇਸਲਾਮ: 252/12)

ਹਾਫ਼ਿਜ਼ ਇਬਨੇ ਹਜਰ (852 ਫ਼ਰਮਾਉਂਦੇ ਹਨ
ਕਮਾਲ ਜਾਫਰ ਨੇ ਕਿਹਾ ਹੈ ਕਿ ਸ਼ਤਨੂਫੀ ਨੇ ਇਸ ਪੁਸਤਕ ਵਿਚ ਕੁਝ ਮੁਨਕਰ ਅਤੇ ਅਜੀਬੋ-ਗਰੀਬ ਕਹਾਣੀਆਂ ਦਾ ਜ਼ਿਕਰ ਕੀਤਾ ਹੈ, ਅਹਿਲੇ ਇਲਮ (ਵਿਦਵਾਨਾਂ) ਨੇ ਉਸ ਦੀਆਂ ਕਈ ਕਹਾਣੀਆਂ ਅਤੇ ਸਨਦਾ ਦੀ ਆਲੋਚਨਾ ਕੀਤੀ ਹੈ।
(ਅਦ-ਦੁਰਰ: 141/3)

ਹਾਫ਼ਿਜ਼ ਇਬਨੇ ਰਜਬ (795) ਲਿਖਦੇ ਹਨ:

ਮਿਸਰੀ ਅਬੂ ਅਲ-ਹਸਨ ਸ਼ਤਨੂਫੀ ਨੇ ਸ਼ੇਖ ਅਬਦੁਲ ਕਾਦਿਰ ਦੀ ਜੀਵਨੀ ਬਾਰੇ ਤਿੰਨ ਜਿਲਦਾਂ ਵਿੱਚ ਇੱਕ ਕਿਤਾਬ ਲਿਖੀ ਹੈ ਅਤੇ ਇਸ ਵਿਚ ਹਰ ਝੂਠੀ ਅਤੇ ਸੱਚੀ ਗੱਲ ਲਿਖੀ ਛੱਡੀ ਹੈ,

ਕਿਸੇ ਆਦਮੀ ਦੇ ਝੂਠੇ ਹੋਣ ਲਈ ਇਹੀ ਕਾਫ਼ੀ ਹੈ ਕਿ ਉਹ ਹਰ ਸੁਣੀ ਸੁਣਾਈ ਗੱਲ (ਬਿਨਾਂ ਪੜਤਾਲ ਕੀਤੇ) ਅੱਗੇ ਬਿਆਨ ਕਰੇ।
ਮੈਂ ਇਸ ਕਿਤਾਬ ਦਾ ਕੁਝ ਹਿੱਸਾ ਦੇਖਿਆ ਹੈ, ਪਰ ਮੈਨੂੰ ਇਸ ਵਿੱਚ ਕੁਝ ਵੀ ਵਿਸ਼ਵਾਸ 'ਤੇ ਭਰੋਸਾ ਕਰਨ ਦੇ ਯੋਗ (ਉਚਿਤ) ਨਹੀਂ ਲੱਗਦਾ ਹੈ।

ਇਸ ਵਿੱਚ ਬਹੁਤ ਸਾਰੇ ਮਜਹੂਲ ਰਾਵੀ (ਅਣਜਾਣ ਕਥਾਵਾਚਕ) ਹਨ, ਬੇ ਤੁਕੀਆਂ ਗੱਲਾਂ (ਬਕਵਾਸ) ਦੀ ਭਰਮਾਰ ਹੈ,
ਇਹ ਕਿਤਾਬ ਝੂਠ ਤੂਫਾਨ, ਵੱਡੇ ਵੱਡੇ ਦਾਅਵਿਆਂ ਅਤੇ ਬਾਤਿਲ (ਰੱਦੀ ਗੱਲਾਂ) ਨਾਲ ਭਰੀ ਹੋਈ ਹੈ, ਜੋ ਗਿਣੀਆ ਨਹੀਂ ਜਾ ਸਕਦੀਆਂ,
ਸ਼ੇਖ ਅਬਦੁਲ ਕਾਦਿਰ ਜਿਲਾਨੀ ਦੀ ਤਰਫ ਇਸ ਪੁਸਤਕ ਦੀ ਨਿਸਬਤ (ਸਬੰਧ) ਜਾਇਜ ਨਹੀਂ।
ਫਿਰ ਮੈਂ ਕਮਾਲ ਜਾਫਰ ਦੇ ਇਹ ਸ਼ਬਦ ਵੀ ਪੜ੍ਹੇ ਹਨ ਕਿ ਇਸ ਪੁਸਤਕ ਵਿਚ ਜੋ ਕੁਝ ਦੱਸਿਆ ਗਿਆ ਹੈ ਕਿ ਸਭ ਸਤਨੂਫ਼ੀ ਵੱਲੋਂ ਘੜਿਆ ਹੋਇਆ ਹੈ।

(ਜ਼ੀਲ ਤਬਕਾਤ ਅਲ-ਹਨਾਬੀਲਾਹ: 194/2-195)

ਸੱਯਦਾ ਆਇਸ਼ਾ ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ:
ਜਿਸਨੇ ਵੀ (ਦੀਨ ਵਿੱਚ) ਕੋਈ ਅਜਿਹਾ ਅਮਲ ਕੀਤਾ, ਜਿਸਦਾ ਮੂਲ (ਅਸਲ) ਇਸਲਾਮ ਵਿੱਚ ਮੌਜੂਦ ਨਹੀਂ ਹੈ, ਤਾਂ ਉਹ ਮਰਦੂਦ ਅਤੇ ਬਾਤਿਲ (ਅਮਲ) ਹੈ (ਰੱਦ ਕੀਤਾ ਗਿਆ, ਬੇਕਾਰ ਅਮਲ ਹੈ)।
ਮੁਸਲਿਮ 1718

ਹਾਫ਼ਿਜ਼ ਇਬਨੇ ਰਜਬ (795) ਲਿਖਦੇ ਹਨ:
ਇਹ ਹਦੀਸ ਇਸਲਾਮ ਦੇ ਮਹਾਨ ਸਿਧਾਂਤਾਂ (ਉਸੂਲਾਂ) ਵਿੱਚੋਂ ਇੱਕ ਹੈ।
ਇਹ ਹਦੀਸ ਜ਼ਾਹਰ ਤੌਰ 'ਤੇ ਕੀਤੇ ਅਮਲਾਂ ਲਈ ਇੱਕ ਮਾਪਦੰਡ (ਕਸੌਟੀ) ਹੈ,
ਜਿਵੇਂ ਇਹ ਹਦੀਸ ਕਿ ਅਮਲਾਂ ਦਾ ਦਾਰੋ ਮਦਾਰ ਨੀਅਤਾਂ ਉੱਪਰ ਹੈ, ਅੰਦਰੂਨੀ ਤੌਰ 'ਤੇ ਕੀਤੇ ਅਮਲਾਂ ਲਈ ਮਾਪਦੰਡ ਹੈ।

ਇਸੇ ਤਰ੍ਹਾਂ ਜਿਸ ਅਮਲ ਦਾ ਮਕਸਦ ਅੱਲ੍ਹਾ ਤਾਅਲਾ ਦੀ ਖੁਸ਼ੀ ਨਹੀਂ ਹੈ,
ਉਸ ਅਮਲ ਦਾ ਕੋਈ ਇਨਾਮ ਵੀ ਨਹੀਂ ਹੈ
ਇਸੇ ਤਰ੍ਹਾਂ ਉਹ ਅਮਲ ਜਿਸ ਉੱਤੇ ਅੱਲ੍ਹਾ ਅਤੇ ਰਸੂਲ ਦੀ ਮੋਹਰ ਨਾ ਹੋਵੇ,
ਕਰਨ ਵਾਲੇ ਦੇ ਮੂੰਹ ਤੇ ਮਾਰ ਦਿੱਤੇ ਜਾਣਗੇ, ਅਤੇ ਜਿਸਨੇ ਵੀ ਦੀਨ ਵਿੱਚ ਅਜਿਹੀ ਬਿਦਾਅਤ ਕੱਢੀ, ਜਿਸਦੀ ਇਜਾਜਤ ਅੱਲ੍ਹਾ ਅਤੇ ਉਸਦੇ ਦੂਤ ਨੇ ਨਹੀਂ ਦਿੱਤੀ, ਉਸ ਅਮਲ ਦੀ ਦੀਨ ਵਿੱਚ ਕੋਈ ਹੈਸੀਅਤ ਨਹੀਂ।

ਸ਼ੇਖ ਅਲ-ਇਸਲਾਮ ਹਾਫਿਜ਼ ਇਬਨੇ ਤੈਮੀਆ (728) ਫ਼ਰਮਾਉਂਦੇ ਹਨ:
ਇਨਸਾਨਾਂ ਦੇ ਸ਼ਬਦਾਂ ਅਤੇ ਕੰਮਾਂ ਦੀਆਂ ਦੋ ਕਿਸਮਾਂ ਹਨ, ਇੱਕ ਉਹ
ਜਿਸ ਨਾਲ ਉਹਨਾਂ ਦਾ ਦੀਨ ਸਹੀ (ਦਰੁਸਤ) ਹੁੰਦਾ ਹੈ।
ਅਤੇ ਦੂਜੇ ਉਹ, ਜਿਨ੍ਹਾਂ ਦੀ ਉਹਨਾਂ ਨੂੰ ਆਪਣੇ ਸੰਸਾਰਕ ਜੀਵਨ ਵਿਚ ਲੋੜ ਹੁੰਦੀ ਹੈ,
ਸ਼ਰੀਅਤ ਦੇ ਸਿਧਾਂਤਾਂ ਦੇ ਡੂੰਘੇ ਅਧਿਐਨ ਤੋਂ ਪਤਾ ਲੱਗਾ ਹੈ ਕਿ ਅੱਲ੍ਹਾ ਤਾਅਲਾ ਨੇ ਜੋ ਇਬਾਦਤ ਫਰਜ,ਲਾਜ਼ਮੀ ਜਾਂ ਮੁਸਤਹੱਬ ਕੀਤੀ ਹੈ।
ਉਨ੍ਹਾਂ ਦੇ ਮਾਮਲੇ ਨੂੰ ਸਿਰਫ਼ ਸ਼ਰੀਆ ਕਾਨੂੰਨ ਦੁਆਰਾ ਹੀ ਸਾਬਤ ਕੀਤਾ ਜਾ ਸਕਦਾ ਹੈ।
(ਅਲ-ਕਵਾਇਦ ਅਲ-ਨੁਰਾਨੀਯਾਹ, ਪੰਨਾ 78-79)

ਇਮਾਮ ਮਾਲਿਕ ਬਿਨ ਅਨਸ (179) ਫ਼ਰਮਾਉਂਦੇ ਹਨ:
ਮੁਹੰਮਦ ਦੀ ਉੱਮਤ ਵਿੱਚੋਂ ਜੋ ਵੀ ਇਸ ਦਿਨ ਕੁਝ ਅਜਿਹਾ ਨਵਾਂ ਅਮਲ ਕਰਦਾ ਹੈ,
ਜਿਸ ਉੱਪਰ ਉੱਮਤ ਦੇ ਸਲਫ਼ (ਪੁਰਵਜਾਂ) (ਸਹਾਬਾ, ਤਾਬੀਈਨ,ਤਬਾ ਤਾਬੀਈਨ) ਨੇ ਅਮਲ ਨਹੀਂ ਕੀਤਾ, ਤਾਂ ਉਸਨੇ ਇਹ ਸਮਝ ਲਿਆ ਹੈ ਕਿ (ਨਊਜ਼ੂ ਬਿੱਲਾਹ) ਨਬੀ (ﷺ) ਨੇ ਆਪਣੇ ਮਿਸ਼ਨ ਵਿੱਚ ਖਿਆਨਤ (ਘਾਟ) ਨਾਲ ਕੰਮ ਕੀਤਾ ਹੈ
ਕਿਉਂਕਿ ਅੱਲ੍ਹਾ ਤਾਆਲਾ ਨੇ ਫ਼ਰਮਾਇਆ: ਅੱਜ ਤੁਹਾਡਾ ਦੀਨ ਮੁਕੰਮੱਲ (ਪੂਰਾ) ਕਰ ਦਿੱਤਾ ਹੈ। ਅਤੇ ਤੁਹਾਡੇ ਉੱਪਰ ਆਪਣੀ ਨੇਅਮਤ ਪੂਰੀ ਕਰ ਦਿੱਤੀ ਅਤੇ ਤੁਹਾਡੇ ਲਈ ਇਸਲਾਮ ਨੂੰ ਦੀਨ ਵਜੋਂ ਚੁਣ ਲਿਆ ਹੈ। (ਅਲ-ਮਾਇਦਾ: 3)
ਜੋ ਚੀਜ ਉਸ ਦਿਨ ਦੀਨ ਨਹੀਂ ਸੀ, ਉਹ ਅੱਜ ਵੀ ਦੀਨ ਨਹੀਂ ਬਣ ਸਕਦੀ।
(ਅਲ-ਇਹਾਕਮ ਫੀ ਅਸੂਲ-ਉਲ-ਅਹਕਾਮ ਇਬਨੇ ਹਜ਼ਮ: 85/6, ਸਨਦ ਹਸਨ)

## 2. ਰੁਕੂ ਅਤੇ ਸੱਜਦਾ

### ਰੁਕੂ ਅਤੇ ਸੱਜਦਾ ਸਿਰਫ਼ ਅੱਲ੍ਹਾ ਲਈ

ਹੇ ਮਰਿਯਮ! " ਆਪਣੇ ਰੱਬ ਦੀ ਆਗਿਆਕਾਰੀ ਦੇ ਨਾਲ ਉਸਦੇ ਅਧੀਨ ਹੋ ਜਾਓ ਅਤੇ (ਨਮਾਜ ਵਿੱਚ) ਰੁਕੂ ਕਰਨ ਵਾਲਿਆਂ ਦੇ ਨਾਲ ਸੱਜਦਾ ਅਤੇ ਰੁਕੂ ਕਰੋ।"
3:43

ਅਤੇ ਨਮਾਜ਼ ਸਥਾਪਿਤ ਕਰੋ ਅਤੇ ਜ਼ਕਾਤ ਦਿਓ ਅਤੇ ਝੁਕਣ ਵਾਲਿਆਂ ਦੇ ਨਾਲ ਇਰਕਾ (ਭਾਵ ਝੁਕ ਜਾਓ) (ਆਪਣੇ ਆਪ ਨੂੰ ਅੱਲ੍ਹਾ ਦੇ ਅੱਗੇ ਝੁਕਾਓ)
2:43

ਆਪਣੇ ਰੱਬ ਦੀ ਉਸਤਤ (ਸਿਫ਼ਤ-ਸਾਲਾਹ) ਕਰੋ ਅਤੇ (ਉਸ ਨੂੰ) ਸਿਜਦਾ ਕਰਨ ਵਾਲਿਆਂ ਵਿੱਚੋਂ ਹੋ ਜਾਵੋ।
15:98

## 3. ਤਵਾਫ਼

ਫਿਰ ਉਹ ਮੱਕਾ ਵਿਖੇ ਕਾਬਾ ਦੇ ਦੁਆਲੇ ਤਵਾਫ ਕਰਨ।
22:29

## 4. ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਲਈ ਕੁਰਬਾਨੀ (ਜ਼ਬੀਹਾ)

ਕੁਰਬਾਨੀ ਸਿਰਫ਼ ਅੱਲ੍ਹਾ ਲਈ

ਇਸ ਲਈ ਆਪਣੇ ਰੱਬ ਲਈ ਹੀ ਨਮਾਜ ਪੜ੍ਹੋ (ਸਿੱਧੇ ਖੜ੍ਹੇ ਹੋ ਕੇ, ਹੱਥ ਉਠਾ ਕੇ ਅਤੇ ਫਿਰ ਦੋਵੇਂ ਹੱਥ ਛਾਤੀ ਉੱਤੇ ਰੱਖ ਕੇ) ਅਤੇ (ਉਸ ਲਈ ਹੀ) ਕੁਰਬਾਨੀ ਕਰੋ।
108:2

### (i) ਕਿਸੇ ਹੋਰ ਦੇ ਨਾਮ ਤੇ ਕੁਰਬਾਨੀ ਹਰਾਮ ਹੈ

ਉਸ ਨੇ ਤੁਹਾਡੇ ਲਈ ਸਿਰਫ਼ ਮੁਰਦਾ ਜਾਨਵਰ, ਲਹੂ, ਸੂਰ ਦਾ ਮਾਸ, ਅਤੇ ਉਹ ਚੀਜ਼ਾਂ ਜੋ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਨੂੰ ਸਮਰਪਿਤ ਕੀਤੀਆਂ ਗਈਆਂ ਹਨ (ਜਾਂ ਜ਼ੁਲਮ ਵਜੋਂ ਮਾਰੀ ਜਾਂਦੀ ਹੈ, ਜਾਂ ਮੂਰਤੀਆਂ ਲਈ, ਜਾਂ ਕੁਰਬਾਨੀ ਵੇਲੇ ਜਿਸ ਉੱਤੇ ਅੱਲ੍ਹਾ ਦਾ ਨਾਮ ਜ਼ਿਕਰ ਨਹੀਂ ਕੀਤਾ ਗਿਆ ਆਦਿ) ਨੂੰ ਹਰਾਮ ਕੀਤਾ ਹੈ, ਪਰ ਜੇ ਕੋਈ ਇਸ ਮਾਮਲੇ ਵਿੱਚ ਮਜਬੂਰ ਕੀਤਾ ਜਾਂਦਾ ਹੈ, ਉਹ ਨਾ ਤਾਂ [ਇਸਦੀ] ਇੱਛਾ ਕਰਦਾ ਹੈ ਅਤੇ ਨਾ ਹੀ [ਇਸਦੀ ਸੀਮਾ] ਨੂੰ ਪਾਰ ਕਰਦਾ ਹੈ, ਤਾਂ ਉਸ ਉੱਤੇ ਕੋਈ ਗੁਨਾਹ ਨਹੀਂ ਹੈ। ਦਰਅਸਲ, ਅੱਲ੍ਹਾ ਬਹੁਤ ਮਾਫ਼ ਕਰਨ ਵਾਲਾ ਅਤੇ ਬਹੁਤ ਮਿਹਰਬਾਨ, ਦਇਆਵਾਨ ਹੈ।
2:173

(ਹੇ ਇਮਾਨ ਵਾਲੋ) ਉਸ ਚੀਜ਼ (ਮਾਸ) ਨੂੰ ਨਾ ਖਾਓ ਜਿਸ ਉੱਤੇ ਅੱਲ੍ਹਾ ਦਾ ਨਾਮ ਨਹੀਂ ਲਿਆ ਗਿਆ ਹੈ, ਯਕੀਨਨ ਇਹ ਫਿਸਕ (ਅੱਲ੍ਹਾ ਦੀ ਨਾਫ਼ਰਮਾਨੀ) ਹੈ। ਅਤੇ ਅਸਲ

ਵਿੱਚ, ਸ਼ੈਤਾਨ (ਮਨੁੱਖਾਂ ਵਿਚਲੇ) ਆਪਣੇ ਦੋਸਤਾਂ ਨੂੰ ਤੁਹਾਡੇ ਨਾਲ ਝਗੜਾ ਕਰਨ ਲਈ ਪ੍ਰੇਰਿਤ ਕਰਦੇ ਹਨ, ਅਤੇ ਜੇ ਤੁਸੀਂ ਉਨ੍ਹਾਂ ਦਾ ਕਹਿਣਾ ਮੰਨਦੇ ਹੋ, ਤਾਂ ਤੁਸੀਂ ਸੱਚਮੁੱਚ ਮੁਸ਼ਰੀਕੀਨ ਹੋਵੋਗੇ।

[ਇਸ ਨੂੰ ਖਾ ਕੇ (ਇੱਕ ਮਰੇ ਹੋਏ ਜਾਨਵਰ) ਨੂੰ ਹਲਾਲ ਬਣਾ ਕੇ]
[ਕਿਉਂਕਿ ਉਨ੍ਹਾਂ (ਸ਼ੈਤਾਨਾਂ ਅਤੇ ਉਨ੍ਹਾਂ ਦੇ ਦੋਸਤਾਂ) ਨੇ ਤੁਹਾਡੇ ਲਈ ਉਹ ਖਾਣਾ ਹਲਾਲ ਕੀਤਾ ਹੈ ਜਿਸ ਨੂੰ ਅੱਲ੍ਹਾ ਨੇ ਖਾਣ ਲਈ ਹਰਾਮ ਕੀਤਾ ਹੈ ਅਤੇ ਤੁਸੀਂ ਉਨ੍ਹਾਂ ਨੂੰ ਖਾਣਾ ਹਲਾਲ ਸਮਝ ਕੇ ਉਨ੍ਹਾਂ ਸ਼ੈਤਾਨਾਂ ਦੀ ਪਾਲਣਾ ਕੀਤੀ, ਅਤੇ ਅਜਿਹਾ ਕਰਕੇ ਤੁਸੀਂ ਉਨ੍ਹਾਂ ਦੀ ਇਬਾਦਤ ਕੀਤੀ, ਅਤੇ ਅੱਲ੍ਹਾ ਤੋਂ ਇਲਾਵਾ ਹੋਰਾਂ ਦੀ ਇਬਾਦਤ ਸ਼ਿਰਕ ਹੈ]
6:121

ਹਜ਼ਰਤ ਅਲੀ (ਰਜ਼ੀ:) ਆਖ਼ਦੇ ਹਨ ਕਿ ਨਬੀ (ﷺ) ਨੇ ਮੈਨੂੰ ਚਾਰ ਗੱਲਾਂ ਦੱਸੀਆਂ ਕਿ
(1) ਜਿਹੜਾ ਵਿਅਕਤੀ ਅੱਲਾਹ ਦੇ ਨਾਂ ਤੋਂ ਛੁੱਟ ਕਿਸੇ ਹੋਰ ਦੇ ਲਈ ਜਾਨਵਰ ਜ਼ਿਬਹ (ਭਾਵ ਕੁਰਬਾਨੀ) ਕਰੇ ਉਸ ਉੱਤੇ ਅੱਲਾਹ ਦੀ ਲਾਅਨਤ।
(2) ਜਿਹੜਾ ਆਪਣੇ ਮਾਪਿਆਂ ਉੱਤੇ ਲਾਅਨਤ ਕਰੇ ਉਸ ਉੱਤੇ ਅੱਲਾਹ ਦੀ ਲਾਅਨਤ।
(3) ਜਿਹੜਾ ਵਿਅਕਤੀ ਕਿਸੇ ਬਿਦਅਤੀ ਨੂੰ ਪਨਾਹ ਦੇਵੇ ਉਸ ਉੱਤੇ ਅੱਲਾਹ ਦੀ ਲਾਅਨਤ। ਅਤੇ
(4) ਜਿਹੜਾ ਵਿਅਕਤੀ ਧਰਤੀ ਦੇ ਨਿਸ਼ਾਨਾਂ ਨੂੰ ਬਦਲ ਦੇਵੇ ਉਸ ਉੱਤੇ ਅੱਲਾਹ ਦੀ ਲਾਅਨਤ ਹੋਵੇ।
ਸਹੀ ਮੁਸਲਿਮ 1978 ਬ

ਹਜ਼ਰਤ ਤਾਰਿਕ ਬਿਨ ਸ਼ਹਾਬ (ਰਜ਼ੀ:) ਆਖ਼ਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ, ਇੱਕ ਵਿਅਕਤੀ ਮੱਖੀ ਦੇ ਕਾਰਨ ਜੰਨਤ ਵਿੱਚ ਗਿਆ ਅਤੇ ਇੱਕ ਵਿਅਕਤੀ ਮੱਖੀ ਦੇ ਕਾਰਨ ਜਹੰਨਮ ਵਿੱਚ ਗਿਆ, ਸਹਾਬਾ ਨੇ ਪੁੱਛਿਆ ਕਿ ਐ ਅੱਲਾਹ ਦੇ ਰਸੂਲ! ਇਹ ਕਿਵੇਂ ਹੋਇਆ ਆਪ ਨੇ ਫ਼ਰਮਾਇਆ ਕਿ ਦੋ ਵਿਅਕਤੀ ਇੱਕ ਅਜਿਹੀ ਬਸਤੀ ਦੇ ਕੋਲ ਦੀ ਲੰਘੇ, ਜਿਨ੍ਹਾਂ ਦਾ ਇੱਕ ਬੁੱਤ ਸੀ, ਉੱਥੋਂ ਕੋਈ ਵਿਅਕਤੀ ਬਿਨਾਂ ਚੜ੍ਹਾਵਾ

ਚੜ੍ਹਾਏ ਨਹੀਂ ਸੀ ਲੰਘਦਾ। ਬਸਤੀ ਵਾਲਿਆਂ ਨੇ ਉਹਨਾ ਦੋਵਾਂ ਵਿੱਚੋਂ ਇੱਕ ਨੂੰ ਕਿਹਾ ਕਿ ਕੁੱਝ ਚੜ੍ਹਾਵਾ ਚੜ੍ਹਾਓ। ਤਾਂ ਉਸ ਨੇ ਕਿਹਾ ਕਿ ਮੇਰੇ ਕੋਲ ਤਾਂ ਚੜ੍ਹਾਵੇ ਲਈ ਕੋਈ ਚੀਜ਼ ਨਹੀਂ। ਉਹਨਾਂ ਆਖਿਆ ਕਿ ਤੁਹਾਨੂੰ ਜ਼ਰੂਰ ਕੁੱਝ ਚੜ੍ਹਾਵਾ ਚੜਾਉਣਾ ਪਵੇਗਾ ਭਾਵੇਂ ਇੱਕ ਮੱਖੀ ਹੀ ਕਿਉਂ ਨਾ ਚੜ੍ਹਾਓ, ਤਾਂ ਉਸ ਨੇ ਇੱਕ ਮੱਖੀ ਚੜ੍ਹਾ ਦਿੱਤੀ, ਤਾਂ ਉਹਨਾ ਨੇ ਉਸ ਨੂੰ ਜਾਣ ਦਿੱਤਾ। ਇੰਜ ਇਹ ਵਿਅਕਤੀ ਮੱਖੀ ਦੇ ਕਾਰਨ ਜਹੰਨਮ ਵਿੱਚ ਚਲਾ ਗਿਆ ਅਤੇ ਫੇਰ ਉਹ ਦੂਜੇ ਨੂੰ ਕਹਿਣ ਲੱਗੇ ਕਿ ਤੂੰ ਵੀ ਕੁੱਝ ਚੜ੍ਹਾ ਤਾਂ ਉਸ ਨੇ ਕਿਹਾ ਕਿ ਮੈਂ ਅੱਲਾਹ ਤਾਅਲਾ  ਤੋਂ ਛੁੱਟ ਕਿਸੇ ਹੋਰ ਲਈ ਕੋਈ ਚੜ੍ਹਾਵਾ ਨਹੀਂ ਚੜ੍ਹਾਉਂਦਾ ਤਾਂ ਉਹਨਾ ਨੇ ਉਸ ਨੂੰ ਕਤਲ ਕਰ ਦਿੱਤਾ। ਸੋ ਇਹ ਵਿਅਕਤੀ ਸਿੱਧਾ ਜੰਨਤ ਵਿੱਚ ਚਲਾ ਗਿਆ।
( ਸਨਦ ਸਹੀ ਮੌਕੂਫ਼ਨ ਅਹਿਮਦ, ਮੁਸੰਨਫ਼ ਇਬਨੇ ਅਬੀ ਸ਼ੇਬਾਹ 33038 )

ਇਸ ਲਈ ਆਪਣੇ ਰੱਬ ਲਈ ਹੀ ਨਮਾਜ ਪੜ੍ਹੋ (ਸਿੱਧੇ ਖੜ੍ਹੇ ਹੋ ਕੇ, ਹੱਥ ਉਠਾ ਕੇ ਅਤੇ ਫਿਰ ਦੋਵੇਂ ਹੱਥ ਛਾਤੀ ਉੱਤੇ ਰੱਖ ਕੇ) ਅਤੇ (ਉਸ ਲਈ ਹੀ) ਕੁਰਬਾਨੀ ਕਰੋ।
108:2

(ਆਪਣੇ ਰੱਬ ਲਈ ਹੀ) ਕੁਰਬਾਨੀ ਕਰੋ।
108:2

(ਹੇ ਮੁਹੰਮਦ) ਕਹੋ: ਸੱਚਮੁੱਚ, ਮੇਰੀ ਨਮਾਜ਼, ਮੇਰੀ ਕੁਰਬਾਨੀ, ਮੇਰਾ ਜਿਉਣਾ ਤੇ ਮੇਰਾ ਮਰਨਾ (ਸਭ ਕੁੱਝ) ਅੱਲ੍ਹਾ, ਆਲਾਮੀਨ ਦੇ ਰੱਬ ਲਈ ਹੈ (ਭਾਵ ਮਨੁੱਖ, ਜਿੰਨਾਂ ਅਤੇ ਜੋ ਸਭ ਕੁਝ ਮੌਜੂਦ ਹੈ,ਦੇ ਰੱਬ ਲਈ) ।
6:162

ਜਾਨਵਰਾਂ ਦੀ ਕੁਰਬਾਨੀ ਕਰਨਾ ਇਬਾਦਤ ਹੈ, ਜੋ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਲਈ ਜਾਇਜ਼ ਨਹੀਂ ਹੈ, ਇਸ ਲਈ, ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੇ ਨਾਮ 'ਤੇ ਜਾਨਵਰਾਂ ਦੀ ਕੁਰਬਾਨੀ ਕਰਨਾ ਜਾਇਜ਼ ਨਹੀਂ ਹੈ।

ਅੱਲ੍ਹਾ ਫ਼ਰਮਾਉਂਦੇ ਹਨ:
ਐ ਨਬੀ (ﷺ) ਆਖ ਦੇਵੋ ! ਮੇਰੀ ਨਮਾਜ, ਮੇਰੀ ਕੁਰਬਾਨੀ, ਮੇਰੀ ਜ਼ਿੰਦਗੀ ਅਤੇ ਮੇਰੀ ਮੌਤ ਸਾਰੇ ਜਹਾਨਾਂ ਦੇ ਮਾਲਕ ਅੱਲ੍ਹਾ ਲਈ ਹੈ। ਉਸਦਾ ਕੋਈ ਸ਼ਰੀਕ ਨਹੀਂ, ਇਹੀ ਹੈ ਜਿਸ ਦਾ ਮੈਨੂੰ ਹੁਕਮ ਹੋਇਆ ਹੈ ਅਤੇ ਮੈਂ ਸਭ ਤੋਂ ਪਹਿਲਾਂ ਮੰਨਣ ਵਾਲਾ ਹਾਂ।
6:162-163

ਇਸ ਆਇਤ ਵਿਚ, "ਨਸਕ" ਤੋਂ ਭਾਵ ਜ਼ਬੀਹਾ ਹੈ।

ਹਾਫਿਜ਼ ਇਬਨੇ ਕਸੀਰ ਫ਼ਰਮਾਉਂਦੇ ਹਨ:
"ਅੱਲ੍ਹਾ ਨਬੀ (ﷺ) ਨੂੰ ਇਹ ਹੁਕਮ ਦੇ ਰਿਹਾ ਹੈ ਕਿ ਉਹ ਮੁਸ਼ਰਿਕਾਂ ਨੂੰ ਆਖ ਦੇਣ, ਜੋ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਇਬਾਦਤ ਕਰਦੇ ਹਨ ਅਤੇ ਉਨ੍ਹਾਂ ਦੇ ਨਾਮ 'ਤੇ ਜਾਨਵਰਾਂ ਦੀ ਕੁਰਬਾਨੀ ਕਰਦੇ ਹਨ, ਕਿ ਤੁਸੀਂ ਇਸ ਅਮਲ ਵਿੱਚ ਉਨ੍ਹਾਂ ਦੇ ਵਿਰੁੱਧ ਹੋ।
ਤੁਹਾਡੀ ਨਮਾਜ ਵੀ ਅੱਲ੍ਹਾ ਲਈ ਹੈ ਅਤੇ ਤੁਹਾਡੀ ਕੁਰਬਾਨੀ ਵੀ ਉਸ ਦੇ ਨਾਮ 'ਤੇ ਹੈ

ਇਸੇ ਤਰ੍ਹਾਂ ਅੱਲ੍ਹਾ ਤਾਅਲਾ ਨੇ ਫ਼ਰਮਾਇਆ:
ਆਪਣੇ ਰੱਬ ਲਈ ਨਮਾਜ ਅਦਾ ਕਰੋ ਅਤੇ ਕੁਰਬਾਨੀ ਕਰੋ।
108:2
ਭਾਵ, ਆਪਣੀ ਨਮਾਜ ਅਤੇ ਕੁਰਬਾਨੀ ਨੂੰ ਉਸ ਲਈ ਹੀ ਖਾਲਿਸ ਕਰ ਦੇਵੋ, ਕਿਉਂਕਿ ਮੁਸ਼ਰਿਕ ਮੂਰਤੀਆਂ ਦੀ ਇਬਾਦਤ ਕਰਦੇ ਸਨ ਅਤੇ ਉਨ੍ਹਾਂ ਲਈ ਹੀ ਜਾਨਵਰਾਂ ਨੂੰ ਕੁਰਬਾਨ ਕਰਦੇ ਸਨ। ਇਸ ਲਈ, ਅੱਲ੍ਹਾ ਤਾਅਲਾ ਨੇ ਤੁਹਾਨੂੰ ਇਸ ਕੰਮ ਵਿਚ ਉਨ੍ਹਾਂ ਦੀ ਮੁਖਾਲਫਤ ਕਰਨ ਅਤੇ ਆਪਣੀ ਨੀਅਤ, ਇਰਾਦਾ ਅਤੇ ਅਜਮ (ਦ੍ਰਿੜਤਾ) ਨੂੰ ਅੱਲ੍ਹਾ ਲਈ ਹੀ ਖਾਲਿਸ ਕਰਨ ਦਾ ਹੁਕਮ ਦਿੱਤਾ।
(ਤਫ਼ਸੀਰ ਇਬਨੇ ਕਥੀਰ: 377/3)
ਇਮਾਮ ਜ਼ੁਹਰੀ ਫਰਮਾਨ ਏ ਬਾਰੀ ਤਾਅਲਾ : 2:173
ਦੀ ਤਫ਼ਸੀਰ ਵਿੱਚ ਫ਼ਰਮਾਉਂਦੇ ਹਨ ਕਿ ਪੁਕਾਰਨਾ ਇਹ ਹੈ ਕਿ ਕਿਹਾ ਜਾਵੇ ਮਸੀਹ ਦੇ ਨਾਮ ਤੇ ਕੁਰਬਾਨੀ

(ਤਫ਼ਸੀਰ ਅਬਦ ਅਲ-ਰਜ਼ਾਕ: 65/1, ਸਹੀਹ)

ਕੁਝ ਲੋਕਾਂ ਦਾ ਮੰਨਣਾ ਹੈ ਕਿ ਸਿਰਫ ਉਹੀ ਜਾਨਵਰ ਹਰਾਮ (ਵਰਜਿਤ) ਹੈ, ਜਿਸ ਦੀ ਕੁਰਬਾਨੀ ਸਮੇਂ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦਾ ਨਾਮ ਲਿਆ ਗਿਆ ਹੋਵੇ।
ਜਦੋਂ ਕਿ ਉਹ ਜਾਨਵਰ ਮਨ੍ਹਾ ਨਹੀਂ ਹੈ, ਜਿਸ ਨੂੰ ਗੈਰ-ਅੱਲ੍ਹਾ ਨੂੰ ਚੜ੍ਹਾਵਾ ਦੇਣ ਲਈ ਕੁਰਬਾਨ ਕੀਤਾ ਜਾਂਦਾ ਹੈ, ਇਹ ਝੂਠ ਹੈ, ਜੋ ਜਾਨਵਰ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਨੂੰ ਚੜ੍ਹਾਇਆ ਜਾਂਦਾ ਹੈ, ਉਸ ਨੂੰ ਖਾਣਾ ਮਨ੍ਹਾ ਹੈ।
ਫਿਰ ਭਾਵੇਂ ਕੁਰਬਾਨੀ ਵੇਲੇ ਗੈਰ-ਅੱਲ੍ਹਾ ਦਾ ਨਾਮ ਲਿਆ ਜਾਵੇ ਜਾਂ ਨਹੀਂ।

ਅੱਲਾਮਾ ਇਬਨੇ ਤੈਮੀਆ, ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਲਈ ਕੁਰਬਾਨੀ ਦਾ ਵਰਣਨ ਕਰਦੇ ਹੋਏ, ਫ਼ਰਮਾਉਂਦੇ ਹਨ:
ਅੱਲ੍ਹਾ ਤਾਅਲਾ ਨੇ ਫ਼ਰਮਾਇਆ
ਜੋ ਕੁਝ ਵੀ ਅੱਲ੍ਹਾ ਤੋਂ ਇਲਾਵਾ ਹੋਰ ਲਈ ਪੁਕਾਰਿਆ ਜਾਂਦਾ ਹੈ (ਹਰਾਮ ਹੈ)
5:3

ਇਸਦਾ ਅਰਥ ਸਪੱਸ਼ਟ ਤੌਰ 'ਤੇ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਲਈ ਕੁਰਬਾਨੀ ਕਰਨਾ ਹੈ। ਜਿਵੇਂ ਕਿਹਾ ਜਾਂਦਾ ਹੈ ਕਿ ਇਹ ਫਲਾਂ ਲਈ ਕੁਰਬਾਨੀ ਹੈ, ਜਦੋਂ ਨੀਅਤ ਦੀ ਗੱਲ ਆਉਂਦੀ ਹੈ ਤਾਂ ਜ਼ੁਬਾਨ ਨਾਲ ਬੋਲਣਾ ਜਾਂ ਨਾ ਬੋਲਣਾ ਇੱਕੋ ਜਿਹਾ ਹੈ

ਅਜਿਹੇ ਜ਼ਬੀਹੇ ਦੀ ਹੁਰਮਤ ਉਸ ਤੋਂ ਵੱਡੀ ਹੈ ਜੋ ਸਿਰਫ਼ ਮਾਸ ਖਾਤਰ ਕੀਤਾ ਜਾਂਦਾ ਹੈ, ਪਰ ਕੁਰਬਾਨੀ ਕਰਨ ਵੇਲੇ ਨਾਮ ਮਸੀਹ (ਜਾਂ ਕਿਸੇ ਵੀ ਹੋਰ ਹਸਤੀ) ਦਾ ਲਿਆ ਜਾਂਦਾ ਹੈ।

ਜਿਸ ਤਰ੍ਹਾਂ ਅਸੀਂ ਅੱਲ੍ਹਾ ਦੀ ਨਜਦੀਕੀ ਹਾਸਿਲ ਕਰਨ ਲਈ ਅੱਲ੍ਹਾ ਦੇ ਨਾਮ 'ਤੇ ਕੁਰਬਾਨੀ ਕਰਦੇ ਹਾਂ, ਇਹ ਉਸ ਕੁਰਬਾਨੀ ਨਾਲੋਂ ਜਿਆਦਾ ਪਾਕ ਹੈ ਜੋ ਅਸੀਂ ਅੱਲ੍ਹਾ ਦੇ ਨਾਮ 'ਤੇ ਸਿਰਫ਼ ਮਾਸ ਲਈ ਕਰਦੇ ਹਾਂ,

ਕਿਉਂਕਿ ਨਮਾਜ ਅਤੇ ਕੁਰਬਾਨੀ ਦੇ ਰੂਪ ਵਿੱਚ ਅੱਲ੍ਹਾ ਦੀ ਇਬਾਦਤ ਕਰਨਾ ਦੂਜੇ ਕੰਮਾਂ ਦੇ ਸ਼ੁਰੂ ਵਿੱਚ ਉਸਦਾ ਨਾਮ ਲੈਣ ਨਾਲੋਂ ਵੱਡੀ ਇਬਾਦਤ ਹੈ।
ਜਦੋਂ ਉਹ ਜਾਨਵਰ ਹਰਾਮ ਹੈ, ਜੋ ਮਸੀਹ ਜਾਂ ਤਾਰੇ ਦਾ ਨਾਮ ਲੇ ਕੇ ਕੁਰਬਾਨ ਕੀਤਾ ਜਾਂਦਾ ਹੈ, ਤਾਂ ਉਹ ਜਾਨਵਰ ਤਾਂ ਇਸਤੋਂ ਵੀ ਵੱਧ ਕੇ ਹਰਾਮ ਹੋਵੇਗਾ। ਜਿਸਨੂੰ ਮਸੀਹ ਜਾਂ ਤਾਰੇ ਦੇ ਲਈ ਕੁਰਬਾਨ ਕੀਤਾ ਜਾਂਦਾ ਹੈ,
ਤੁਸੀਂ ਇਸ ਚਰਚਾ ਤੋਂ ਜਾਣ ਜਾਵੋਗੇ, ਕਿ ਉਸ ਵਿਅਕਤੀ ਦੀ ਗੱਲ ਨੂੰ ਕਿੰਨੀ ਰੱਦੀ ਹੈ, ਜੋ ਕਹਿੰਦਾ ਹੈ ਕਿ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਦਾ ਨਾਮ ਲੈ ਕੇ ਕੁਰਬਾਨ ਕੀਤਾ ਗਿਆ ਜਾਨਵਰ ਤਾਂ ਹਰਾਮ ਹੈ, ਪਰ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਖ਼ਾਤਰ ਕੁਰਬਾਨ ਕੀਤਾ ਗਿਆ ਜਾਨਵਰ ਹਰਾਮ ਨਹੀਂ ਹੈ।
ਜਿਵੇਂ ਕਿ ਲੋਕਾਂ ਦਾ ਇੱਕ ਸਮੂਹ ਇਹ ਗੱਲ ਕਹਿੰਦੇ ਹਨ, ਜੇ ਇਸ ਨੂੰ ਉਲਟ ਤਰੀਕੇ ਨਾਲ ਕਿਹਾ ਜਾਂਦਾ, ਤਾਂ ਇਹ ਵਧੇਰੇ ਉਚਿਤ ਹੁੰਦਾ,

ਕਿਉਂਕਿ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਦੀ ਇਬਾਦਤ ਕਰਨਾ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਤੋਂ ਮਦਦ ਮੰਗਣ ਨਾਲੋਂ ਵੱਡਾ ਕੁਫ਼ਰ ਹੈ।
ਇਸ ਲਈ ਅਗਰ ਕਿਸੇ ਜਾਨਵਰ ਨੂੰ ਅੱਲ੍ਹਾ ਤੋਂ ਇਲਾਵਾ ਕਿਸੇ ਗੈਰ ਦੀ ਨੇੜਤਾ ਪ੍ਰਾਪਤ ਕਰਨ ਲਈ ਕੁਰਬਾਨ ਕੀਤਾ ਜਾਂਦਾ ਹੈ, ਜਿਵੇਂ ਕਿ ਇਸ ਉੱਮਤ ਦੇ ਮੁਨਾਫ਼ਿਕਾਂ ਦੇ ਇੱਕ ਸਮੂਹ ਦੁਆਰਾ ਕੀਤਾ ਜਾਂਦਾ ਹੈ, ਤਾਂ ਇਹ ਹਰਾਮ ਹੋਵੇਗਾ, ਭਾਵੇਂ ਉਸ ਨੂੰ ਜਿਬਹ ਕਰਨ ਵੇਲੇ ਅੱਲ੍ਹਾ ਦਾ ਨਾਮ ਹੀ ਕਿਉਂ ਨਾ ਲਿਆ ਗਿਆ ਹੋਵੇ।

ਅਤੇ ਇਹ ਲੋਕ ਜਿਹੜੇ ਤਾਰੇ ਅਤੇ ਗ੍ਰਹਿ ਆਦਿ ਦੀ ਨੇੜਤਾ ਲਈ ਜਾਨਵਰਾਂ ਦੀ ਬਲੀ ਦਿੰਦੇ ਹਨ ਅਤੇ ਅਤਰ ਆਦਿ ਚੜ੍ਹਾਉਂਦੇ ਹਨ, ਭਾਵੇਂ ਇਹ ਲੋਕ ਮੁਰਤਦ ਹਨ, ਇਹਨਾਂ ਦੀ ਕੁਰਬਾਨੀ ਕਿਸੇ ਵੀ ਹਾਲਤ ਵਿੱਚ ਹਲਾਲ ਨਹੀਂ ਹੈ।
ਪਰ ਇਸ ਕੁਰਬਾਨੀ ਵਿੱਚ ਦੋ ਬੁਰਾਈਆਂ ਇਕੱਠੀਆਂ ਹੋ ਗਈਆਂ ਹਨ, ਇਹ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਲਈ ਕੁਰਬਾਨੀ ਹੈ। ਦੂਜਾ ਮੁਰਤਦ ਦਾ ਜ਼ਬੀਹਾ ਹੈ।

(ਇਕਤਾਜ਼ਾ ਅਲ-ਸਿਰਾਤ ਅਲ-ਮੁਸਤਕੀਮ: 2:563-564)

## (ii) ਕੁਰਬ ਹਾਸਿਲ ਕਰਨ ਲਈ ਕੀਤੀ ਗਈ, ਕੁਰਬਾਨੀ

ਕੁਰਬ ਹਾਸਿਲ ਕਰਨ ਲਈ ਕੀਤੀ ਗਈ ਜਾਨਵਰਾਂ ਦੀ ਕੁਰਬਾਨੀ ਤਾਅਜੀਮ ਅਤੇ ਇਬਾਦਤ ਹੈ, ਅਤੇ ਮੱਖਲੂਕ ਦੀ ਇਬਾਦਤ ਕਰਨਾ ਸ਼ਿਰਕ ਹੈ।

ਹਾਫ਼ਿਜ਼ ਇਬਨੇ ਕਸੀਰ (774) ਫ਼ਰਮਾਉਂਦੇ ਹਨ:
ਇਸ ਬਾਰੇ ਵਿਦਵਾਨਾਂ ਦੀ ਸਹਿਮਤੀ (ਇੱਜਮਾ) ਹੈ ਕਿ ਮੁਸਲਮਾਨਾਂ ਲਈ ਅਹਿਲੇ ਕਿਤਾਬ (ਯਹੂਦੀ ਅਤੇ ਈਸਾਈਆਂ) ਦਾ ਜ਼ਾਬੀਹਾ (ਕੁਰਬਾਨੀ) ਹਲਾਲ ਹੈ। ਕਿਉਂਕਿ ਉਹ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਲਈ ਕੁਰਬਾਨੀ ਕਰਨ ਨੂੰ ਮਨਾ (ਹਰਾਮ) ਸਮਝਦੇ ਹਨ, ਉਹ ਆਪਣੇ ਕੁਰਬਾਨੀ ਕੀਤੇ ਜਾਣ ਵਾਲੇ ਜਾਨਵਰਾਂ 'ਤੇ ਅੱਲ੍ਹਾ ਦਾ ਨਾਮ ਲੈਂਦੇ ਹਨ, ਭਾਵੇਂ ਕਿ ਉਨ੍ਹਾਂ ਦਾ ਅੱਲ੍ਹਾ ਬਾਰੇ ਅਜਿਹਾ ਅਕੀਦਾ (ਵਿਸ਼ਵਾਸ) ਹੈ ਕਿ ਜਿਸ ਤੋਂ ਅੱਲ੍ਹਾ ਤਾਅਲਾ ਪਾਕ (ਪਵਿੱਤਰ) ਹੈ, ਅੱਲ੍ਹਾ ਉੱਚਾ ਅਤੇ ਪਵਿੱਤਰ ਹੈ।
(ਤਫ਼ਸੀਰ ਇਬਨੇ ਕਸੀਰ: 40/3)

1 6:162
2. 108:2
3. 5:3
4. ਸਹੀ ਮੁਸਲਿਮ: 1878

ਹਾਫਿਜ਼ ਨਵਵੀ (676) ਫ਼ਰਮਾਉਂਦੇ ਹਨ :
ਇਸ ਦਾ ਮਤਲਬ ਹੈ ਕਿ ਅਗਰ ਜਾਨਵਰ ਨੂੰ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੇ ਨਾਮ 'ਤੇ ਕੁਰਬਾਨ ਕੀਤਾ ਜਾਵੇ, ਜਿਵੇਂ ਕਿ ਅਗਰ ਕਿਸੇ ਮੂਰਤੀ, ਸਲੀਬ, ਮੂਸਾ ਜਾਂ ਈਸਾ (ਅਲੈਹ ਹਿਸ ਸਲਾਮ) ਜਾਂ ਕਾਬਾ ਦੇ ਨਾਮ 'ਤੇ ਕੁਰਬਾਨ ਕੀਤਾ ਜਾਵੇ ਆਦਿ।
ਇਸ ਲਈ ਇਹ ਸਾਰੇ ਤਰ੍ਹਾਂ ਦੀ ਕੁਰਬਾਨੀ ਹਰਾਮ ਹੈ, ਭਾਵੇਂ ਕੁਰਬਾਨੀ ਕਰਨ ਵਾਲਾ ਮੁਸਲਮਾਨ ਹੋਵੇ, ਜਾਂ ਈਸਾਈ ਜਾਂ ਯਹੂਦੀ ਹੋਵੇ ।
(ਸ਼ਰਹ ਸਹੀ ਮੁਸਲਿਮ ਨਵਵੀ: 141/13)

ਸੱਯਦਨਾ ਸਲਮਾਨ ਫਾਰਸੀ ਨੇ ਕਿਹਾ:

ਇੱਕ ਮੱਖੀ ਦੇ ਕਾਰਨ, ਇੱਕ ਵਿਅਕਤੀ ਜੰਨਤ ਵਿੱਚ ਅਤੇ ਦੂਜਾ ਜਹੰਨਮ ਵਿੱਚ ਦਾਖਲ ਹੋਇਆ। ਲੋਕਾਂ ਨੇ ਪੁੱਛਿਆ: ਇਹ ਕਿਵੇਂ ?
ਉਹਨਾਂ ਨੇ ਕਿਹਾ: ਪਿਛਲੀਆਂ ਕੌਮਾਂ ਵਿਚ ਦੋ ਆਦਮੀ ਸਫ਼ਰ 'ਤੇ ਜਾ ਰਹੇ ਸਨ ਅਤੇ ਰਸਤੇ ਵਿਚ ਉਨ੍ਹਾਂ ਨੇ ਕੁਝ ਲੋਕਾਂ ਨੂੰ ਇਕ ਮੂਰਤੀ ਦੀ ਪੂਜਾ ਕਰਦੇ ਦੇਖਿਆ, ਜਿਹਨਾਂ ਨੇ ਇਹ ਸ਼ਰਤ ਰੱਖੀ ਹੋਈ ਸੀ ਕਿ ਸਿਰਫ਼ ਉਹੀ ਇੱਥੋਂ ਲੰਘ ਸਕੇਗਾ ਜੋ ਇਸ ਮੂਰਤੀ ਨੂੰ ਚੜ੍ਹਾਵਾ ਚਾੜ੍ਹੇਗਾ। ਉਹਨਾਂ ਨੇ ਉਹਨਾਂ ਦੋਵਾਂ ਵਿੱਚੋਂ ਇੱਕ ਵਿਅਕਤੀ ਨੂੰ ਇਹ ਪੇਸ਼ਕਸ਼ ਕਰਨ ਲਈ ਕਿਹਾ, ਤਾਂ ਉਸਨੇ ਕਿਹਾ: ਮੇਰੇ ਕੋਲ (ਚੜ੍ਹਾਵੇ ਲਈ) ਕੁਝ ਨਹੀਂ ਹੈ।
ਉਨ੍ਹਾਂ ਨੇ ਕਿਹਾ: ਚੜ੍ਹਾਵਾ ਦਿਓ, ਭਾਵੇਂ ਇਹ ਸਿਰਫ਼ ਇੱਕ ਮੱਖੀ ਹੀ ਕਿਉਂ ਨਾ ਹੋਵੇ। ਉਸਨੇ ਇੱਕ ਮੱਖੀ ਦਾ ਚੜ੍ਹਾਵਾ ਦੇ ਦਿੱਤਾ, ਉਸਦੀ ਜਾਨ ਬਚ ਗਈ, ਪਰ ਇਸ ਅਮਲ ਕਰਕੇ ਉਹ ਜਹੰਨਮ ਵਿੱਚ ਗਿਆ, ਉਹਨਾਂ ਨੇ ਦੂਜੇ ਨੂੰ ਕਿਹਾ: ਚੜ੍ਹਾਵਾ ਦਿਓ, ਉਸਨੇ ਕਿਹਾ: ਮੈਂ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਲਈ ਚੜ੍ਹਾਵਾ (ਕੁਰਬਾਨੀ) ਨਹੀਂ ਦੇ ਸਕਦਾ।ਤਾਂ ਉਹਨਾਂ ਮੂਰਤੀ-ਪੂਜਕਾਂ ਨੇ ਉਸ ਨੂੰ ਮਾਰ ਦਿੱਤਾ, ਤਾਂ ਅੱਲ੍ਹਾ ਨੇ ਉਸ ਨੂੰ ਜੰਨਤ ਦਾ ਵਾਰਿਸ ਬਣਾ ਦਿੱਤਾ।
(ਹਿਲਯਾ ਅਲ-ਔਲਿਆ ਅਬੂ ਨਈਮ ਅਲ-ਅਸਬਾਹਾਨੀ: 203/1,ਸਨਦ ਸਹੀ)

## 5. ਨਜਰ ਓ ਨਿਆਜ

ਕਿਸੇ ਮਕਸਦ ਦੇ ਹਾਸਿਲ ਹੋਣ ਤੇ ਕੁੱਝ ਮਾਲ ਅੱਲ੍ਹਾ ਦੀ ਰਾਹ ਤੇ ਖਰਚ ਕਰਨਾ ਇਸਨੂੰ ਫ਼ਾਰਸੀ ਵਿੱਚ ਨਿਆਜ ਕਹਿੰਦੇ ਹਨ

(ਉਸ ਨੇ ਤੁਹਾਡੇ ਲਈ).. ਅਤੇ ਉਹ ਚੀਜ਼ਾਂ ਨੂੰ ਹਰਾਮ ਕੀਤਾ ਹੈ, ਜੋ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਨੂੰ ਸਮਰਪਿਤ ਕੀਤੀਆਂ ਗਈਆਂ ਹਨ।

2:173

ਨਜਰ ਸਿਰਫ਼ ਅੱਲ੍ਹਾ ਲਈ

ਇਹ [ਉਹ ਹਨ ਜੋ] [ਆਪਣੀਆਂ] ਸੁੱਖਣਾ (ਨਜਰ) ਪੂਰੀਆਂ ਕਰਦੇ ਹਨ ਅਤੇ ਉਸ ਦਿਨ ਤੋਂ ਡਰਦੇ ਹਨ ਜਿਸਦੀ ਬੁਰਾਈ ਵਿਆਪਕ ਹੋਵੇਗੀ।

76:7

ਫਿਰ ਉਹ ਉਹਨਾਂ ਲਈ ਨਿਰਧਾਰਤ ਕਰਤੱਵਾਂ (ਹੱਜ ਦੇ ਮਨਾਸਿਕ) ਨੂੰ ਪੂਰਾ ਕਰਨ, ਅਤੇ ਆਪਣੀਆਂ ਸੁੱਖਣਾ ਪੂਰੀਆਂ ਕਰਨ, ਅਤੇ  (ਮੱਕਾ ਵਿਖੇ ਕਾਬਾ) ਦੇ ਦੁਆਲੇ ਤਵਾਫ ਕਰਨ

22:29

ਅਤੇ ਆਪਣੇ ਖਰਚਿਆਂ ਵਿੱਚੋਂ ਤੁਸੀਂ ਜੋ ਵੀ ਖਰਚ ਕਰਦੇ ਹੋ (ਸਦਕੇ-ਖ਼ੈਰਾਤ ਵੱਜੋਂ) ਜਾਂ ਜੋ ਵੀ ਸੁੱਖਣਾ ਤੁਸੀਂ ਸੁੱਖਦੇ ਹੋ (ਮੰਨਤ ਜਾਂ ਨਜਰ ਮੰਨਦੇ ਹੋ), ਯਕੀਨੀ ਬਣਾਓ ਕਿ ਅੱਲ੍ਹਾ ਤਾਅਲਾ ਇਹ ਸਭ ਜਾਣਦਾ ਹੈ। ਅਤੇ ਜ਼ਾਲਿਮੂਨ (ਗੁਨਾਹਗਾਰਾਂ) ਲਈ ਕੋਈ ਸਹਾਇਕ ਨਹੀਂ ਹੈ।

2:270

ਹਜ਼ਰਤ ਆਇਸ਼ਾ (ਰਜ਼ੀ:) ਰਿਵਾਇਤ ਕਰਦੀਆਂ ਹਨ ਕਿ ਰਸੂਲ ਨੇ ਫ਼ਰਮਾਇਆ ਕਿ ਜਿਹੜਾ ਵਿਅਕਤੀ ਅੱਲਾਹ ਤਾਅਲਾ ਦੀ ਫ਼ਰਮਾਬਰਦਾਰੀ ਦੀ ਨਜ਼ਰ1 ਮੰਨੇਗਾ ਤਾਂ

ਉਸ ਨੂੰ ਆਪਣੀ ਨਜ਼ਰ ਪੂਰੀ ਕਰਨੀ ਚਾਹੀਦੀ ਹੈ ਅਤੇ ਜਿਸਨੇ ਅੱਲਾਹ ਤਾਅਲਾ ਦੀ ਨਾ-ਫ਼ਰਮਾਨੀ ਦੀ ਨਜ਼ਰ ਮੰਨੀ ਉਹ ਆਪਣੀ ਨਜ਼ਰ ਛੱਡ ਦੇਵੇ।

ਸਹੀ ਬੁਖ਼ਾਰੀ 6696 , 6700

[1. ਨਜ਼ਰ ਤੋਂ ਭਾਵ ਜਿਵੇਂ ਲੋਕ (ਜਿਸਦੀ ਇਬਾਦਤ ਕਰਦੇ ਹਨ) ਉਸਨੂੰ ਇਹ ਆਖਦੇ ਹਨ ਕਿ ਏ ਫਲਾਂ ਅਗਰ ਤੂੰ ਸਾਡਾ ਫਲਾਂ ਕੰਮ ਕਰ ਦੇਵੇ ਤਾਂ ਅਸੀਂ ਤੇਰੇ ਲਈ ਫਲਾਂ ਚੀਜ ਕਰਾਂਗੇ, ਤੌਹੀਦ ਪਰਸਤ ਸਿਰਫ਼ ਆਪਣੇ ਅੱਲ੍ਹਾ ਤੋਂ ਹੀ ਨਜ਼ਰ ਮੰਗਦੇ ਹਨ ਜਦਕਿ ਮੁਸ਼ਰਿਕ ਦਰਗਾਹਾਂ, ਜਿੰਦਾ-ਮੁਰਦਾ ਵਲੀਆਂ/ਪੀਰਾਂ ਅਤੇ ਕਬਰਾਂ ਤੇ ਜਾ ਕੇ ਮੰਗਦੇ ਹਨ ਜੋ ਕਿ ਨਾ ਕਾਬਲੇ ਮੁਆਫੀ ਗੁਨਾਹ (ਸ਼ਿਰਕ ਏ ਅਕਬਰ ਹੈ)]

## ਨਜਰ ਓ ਨਿਆਜ

ਸੁੱਖ ਸੁੱਖਣਾ-ਮੰਨਤ ਮੰਗਣਾ (ਨਜਰ ਓ ਨਿਆਜ) ਇਬਾਦਤ ਦਾ ਅਮਲ ਹੈ ਅਤੇ ਇਬਾਦਤ ਕੇਵਲ ਅੱਲ੍ਹਾ ਲਈ ਜਾਇਜ਼ ਹੈ. ਸ੍ਰਿਸ਼ਟੀ ਦੇ ਨਾਂ 'ਤੇ ਸੁੱਖਣਾ ਹਰਾਮ ਅਤੇ ਸ਼ਿਰਕ ਹੈ।
ਕਬਰ ਵਾਲੇ ਤੋਂ (ਨਜਰ ਓ ਨਿਆਜ) ਕਰਕੇ, ਉਹ ਸੋਚਦਾ ਹੈ ਕਿ ਉਹ ਕਬਰ ਵਾਲੇ ਦੇ ਦੇ ਨੇੜੇ ਹੋ ਜਾਵੇਗਾ, ਉਹ ਕਬਰ ਵਾਲਾ ਉਸ ਦੀਆਂ ਮੁਸ਼ਕਿਲਾਂ ਅਤੇ ਲੋੜਾਂ ਨੂੰ ਦੂਰ ਕਰੇਗਾ, ਜਾਂ ਉਹ ਅੱਲ੍ਹਾ ਅੱਗੇ ਇਸਦੇ ਲਈ ਬੇਨਤੀ ਕਰੇਗਾ, ਜਾਂ ਉਸ ਨੂੰ ਇਸ ਕਬਰ ਤੋਂ ਬਰਕਤਾਂ ਪ੍ਰਾਪਤ ਹੋ ਜਾਣਗੀਆਂ। ਨਿਰਸੰਦੇਹ ਇਹ ਇਬਾਦਤ ਵਿਚ ਸ਼ਿਰਕ ਹੈ ਅਤੇ ਬਹੁਧਰਮੀ ਅੱਲ੍ਹਾ ਨੂੰ ਉਸ ਚੀਜ਼ ਤੋਂ ਹਿੱਸਾ ਦਿੰਦੇ ਹਨ ਜੋ ਉਸਨੇ ਫਸਲਾਂ ਅਤੇ ਪਸ਼ੂਆਂ ਦਾ ਬਣਾਇਆ ਹੈ ਅਤੇ ਕਹਿੰਦੇ ਹਨ, "ਇਹ ਅੱਲ੍ਹਾ ਲਈ ਹੈ," ਉਹਨਾਂ ਦੇ ਦਾਅਵੇ ਨਾਲ, "ਅਤੇ ਇਹ ਸਾਡੇ ਸਾਥੀਆਂ ਲਈ ਹੈ." ਪਰ ਜੋ ਉਹਨਾਂ ਦੇ "ਸਾਥੀ" ਲਈ ਹੈ ਉਹ ਅੱਲ੍ਹਾ ਤੱਕ ਨਹੀਂ ਪਹੁੰਚਦਾ, ਜਦੋਂ ਕਿ ਜੋ ਅੱਲ੍ਹਾ ਲਈ ਹੈ - ਇਹ ਉਹਨਾਂ ਦੇ "ਸਾਥੀਆਂ" ਤੱਕ ਪਹੁੰਚਦਾ ਹੈ। ਬੁਰਾਈ ਉਹ ਹੈ ਜਿਸ ਉੱਤੇ ਉਹ ਰਾਜ ਕਰਦੇ ਹਨ।

ਅਤੇ ਉਹ (ਮੁਸ਼ਰਿਕ) ਅੱਲ੍ਹਾ ਨੂੰ ਖੇਤਾਂ ਅਤੇ ਪਸ਼ੂਆਂ ਵਿੱਚੋਂ ਹਿੱਸਾ (ਚੜ੍ਹਾਵਾ) ਦਿੰਦੇ ਹਨ ਜੋ ਉਸਨੇ ਪੈਦਾ ਕੀਤੇ ਹਨ, ਅਤੇ ਉਹ ਕਹਿੰਦੇ ਹਨ: (ਉਹਨਾਂ ਦੇ ਦਿਖਾਵੇ ਦੇ ਅਨੁਸਾਰ), ਇਹ ਅੱਲ੍ਹਾ ਲਈ ਹੈ ਅਤੇ ਇਹ ਸਾਡੇ (ਅੱਲ੍ਹਾ ਦੇ ਅਖੌਤੀ) ਸ਼ਰੀਕਾਂ ਲਈ ਹੈ. ਅਤੇ ਇਹਨਾਂ ਸ਼ਰੀਕਾਂ ਦਾ ਹਿੱਸਾ ਤਾਂ ਅੱਲ੍ਹਾ ਤੱਕ ਨਹੀਂ ਪਹੁੰਚਦਾ, ਪਰ ਅੱਲ੍ਹਾ ਦਾ ਹਿੱਸਾ ਉਹਨਾਂ ਦੇ (ਅੱਲ੍ਹਾ ਦੇ ਅਖੌਤੀ) ਸ਼ਰੀਕਾਂ ਤੱਕ ਪਹੁੰਚਦਾ ਹੈ !
ਉਨ੍ਹਾਂ ਦਾ ਨਿਆਂ ਕਰਨ ਦਾ ਤਰੀਕਾ ਕਿੰਨਾ ਹੀ ਬੁਰਾ ਹੈ!
6:136

ਅੱਲਾਮਾ ਇਬਨੇ ਕਯਿਮ ਅਲ-ਜਵਜ਼ੀ (691-751)
ਇਹ ਮੁਸ਼ਰਿਕ ਅੱਲ੍ਹਾ ਤੋਂ ਬਿਨਾਂ ਹੋਰ ਕਿਸੇ ਵੀ ਚੀਜ ਨੂੰ ਮਾਅਬੂਦਾਂ ਬਣਾ ਕੇ ਅਪਣਾਉਣ ਵਿੱਚ ਕਿੰਨੇ ਕਾਹਲੇ ਰਹਿੰਦੇ ਹਨ, ਅਤੇ ਉਹ ਕਹਿੰਦੇ ਹਨ: ਇਹ ਪੱਥਰ, ਇਹ ਰੁੱਖ, ਅਤੇ ਇਹ ਮਨੁੱਖ, ਨਜਰ ਓ ਨਿਆਜ ਦੇ ਲਾਇਕ ਹਨ (ਵਿਸ਼ੇਸ਼ ਸੁੱਖਣਾ ਦੇ ਯੋਗ ਹੈ।) ਦੂਜੇ ਲਫ਼ਜ਼ਾਂ ਵਿੱਚ ਉਨ੍ਹਾਂ ਅਨੁਸਾਰ ਅੱਲ੍ਹਾ ਤੋਂ ਇਲਾਵਾ ਇਹ ਮਨੁੱਖ ਵੀ ਇਬਾਦਤ ਦੇ ਯੋਗ ਹੈ ਕਿਉਂਕਿ ਨਜ਼ਰ ਨਿਆਜ਼ ਇਬਾਦਤ ਅਤੇ ਨੇੜਤਾ ਹੈ, ਜਿਸ ਰਾਹੀਂ ਨਜ਼ਰ ਨਿਆਜ਼ ਦੇਣ ਵਾਲਾ ਕਿਸੇ ਦੇ ਨੇੜੇ ਹੋ ਜਾਂਦਾ ਹੈ।
(ਅਲ ਇਗਾਸਾ ਲਿੱਲ ਹੱਫ਼ਾਨ ਮੀਨ ਮਸਾਈਦ ਲਿਸ਼ ਸ਼ੈਤਾਨ: 212/1)

ਅੱਲਾਮਾ ਅਹਿਮਦ ਬਿਨ ਅਬਦੁਲ ਰਹੀਮ, ਸ਼ਾਹ ਵਲੀਉੱਲਾ ਦੇਹਲਵੀ (1114 - 1176) ਲਿਖਦੇ ਹਨ: ਮੁਸ਼ਰਿਕ ਆਪਣੀਆਂ ਜ਼ਰੂਰਤਾਂ ਲਈ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਤੋਂ ਮਦਦ ਮੰਗਦੇ ਹਨ, ਜਿਵੇਂ ਕਿ ਬਿਮਾਰੀ ਵਿਚ ਤੰਦਰੁਸਤੀ ਅਤੇ ਗਰੀਬੀ ਵਿਚ ਖੁਸ਼ਹਾਲੀ, ਅਤੇ ਉਹ ਉਸ ਦੇ ਨਾਮ 'ਤੇ ਸੁੱਖਣਾ ਖਾਂਦੇ ਹਨ। ਉਨ੍ਹਾਂ ਨੂੰ ਉਮੀਦ ਹੈ ਕਿ ਇਸ ਪ੍ਰਣ ਕਰਕੇ ਉਹ ਆਪਣੇ ਟੀਚਿਆਂ ਵਿੱਚ ਕਾਮਯਾਬ ਹੋਣਗੇ। ਉਹ ਅਸ਼ੀਰਵਾਦ ਦੀ ਉਮੀਦ ਵਿੱਚ ਅੱਲ੍ਹਾ ਤੋਂ ਇਲਾਵਾ ਹੋਰ ਨਾਮ ਵੀ ਜਪਦੇ ਹਨ। ਹਾਲਾਂਕਿ ਅੱਲ੍ਹਾ ਤਾਆਲਾ ਨੇ ਉਨ੍ਹਾਂ ਲਈ ਹਰ ਨਮਾਜ਼ ਵਿੱਚ ਇਹ ਕਹਿਣਾ ਲਾਜ਼ਮੀ ਬਣਾਇਆ ਹੈ: ਅਸੀਂ ਕੇਵਲ ਤੇਰੀ ਹੀ ਉਪਾਸਨਾ ਕਰਦੇ ਹਾਂ ਅਤੇ ਕੇਵਲ ਤੇਰੀ ਹੀ ਮਦਦ ਮੰਗਦੇ ਹਾਂ।
1:5

ਅਤੇ ਇਹ ਵੀ ਫ਼ਰਮਾਇਆ ਹੈ: ਅੱਲ੍ਹਾ ਦੇ ਨਾਲ ਕਿਸੇ ਨੂੰ ਨਾ ਪੁਕਾਰੋ
72:18
ਇਸ ਆਇਤ ਵਿਚ, ਪੁਕਾਰ ਦਾ ਅਰਥ (ਸਿਰਫ਼) ਇਬਾਦਤ ਨਹੀਂ ਹੈ, ਜਿਵੇਂ ਕਿ (ਆਮ) ਟੀਕਾਕਾਰਾਂ ਨੇ ਕਿਹਾ ਹੈ, ਪਰ ਇਸਦਾ ਅਰਥ ਹੈ ਮਦਦ।
ਜਿਵੇਂ ਕਿ ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ:

"ਤੁਸੀਂ ਸਖ਼ਤ ਬਿਪਤਾ ਦੇ ਸਮੇਂ ਅੱਲ੍ਹਾ ਨੂੰ ਪੁਕਾਰਦੇ ਹੋ, ਇਸ ਲਈ ਉਹ ਤੁਹਾਡੀ ਬਿਪਤਾ ਨੂੰ ਦੂਰ ਕਰਦਾ ਹੈ.
6:41
(ਹੁਜਤੁੱਲਾ ਅਲ-ਬਾਲਿਗਾ: 185/1)

ਅਲੱਮਾ ਆਲੂਸੀ (1270) ਲਿਖਦੇ ਹਨ
ਉਨ੍ਹਾਂ ਵਿਚੋਂ ਕੁਝ ਅਜਿਹੇ ਹਨ ਜੋ ਕਬਰਾਂ ਦੇ ਪੁਜਾਰੀ ਹਨ, ਉਨ੍ਹਾਂ ਨੂੰ ਚੜ੍ਹਾਵਾ ਚੜ੍ਹਾਉਂਦੇ ਹਨ ਅਤੇ ਉਨ੍ਹਾਂ ਤੋਂ ਨਫੇ-ਨੁਕਸਾਨ ਵਿਚ ਵਿਸ਼ਵਾਸ ਰੱਖਦੇ ਹਨ, ਜਿਨ੍ਹਾਂ ਦੀ ਸਥਿਤੀ ਸਿਰਫ ਅੱਲ੍ਹਾ ਹੀ ਜਾਣਦਾ ਹੈ।
ਅਜੋਕੇ ਯੁੱਗ ਵਿੱਚ ਅਜਿਹੇ ਮੁਸ਼ਰਿਕ ਕੀੜੇ ਮਕੋੜਿਆਂ ਨਾਲੋਂ ਵੀ ਵੱਧ ਹੋ ਗਏ ਹਨ।
(ਰੂਹ ਅਲ-ਮਾਨੀ: 67/17)

ਕਬਰਾਂ 'ਤੇ ਨਜ਼ਰ ਨਿਆਜ਼: ਅੱਲ੍ਹਾ ਅੱਗੇ ਸੁੱਖਣਾ ਸੁੱਖ ਕੇ ਕਬਰਾਂ ਦੇ ਪੁਜਾਰੀਆਂ 'ਤੇ ਖਰਚ ਕਰਨਾ ਮਨ੍ਹਾ ਅਤੇ ਹਰਾਮ ਹੈ।

ਸਾਬਿਤ ਇਬਨੇ ਅਦ-ਦੱਹਾਕ ਨੇ ਬਿਆਨ ਕੀਤਾ:
ਨਬੀ (ﷺ) ਦੇ ਜ਼ਮਾਨੇ ਵਿੱਚ ਇੱਕ ਆਦਮੀ ਨੇ ਬਵਾਨਾ ਨਾਮੀ ਇੱਕ ਜਗ੍ਹਾ ਤੇ ਊਠ ਦੀ ਕੁਰਬਾਨੀ ਦੀ ਨਜਰ ਮੰਨੀ। ਇਸ ਲਈ ਉਹ ਨਬੀ (ﷺ) ਦੇ ਕੋਲ ਆਇਆ ਅਤੇ ਕਿਹਾ: ਮੈਂ ਬੁਵਾਨਾਹ ਵਿਖੇ ਊਠ ਦੀ ਕੁਰਬਾਨੀ ਦੇਣ ਦੀ ਨਜਰ ਮੰਨੀ ਹੈ (ਸੁੱਖਣਾ ਖਾਧੀ ਹੈ)।

ਨਬੀ (ﷺ) ਨੇ ਪੁੱਛਿਆ: ਕੀ ਇਸ ਸਥਾਨ ਵਿੱਚ ਪੂਰਵ-ਇਸਲਾਮਿਕ ਸਮੇਂ ਵਿੱਚ ਕੋਈ ਮੂਰਤੀ ਸੀ (ਜਿਸਦੀ ਇਬਾਦਤ ਕੀਤੀ ਜਾਂਦੀ ਹੋਵੇ)? ਉਨ੍ਹਾਂ (ਲੋਕਾਂ) ਨੇ ਕਿਹਾ: ਨਹੀਂ। ਨਬੀ (ﷺ) ਨੇ ਪੁੱਛਿਆ: ਕੀ ਉੱਥੇ ਕੋਈ ਪੂਰਵ-ਇਸਲਾਮ ਤਿਉਹਾਰ ਮਨਾਇਆ ਜਾਂਦਾ ਸੀ (ਜਾਂ ਅਜਿਹਾ ਕੋਈ ਮੇਲਾ ਲੱਗਦਾ ਸੀ)? ਉਨ੍ਹਾਂ ਨੇ ਜਵਾਬ ਦਿੱਤਾ: ਨਹੀਂ। ਨਬੀ (ﷺ) ਨੇ ਕਿਹਾ: ਆਪਣੀ ਨਜ਼ਰ (ਸੁੱਖਣਾ) ਪੂਰੀ ਕਰੋ, ਪਰ ਅੱਲ੍ਹਾ ਦੀ ਨਾਫ਼ਰਮਾਨੀ ਵਾਲੀ ਸੁੱਖਣਾ ਪੂਰੀ ਕਰਨੀ ਜਾਇਜ਼ ਨਹੀਂ, ਨਾ ਹੀ ਕੋਈ ਅਜਿਹਾ ਕੰਮ ਕਰਨਾ ਚਾਹੀਦਾ ਹੈ ਜਿਸ 'ਤੇ ਮਨੁੱਖ ਦਾ ਕੋਈ ਕੰਟਰੋਲ ਨਹੀਂ ਹੈ।
(ਸੁਨਨ ਅਬੀ ਦਾਊਦ: 3313 ਸਹੀ, ਅਲ-ਮੁਜ਼ਮ ਅਲ-ਕਬੀਰ ਤਬਾਰਾਨੀ: 76,75/2, ਹ:340, ਸਨਦ ਸਹੀ)

ਸਯਦਨਾ ਕਰਦਮ ਬਿਨ ਸੁਫਯਾਨ ਨੇ ਇਹ ਸ਼ਬਦ ਬਿਆਨ ਕੀਤੇ ਹਨ।
"ਕੀ ਉਸ ਜਗ੍ਹਾ ਕੋਈ ਮੂਰਤੀ ਸੀ ਜਾਂ ਜਾਹਿਲੀਆ ਦੇ ਤਿਉਹਾਰਾਂ (ਮੇਲੇ) ਵਿੱਚੋਂ ਕੋਈ (ਮੇਲਾ ਲੱਗਦਾ ਸੀ)?"
(ਸੁਨਨ ਅਬੀ ਦਾਊਦ: 3315, ਸਨਦ ਹਸਨ)

ਸਯਿਦੁਨਾ ਅਬਦੁੱਲਾ ਬਿਨ ਅਮਰ ਬਿਨ ਆਸ ਬਿਆਨ ਕਰਦੇ ਹਨ
ਕਿ ਇੱਕ ਸਹਾਬੀ ਨੇ ਅੱਲ੍ਹਾ ਦੇ ਨਬੀ (ﷺ) ਨੂੰ ਕਿਹਾ:
ਮੈਂ ਅਜਿਹੇ ਸਥਾਨ 'ਤੇ ਜਾਨਵਰ ਦੀ ਕੁਰਬਾਨੀ ਦੀ ਨਜ਼ਰ ਮੰਨੀ ਹੈ, ਜਿੱਥੇ ਜਾਹਿਲੀਆ ਦੇ ਲੋਕ ਜਾਨਵਰਾਂ ਦੀ ਕੁਰਬਾਨੀ ਕਰਦੇ ਸਨ।
ਆਪ ਨੇ ਪੁਛਿਆ: ਉਹ ਕਿਸੇ ਬੁੱਤ ਲਈ ਕਰਦੇ ਸਨ?
ਕਿਹਾ: ਨਹੀਂ।
ਆਪ ਨੇ ਪੁਛਿਆ: ਉਹ ਕਿਸੇ ਮੂਰਤੀ ਲਈ ਕਰਦੇ ਸਨ?
ਕਿਹਾ: ਨਹੀਂ।
ਇਸ 'ਤੇ ਆਪ ਨੇ ਕਿਹਾ: ਆਪਣੀ ਸੁੱਖਣਾ ਪੂਰੀ ਕਰੋ
(ਸੁਨਨ ਅਬੀ ਦਾਊਦ: 3312, ਸਨਦ ਹਸਨ)

ਜਿਨ੍ਹਾਂ ਥਾਵਾਂ 'ਤੇ ਸ਼ਿਰਕ ਅਤੇ ਕੁਫ਼ਰ ਹੁੰਦਾ ਹੈ, ਉਥੇ ਨਜਰ ਪੂਰੀ ਕਰਨਾ ਵਰਜਿਤ ਹੋ ਜਾਂਦਾ ਹੈ। ਸਗੋਂ ਸ਼ਿਰਕ ਤੱਕ ਪਹੁੰਚਣ ਦਾ ਸਾਧਨ ਬਣ ਜਾਂਦਾ ਹੈ
ਇਹਨਾਂ ਹਦੀਸਾਂ ਵਿੱਚ ਕਿਸੇ ਜਗ੍ਹਾ ਤੇ ਸੁੱਖਣਾ ਨੂੰ ਪੂਰਾ ਕਰਨ ਲਈ ਨਬੀ (ﷺ) ਨੇ ਦੋ ਸਵਾਲ ਪੁੱਛੇ:

ਕੀ ਉੱਥੇ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਇਬਾਦਤ ਹੁੰਦੀ ਹੈ?
ਕੀ ਮੁਸ਼ਰਿਕਾਂ ਦਾ ਕੋਈ ਸਾਲਾਨਾ ਤਿਉਹਾਰ ਜਾਂ ਮੇਲਾ ਲੱਗਦਾ ਹੈ?
ਜਦੋਂ ਦੋਵਾਂ ਸਵਾਲਾਂ ਦੇ ਜਵਾਬ ਨਾਂਹ ਵਿੱਚ ਆਏ ਤਾਂ ਤੁਸੀਂ ਉਸ ਨੂੰ ਉੱਥੇ ਨਜਰ ਪੂਰੀ ਕਰਨ ਦਿੱਤੀ।
ਜੇਕਰ ਇੱਕ ਸਵਾਲ ਦਾ ਵੀ ਹਾਂ ਵਿੱਚ ਜਵਾਬ ਦਿੱਤਾ ਗਿਆ ਹੁੰਦਾ ਤਾਂ ਇਜਾਜ਼ਤ ਨਹੀਂ ਦਿੱਤੀ ਜਾਣੀ ਸੀ। ਕਿਉਂਕਿ ਅਜਿਹਾ ਕਰਨਾ ਅੱਲ੍ਹਾ ਦੀ ਨਾਫ਼ਰਮਾਨੀ ਹੈ।

ਕਿਸੇ ਥਾਂ ਤੇ ਸੁੱਖਣਾ ਪੂਰੀ ਕਰਨ ਲਈ ਉਹੀ ਕੋਡ ਅੱਜ ਵੀ ਕਾਇਮ ਹੈ।
ਜੇਕਰ ਇਹ ਵੀ ਮੰਨ ਲਿਆ ਜਾਵੇ ਕਿ ਬਜ਼ੁਰਗਾਂ ਦੀਆਂ ਕਬਰਾਂ 'ਤੇ ਨਜਰ ਓ ਨਿਆਜ ਚੜ੍ਹਾਉਣ ਵਾਲੇ ਲੋਕ, ਉਹ ਇਸ ਨਜਰ ਓ ਨਿਆਜ ਨੂੰ ਬਜ਼ੁਰਗਾਂ ਦੀ ਬਜਾਏ ਅੱਲ੍ਹਾ ਦੇ ਨਾਮ ਤੇ ਹੀ ਕਰਦੇ ਹਨ।
ਤਾਂ ਵੀ ਅਜਿਹਾ ਅਮਲ ਕਰਨਾ ਇਸਲਾਮੀ ਸ਼ਰੀਅਤ ਵਿੱਚ ਵਰਜਿਤ ਹੈ।ਕਿਉਂਕਿ ਅਜਿਹੀ ਜਗ੍ਹਾ ਤੇ ਹੋਰ ਬਹੁਤ ਸਾਰੇ ਸ਼ਿਕਰ ਅਤੇ ਕੁਫ਼ਰ ਵਾਲੇ ਅਮਲ ਹੋ ਰਹੇ ਹੁੰਦੇ ਹਨ।
ਹਾਲਾਂਕਿ, ਉਨ੍ਹਾਂ ਦਾ ਇਰਾਦਾ ਗੈਰ-ਅੱਲ੍ਹਾ ਨੂੰ ਨਜਰ ਓ ਨਿਆਜ ਦਾ ਹੁੰਦਾ ਹੈ।
ਸ਼ੇਖ ਅਲ-ਇਸਲਾਮ ਇਬਨੇ ਤੈਮੀਆ (661-728) ਕਹਿੰਦੇ ਹਨ:
ਮੁਸ਼ਰਿਕਾਂ ਦੇ ਮੇਲੇ ਗਾਹ ਤੇ ਜਾਨਵਰ ਜ਼ਿਬਾਹ ਕਰਨਾ ਅੱਲ੍ਹਾ ਦੀ ਨਾ ਫ਼ਰਮਾਨੀ ਹੈ।
(ਇਕਤਜ਼ਾ ਅਲ-ਸਿਰਾਤ ਅਲ-ਮੁਸਤਕੀਮ: 495/1)
ਅਤੇ ਅੱਗੇ ਕਿਹਾ
ਜਦੋਂ ਮੁਸ਼ਰਿਕਾਂ ਦੇ ਮੇਲੇ ਵਾਲੀ ਜਗ੍ਹਾ ਤੇ ਜਾਨਵਰ ਜ਼ਿਬਾਹ ਕਰਨਾ ਮਨਾ ਹੈ ਤਾਂ ਖਾਸ ਉਹਨਾਂ ਦੇ ਮੇਲੇ ਵਿੱਚ ਜਾ ਕੇ ਜਾਨਵਰ ਜ਼ਿਬਾਹ ਕਰਨਾ ਕਿਵੇ ਜਾਇਜ ਹੋ ਸਕਦਾ ਹੈ?
(ਇਕਤਜ਼ਾ ਅਲ-ਸਿਰਾਤ ਅਲ-ਮੁਸਤਕੀਮ: 497/1)

## 6. ਦੁਆ

ਅਤੇ ਉਸ ਤੋਂ ਵੱਧ (ਧਰਮ ਅਤੇ ਬੁੱਧੀ ਵਿਚ) ਕੌਣ ਗੁੰਮਰਾਹ ਹੈ ਜੋ ਅੱਲ੍ਹਾ ਤੋਂ ਇਲਾਵਾ ਉਨ੍ਹਾਂ ਨੂੰ ਪੁਕਾਰਦਾ (ਦੁਆ ਕਰਦਾ) ਹੈ ਜੋ ਕਿਆਮਤ ਦੇ ਦਿਨ ਤੱਕ ਉਸ ਦਾ ਜਵਾਬ ਨਹੀਂ ਦੇ ਸਕਦੇ ਅਤੇ ਜੋ ਉਨ੍ਹਾਂ ਦੀ ਪੁਕਾਰ (ਜੋ ਉਨ੍ਹਾਂ ਨੂੰ ਦੁਆ ਕੀਤੀ ਜਾ ਰਹੀ ਹੈ) ਤੋਂ (ਹੀ) ਬੇਖ਼ਬਰ-ਅਣਜਾਣ ਹਨ.

46:5

ਅਤੇ ਅੱਲ੍ਹਾ ਨੂੰ ਛੱਡ ਕੇ ਉਸ ਚੀਜ਼ ਨੂੰ ਨਾ ਪੁਕਾਰੋ ਜੋ ਨਾ ਤਾਂ ਤੁਹਾਨੂੰ ਲਾਭ ਪਹੁੰਚਾ ਸਕਦੀ ਹੈ ਅਤੇ ਨਾ ਹੀ ਨੁਕਸਾਨ, ਹੁਣ ਜੇਕਰ ਤੁਸੀਂ ਅਜਿਹਾ ਕਰਦੇ ਹੋ, ਤਾਂ ਤੁਸੀਂ ਸੱਚਮੁੱਚ ਜ਼ੁਲਮ ਕਰਨ ਵਾਲਿਆਂ ਵਿੱਚੋਂ ਹੋਵੋਗੇ।

10:106

ਅਤੇ ਜਿਨ੍ਹਾਂ ਨੂੰ ਤੁਸੀਂ ਅੱਲ੍ਹਾ ਤੋਂ ਇਲਾਵਾ ਪੁਕਾਰਦੇ ਹੋ, ਉਹ ਕਿਤਮੀਰ (ਖਜੂਰ ਦੇ ਬੀਜ ਉੱਤੇ ਪਤਲੀ ਝਿੱਲੀ) ਦੇ (ਜਾਂ ਇਸਦੇ ਬਰਾਬਰ ਕਿਸੇ ਵੀ ਚੀਜ ਦੇ) ਮਾਲਕ ਨਹੀਂ ਹਨ।

35:13

ਉਸ ਤੋਂ ਵੱਧ ਗੁਮਰਾਹ ਕੌਣ ਹੋਵੇਗਾ ਜਿਹੜਾ ਅੱਲਾਹ ਤਾਅਲਾ ਤੋਂ ਛੁੱਟ ਉਹਨਾਂ  ਨੂੰ ਪੁਕਾਰਦਾ ਹੈ ਜਿਹੜੇ ਕਿਆਮਤ ਤੱਕ ਉਸਦਾ ਜਵਾਬ ਨਹੀਂ ਦੇ ਸਕਦੇ, ਉਹ ਤਾਂ ਇਹਨਾਂ ਦੀ ਦੁਆ (ਪੁਕਾਰ) ਤੋਂ ਹੀ ਗਾਫ਼ਿਲ ,ਬੇ-ਖ਼ਬਰ ਹਨ? ਜਦੋਂ ਲੋਕੀ (ਹਸ਼ਰ ਦੇ ਮੈਦਾਨ ਵਿੱਚ) ਇਕੱਠੇ ਕੀਤੇ ਜਾਣਗੇ ਤਾਂ ਇਹ (ਘੜੇ ਹੋਏ ਇਲਾਹ ਜਿਹਨਾਂ ਨੂੰ ਅੱਲਾਹ ਤੋਂ ਇਲਾਵਾ ਪੁਕਾਰਿਆ (ਪੂਜਿਆ) ਜਾ ਰਿਹਾ ਹੈ) ਉਹਨਾ (ਪੁਕਾਰਨ ਵਾਲਿਆਂ) ਦੇ ਵੈਰੀ ਹੋਣਗੇ, ਅਤੇ ਉਹ ਉਹਨਾ ਦੀ ਇਬਾਦਤ (ਪੂਜਾ-ਪਾਠ) ਦਾ ਇਨਕਾਰ ਕਰ ਦੇਣਗੇ

46:5-6

ਜਦ ਕੋਈ ਬੇ-ਬਸ (ਬੇ-ਕਰਾਰ) ਫਰਿਆਦ ਕਰਦਾ ਹੈ ਤਾਂ ਕੌਣ ਹੈ ਜੋ ਉਸਦੀ ਪੁਕਾਰ ਅਤੇ ਫਰਿਆਦ ਸੁਣਦਾ ਹੈ? ਅਤੇ ਕੌਣ ਹੈ ਜੋ ਉਸਦੀ ਦੁੱਖ ਤਕਲੀਫ ਦੂਰ ਕਰਦਾ ਹੈ?ਅਤੇ ਕੌਣ ਹੈ ਜੋ ਤੁਹਾਨੂੰ ਜਮੀਨ ਦਾ ਖਲੀਫ਼ਾ ਬਣਾਉਦਾ ਹੈ? (ਇਹ ਸਭ ਕੁੱਝ ਅੱਲ੍ਹਾ ਤਾਅਲਾ ਹੀ ਕਰਦੇ ਹਨ)
ਤਾਂ ਕੀ ਅੱਲ੍ਹਾ ਤੋਂ ਇਲਾਵਾ ਕੋਈ ਹੋਰ ਇਲਾਹ ਹੈ? ਤੁਸੀਂ ਲੋਕ ਘੱਟ ਹੀ ਸੋਚ ਵਿਚਾਰ ਕਰਦੇ ਹੋ ।
27:62

ਅਬੂ ਹੁਰੈਰਾ ਨੇ ਬਿਆਨ ਕੀਤਾ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: ਕਿਆਮਤ ਦੇ ਦਿਨ, ਦੋ ਅੱਖਾਂ ਅਤੇ ਦੋ ਕੰਨਾਂ, ਅਤੇ ਇੱਕ ਬੋਲਣ ਵਾਲੀ ਜੀਭ ਨਾਲ ਇੱਕ ਗਰਦਨ ਜਹੰਨਮ ਵਿੱਚੋਂ ਬਾਹਰ ਆਵੇਗੀ, ਅਤੇ ਆਖੇਗੀ, ਮੈਨੂੰ ਤਿੰਨ ਆਦਮੀਆਂ ਉੱਤੇ ਨਿਯੁਕਤ ਕੀਤਾ ਗਿਆ ਹੈ, ਹਰ ਜ਼ਿੱਦੀ (ਘਮੰਡੀ) ਜ਼ੁਲਮ ਕਰਨ ਵਾਲੇ, ਅੱਲ੍ਹਾ ਤੋਂ ਇਲਾਵਾ ਕਿਸੇ ਹੋਰ (ਮਾਅਬੂਦ) ਇਲਾਹ ਤੋਂ ਦੁਆ (ਮੰਗਣ,ਪੁਕਾਰਨ) ਵਾਲੇ, ਅਤੇ ਹਰ ਮੁਸੱਵਿਰ (ਤਸਵੀਰ,ਮੂਰਤ ਬਣਾਉਣ) ਵਾਲੇ ਲਈ।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 512 (467)), ਤਿਰਮਿਜ਼ੀ 2574 ਹਸਨ

ਹਜ਼ਰਤ ਇਬਨੇ ਮਸਊਦ (ਰਜ਼ੀ:) ਕਹਿੰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਜਿਸ ਇਨਸਾਨ ਨੂੰ ਇਸ ਹਾਲ ਵਿੱਚ ਮੌਤ ਆਈ ਕਿ ਉਹ ਅੱਲਾਹ ਤਾਅਲਾ ਦੇ ਨਾਲ (ਅਨਦਾਦਨ-ਨਿੱਦ)[1] ਕਿਸੇ ਦੂਸਰੇ ਸ਼ਰੀਕ ਨੂੰ ਪੁਕਾਰਦਾ ਸੀ
(ਦੁਆ ਕਰਦਾ-ਨਿਦਾ ਲਾਉਂਦਾ ਸੀ) ਤਾਂ ਉਹ ਜਹੰਨਮ ਵਿੱਚ ਜਾਵੇਗਾ ।
ਬੁਖ਼ਾਰੀ 449 , 6683

1.(ਅਨਦਾਦਨ-ਨਿੱਦ) - ਜਿਸ ਨੂੰ ਅੱਲ੍ਹਾ ਸੁਬਹਾਨਾ ਵਾ ਤਾਅਲਾ ਦੀ ਨਫ਼ਸ (ਜਾਤ)-ਸਿਫ਼ਾਤ (ਗੁਣਾਂ)-ਅਫਆਲ (ਕੰਮਾਂ) ਵਿੱਚ ਸਾਂਝੀ- ਸ਼ਰੀਕ-ਪ੍ਰਤੀਯੋਗੀ ਠਹਿਰਾਇਆ ਜਾਵੇ ਖਾਸ ਕਰ ਤੱਖਲੀਕ ਵਿੱਚ)

[ਜਦ ਖਾਲਿਕ ਅਤੇ ਮਾਲਿਕ ਸਿਰਫ਼ ਇੱਕ ਅੱਲ੍ਹਾ ਤਾਅਲਾ ਹੀ ਹਨ ਤਾਂ ਔਲਾਦ ਹਾਸਿਲ ਕਰਨ ਲਈ ਜਾਂ ਦੁਖ ਤਕਲੀਫ ਦੂਰ ਕਰਨ ਲਈ ਕਿਸੇ ਜਿੰਦਾ-ਮੁਰਦਾ ਪੀਰ/ਵਲੀ ਨੂੰ ਪੁਕਾਰਨਾ ਅਤੇ ਉਸਦੀ ਕਬਰ ਦੀਆ ਚੌਂਕੀਆਂ ਭਰਨਾ ਉਹਨਾਂ ਨੂੰ ਅੱਲ੍ਹਾ ਦੇ ਕੰਮਾਂ ਵਿੱਚ ਸਾਂਝੀ ਕਰਨਾ ਹੀ ਹੈ ਅਤੇ ਉਸ ਦੀਆਂ ਸਿਫ਼ਾਤ ਖਾਲਿਕ ਅਤੇ ਮਾਲਿਕ ਵਿੱਚ ਸ਼ਰੀਕ ਕਰਨਾ ਹੈ

ਫਿਰ ਇਹ ਪੁਕਾਰ ਭਾਂਵੇ ਕਿਸੇ ਪੀਰ ਦੇ ਨਾਮ ਤੇ ਹੋਵੇ (ਜਿਵੇਂ ਕਿ ਲੋਕ ਯਾ ਅਬਦੁਲ ਕਾਦਿਰ –ਯਾ ਗੌਸੇ ਆਜਮ ਆਦਿ ਪੁਕਾਰਦੇ ਹਨ)

ਜਾਂ ਸਹਾਬੀ (ਰਜ) ਦੇ ਨਾਮ ਤੇ ਹੋਵੇ (ਜਿਵੇਂ ਕਿ ਲੋਕ ਯਾ ਅਲੀ ਕਰ ਮੱਦਦ ਆਦਿ ਪੁਕਾਰਦੇ ਹਨ)

ਅਖੀਰ ਭਾਂਵੇ ਉਹ ਪਿਆਰੇ ਨਬੀ (ﷺ) ਮੁਹੰਮਦ () ਦੇ ਨਾਮ ਦੀ ਹੋਵੇ (ਜਿਵੇਂ ਕਿ ਲੋਕ ਯਾ ਮੁਹੰਮਦ ਕਰ ਮੱਦਦ ਆਦਿ ਪੁਕਾਰਦੇ ਹਨ)

ਇਹ ਸਭ ਸ਼ਿਰਕ ਏ ਅਕਬਰ ਹੈ ]

## 5. ਹੁਕੂਕ ਅਤੇ ਇੱਖਤਿਆਰਾਤ ਵਿੱਚ ਸ਼ਿਰਕ

### 1. ਮੁਹੱਬਤ ਵਿੱਚ ਸ਼ਿਰਕ

ਗੈਰ-ਅੱਲ੍ਹਾ ਨੂੰ ਅੱਲ੍ਹਾ ਦੇ ਯੋਗ ਪਿਆਰ ਕਰਨਾ ਇਕ ਕਿਸਮ ਦਾ ਸ਼ਿਰਕ ਏ ਅਕਬਰ ਹੈ, ਇਸ ਤੋਂ ਮੁਰਾਦ ਉਹ ਪਿਆਰ ਹੈ, ਜੋ ਆਜਜ਼ੀ (ਨਿਮਰਤਾ), ਬਹੁਤ ਜਿਆਦਾ ਇਕਰਾਮ ਅਤੇ ਤਾਜੀਮ (ਸਤਿਕਾਰ) ਅਤੇ ਆਪਣੇ ਪਿਆਰੇ ਲਈ ਸਭ ਕੁਝ ਕੁਰਬਾਨ ਕਰਨ ਵਾਲਾ ਹੈ, ਅਜਿਹਾ ਪਿਆਰ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਲਈ ਹਰਾਮ ਹੈ। ਜਿਸਦਾ ਅੱਲ੍ਹਾ ਤਾਅਲਾ ਨੇ ਆਪਣੇ ਇਸ ਫਰਮਾਨ ਵਿੱਚ ਜ਼ਿਕਰ ਕੀਤਾ ਹੈ:
ਲੋਕਾਂ ਵਿੱਚੋਂ ਕੁਝ ਅਜਿਹੇ ਹਨ ਜੋ ਅੱਲ੍ਹਾ ਨਾਲ ਸ਼ਰੀਕ ਬਣਾਉਂਦੇ ਹਨ ਅਤੇ ਉਨ੍ਹਾਂ ਨੂੰ ਇਸ ਤਰ੍ਹਾਂ ਮੁਹੱਬਤ ਕਰਦੇ ਹਨ ਜਿਵੇਂ ਕਿ ਉਨ੍ਹਾਂ ਨੂੰ ਅੱਲ੍ਹਾ ਨਾਲ ਮੁਹੱਬਤ ਕਰਨੀ ਚਾਹੀਦੀ ਹੈ
2:165

ਐ ਮੁਹੰਮਦ ! ਤੁਸੀਂ ਆਖ ਦਿਓ ਕਿ ਜੇਕਰ ਤੁਹਾਨੂੰ ਆਪਣੇ
ਮਾਂ-ਬਾਪ,
ਬੇਟੇ,
ਭਰਾ,
ਪਤਨੀਆਂ,
ਨਜਦੀਕੀ ਰਿਸ਼ਤੇਦਾਰ,
ਅਤੇ ਮਾਲ ਜੋ ਤੁਸੀਂ ਜਮਾਂ ਕਰ ਚੁੱਕੇ ਹੋ,
ਅਤੇ ਤਿਜਾਰਤ (ਕਾਰੋਬਾਰ) ਜਿਸ ਦੇ ਮੰਦਾ ਪੈਣ ਦਾ ਤੁਹਾਨੂੰ ਹਮੇਸ਼ਾ ਡਰ ਰਹਿੰਦਾ ਹੈ,
ਅਤੇ ਤੁਹਾਡੀਆਂ ਉਹ ਹਵੇਲੀਆਂ ਜਿਨ੍ਹਾਂ ਨੂੰ ਤੁਸੀਂ ਪਸੰਦ ਕਰਦੇ ਹੋ
ਜੇਕਰ ਇਹ ਸਭ ਚੀਜਾਂ ਤੁਹਾਨੂੰ
ਅੱਲਾਹ,
ਉਸਦੇ ਰਸੂਲ ਅਤੇ
ਉਸਦੇ ਰਾਸਤੇ ਵਿੱਚ ਜਿਹਾਦ ਕਰਨ ਨਾਲੋਂ

ਵੱਧ ਪਿਆਰੀਆਂ ਹਨ ਤਾਂ ਇੰਤਜ਼ਾਰ ਕਰੋ ਇੱਥੋਂ ਤੱਕ ਕਿ ਅੱਲਾਹ ਆਪਣਾ ਹੁਕਮ ਭੇਜ ਦੇਵੇ। ਅਤੇ ਅੱਲਾਹ ਤਾਅਲਾ ਫਾਸਕਾਂ ਨੂੰ ਹਿਦਾਇਤ ਨਹੀਂ ਦਿੰਦਾ।
9:24

ਅੱਲਾਮਾ ਇਬਨੇ ਕੱਯਿਮ ਫ਼ਰਮਾਉਂਦੇ ਹਨ:
ਅੱਲ੍ਹਾ ਤਾਅਲਾ ਨੇ ਚੇਤਾਵਨੀ ਦਿੱਤੀ ਹੈ ਕਿ ਜੋ ਕੋਈ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਨੂੰ ਕਿਸੇ ਵੀ ਤਰੀਕੇ ਨਾਲ ਇਸ ਤਰ੍ਹਾਂ ਪਿਆਰ ਕਰਦਾ ਹੈ ਜੋ ਸਿਰਫ਼ ਅੱਲ੍ਹਾ ਦਾ ਹੱਕ ਹੈ, ਤਾਂ ਉਸ ਨੇ ਉਸ ਨੂੰ ਪਿਆਰ ਅਤੇ ਸਤਿਕਾਰ ਵਿੱਚ ਅੱਲ੍ਹਾ ਦਾ ਸ਼ਰੀਕ ਬਣਾ ਦਿੱਤਾ ਹੈ।
(ਮਦਾਰਿਜ ਅਸ-ਸਾਲੀਕੀਨ: 20/3-21)

ਹਾਫਿਜ਼ ਇਬਨੇ ਕਸੀਰ ਲਿਖਦੇ ਹਨ:
ਅੱਲ੍ਹਾ ਇਸ ਦੁਨੀਆਂ ਅਤੇ ਪਰਲੋਕ ਵਿਚ ਮੁਸ਼ਿਕਰਾਂ ਦੀ ਹਾਲਤ ਬਿਆਨ ਕਰ ਰਿਹਾ ਹੈ ਕਿ ਉਨ੍ਹਾਂ ਨੇ ਅੱਲ੍ਹਾ ਨਾਲ ਸ਼ਰੀਕ ਅਤੇ ਹਮਸਰ ਬਣਾ ਰੱਖੇ ਹਨ, ਜਿਨ੍ਹਾਂ ਦੀ ਉਹ ਅੱਲ੍ਹਾ ਦੇ ਨਾਲ-ਨਾਲ ਇਬਾਦਤ ਕਰਦੇ ਹਨ ਅਤੇ ਉਨ੍ਹਾਂ ਨੂੰ ਅੱਲ੍ਹਾ ਵਾਂਗ ਪਿਆਰ ਕਰਦੇ ਹਨ, ਹਾਲਾਂਕਿ ਅੱਲ੍ਹਾ ਤੋਂ ਇਲਾਵਾ ਕੋਈ (ਸੱਚਾ, ਅਤੇ ਬਰਹੱਕ) ਮਾਅਬੂਦ ਨਹੀਂ ਨਾ ਉਸਦਾ ਕੋਈ ਸ਼ਰੀਕ ਹੈ, ਨਾ ਹਮਸਰ।
(ਤਫਸੀਰ ਇਬਨੇ ਕਸੀਰ: 291/1)

ਸ਼ੇਖ ਅਲ-ਇਸਲਾਮ ਇਬਨੇ ਤੈਮੀਆ
ਸ਼ਿਰਕ ਦੀਆਂ ਦੋ ਕਿਸਮਾਂ "ਸ਼ਿਰਕ ਫੀ ਉਲੂਹੀਅਤ" ਅਤੇ ਸ਼ਿਰਕ ਫਿਲ ਰੁਬੂਬੀਅਤ ਬਾਰੇ ਬਿਆਨ ਕਰਦੇ ਹੋਏ ਫ਼ਰਮਾਉਂਦੇ ਹਨ:
ਉਲੂਹੀਅਤ ਵਿੱਚ ਸ਼ਿਰਕ ਇਹ ਹੈ ਕੀ ਅੱਲ੍ਹਾ ਨਾਲ ਸ਼ਰੀਕ ਠਹਿਰਾਇਆ ਜਾਵੇ, ਭਾਵ ਇਬਾਦਤ, ਮੁਹੱਬਤ, ਖੌਫ਼ (ਡਰ), ਰਜਾ ਜਾਂ ਰੁਜੂ ਆਦਿ ਵਿੱਚ ਕਿਸੇ ਨੂੰ ਉਸਦਾ ਭਾਗੀਦਾਰ ਬਣਾ ਲਿਆ ਜਾਵੇ,
ਇਹ ਉਹ ਸ਼ਿਰਕ ਹੈ ਜਿਸਨੂੰ ਅੱਲ੍ਹਾ ਬਿਨਾਂ ਤੋਬਾ ਮਾਫ਼ ਨਹੀਂ ਕਰੇਗਾ।

ਇਸ ਤੋਂ ਇਹ ਪਤਾ ਚਲਦਾ ਹੈ ਕਿ ਜੋ ਕੋਈ ਕਿਸੇ ਨਾਲ ਅਜਿਹੀ ਮੁਹੱਬਤ ਕਰਦਾ ਜੋ ਸਿਰਫ਼ ਅੱਲ੍ਹਾ ਦੀ ਸ਼ਾਨ ਦੇ ਲਾਇਕ ਹੈ ਤਾਂ ਉਹ ਮੁਸ਼ਰਿਕ ਬਣ ਜਾਂਦਾ ਹੈ,
ਜਿਵੇਂ ਕਿ ਅੱਲ੍ਹਾ ਤਾਅਲਾ ਨੇ ਫ਼ਰਮਾਇਆ:

42:96-98

ਕਿਆਮਤ ਦੇ ਦਿਨ, ਮੁਸ਼ਰਿਕ ,(ਅੱਲ੍ਹਾ ਦੇ ਨਾਲ) ਆਪਣੇ ਘੜੇ ਹੋਏ ਸ਼ਰੀਕਾਂ ਨਾਲ ਲੜਦੇ ਹੋਏ ਕਹਿਣਗੇ: ਅੱਲ੍ਹਾ ਦੀ ਕਸਮ! ਇਹ ਸਾਡੀ ਖੁੱਲੀ ਗੁੰਮਰਾਹੀ ਸੀ ਕਿ ਅਸੀਂ ਤੁਹਾਨੂੰ ਆਲਮੀਨ ਦੇ ਰੱਬ (ਅੱਲ੍ਹਾ) ਦੇ ਬਰਾਬਰ ਕਰਦੇ ਸੀ।

(ਮਜਮੂ ਅਲ ਫਤਾਵਾ : 92, 91/1)

ਅਤੇ ਅੱਗੇ ਫ਼ਰਮਾਇਆ

ਇਹ ਗੱਲ ਬਿਲਕੁਲ ਸਾਫ ਹੈ ਕਿ ਅਮਲੀ ਸ਼ਿਰਕ ਦੀ ਅਸਲ, ਮੁਹੱਬਤ ਵਿੱਚ ਸ਼ਿਰਕ ਹੈ। ਜਿਸਦਾ ਅੱਲ੍ਹਾ ਤਾਅਲਾ ਨੇ ਆਪਣੇ ਇਸ ਫਰਮਾਨ ਵਿੱਚ ਜ਼ਿਕਰ ਕੀਤਾ ਹੈ:
ਲੋਕਾਂ ਵਿੱਚੋਂ ਕੁਝ ਅਜਿਹੇ ਹਨ ਜੋ ਅੱਲ੍ਹਾ ਨਾਲ ਸ਼ਰੀਕ ਬਣਾਉਂਦੇ ਹਨ ਅਤੇ ਉਨ੍ਹਾਂ ਨੂੰ ਇਸ ਤਰ੍ਹਾਂ ਮੁਹੱਬਤ ਕਰਦੇ ਹਨ ਜਿਵੇਂ ਕਿ ਉਨ੍ਹਾਂ ਨੂੰ ਅੱਲ੍ਹਾ ਨਾਲ ਮੁਹੱਬਤ ਕਰਨੀ ਚਾਹੀਦੀ ਹੈ।

2:165

(ਕਾਇਦਾ ਫੀ ਅਲ-ਮਹੱਬਾਹ ਪੰਨਾ 69)

ਸ਼ੇਖ ਮੁਹੰਮਦ ਬਿਨ ਅਬਦੁਲ ਵਹਾਬ ਕਹਿੰਦੇ ਹਨ:

ਇਸ ਆਇਤ ਦਾ ਅਰਥ ਇਹ ਹੈ ਕਿ ਜਿਸਨੇ ਕਿਸੇ ਨਾਲ ਅੱਲ੍ਹਾ ਵਰਗੀ ਮੁਹੱਬਤ ਕੀਤੀ, ਤਾਂ ਉਸ ਨੇ ਉਸ ਨੂੰ ਅੱਲ੍ਹਾ ਦਾ ਸ਼ਰੀਕ ਬਣਾਇਆ ਹੈ, ਅਤੇ ਇਹ ਸਭ ਤੋਂ ਵੱਡਾ ਸ਼ਿਰਕ ਹੈ।

(ਤਸੀਰ ਅਲ-ਅਜ਼ੀਜ਼ ਅਲ-ਹਮੀਦ, ਪੰਨਾ 469)

ਅਹਿਲੇ ਇਲਮ ਦੇ ਕਥਨਾਂ ਤੋਂ ਸਪਸ਼ਟ ਹੈ ਕਿ ਇਬਾਦਤ ਵਾਲੀ ਮੁਹੱਬਤ ਕੇਵਲ ਅੱਲ੍ਹਾ ਲਈ ਹੀ ਹੋਣੀ ਚਾਹੀਦੀ ਹੈ

ਇਹੀ ਤੌਹੀਦ ਏ ਇਬਾਦਤ ਹੈ ਕਿਉਂਕਿ ਸਿਰਫ਼ ਇੱਕ ਇਕੱਲੇ ਅੱਲ੍ਹਾ ਅੱਗੇ ਪੂਰਨ ਨਿਮਰਤਾ ਅਤੇ ਉਸ ਪ੍ਰਤੀ ਸਾਰਾ ਪਿਆਰ ਹੀ ਇਬਾਦਤ ਦੀ ਅਸਲ ਭਾਵਨਾ ਹੈ ਅਤੇ ਇਹੀ ਇਸਲਾਮ ਹੈ।

## 2. ਇਸਤੀਗਾਸਾ

ਦੁਆ, ਪੁਕਾਰ, ਬੇਨਤੀ, ਸਵਾਲ, ਇਸਤੀਆਨਤ (ਮਦਦ), ਇਸਤਿਮਦਾਦ ਅਤੇ ਇਸਤੀਗਾਸਾ ਦਾ ਇੱਕੋ ਹੀ ਅਰਥ ਹੈ।
ਇਸਤੀਆਨਤ, ਇਸਤੀਗਾਸਾ ਦੁਆ ਹੈ, ਦੁਆ ਵੀ ਇੱਕ ਇਬਾਦਤ ਹੈ, ਇਬਾਦਤ ਸਿਰਫ਼ ਅੱਲ੍ਹਾ ਲਈ ਹੈ।
ਦੁੱਖ, ਗ਼ਮ, ਪੀੜ ਅਤੇ ਮੁਸੀਬਤ ਵਿੱਚ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਨੂੰ ਪੁਕਾਰਨਾ ਅਤੇ ਅਲੌਕਿਕ ਤੋਂ ਪਰੇ (ਮਾ ਫੌਕੁਲ ਅਸਬਾਬ) ਉਸ ਤੋਂ ਮਦਦ ਮੰਗਣਾ ਇਬਾਦਤ ਵਿੱਚ ਸ਼ਿਰਕ ਹੈ।

(ਮਾ ਤਹਤੁਲ ਅਸਬਾਬ- ਜੋ ਅਸੀਂ ਦੁਨੀਆ ਵਿੱਚ ਇੱਕ ਦੂਜੇ ਤੋਂ ਮਦਦ ਮੰਗਦੇ ਹਾਂ)
(ਮਾ ਫੌਕੁਲ ਅਸਬਾਬ- ਉਹ ਮਦਦ ਜੋ ਅਸੀਂ ਗੈਬ ਵਿੱਚ ਆਪਣੇ ਇਲਾਹ ਤੋਂ ਮੰਗਦੇ ਹਾਂ)
ਬਹੁਤ ਸਾਰੇ ਲੋਕ ਵਸੀਲੇ ਅਤੇ ਸਿਫ਼ਾਰਿਸ਼ ਦਾ ਗਲਤ ਅਕੀਦਾ ਰੱਖਦੇ ਹਨ ਅਤੇ ਸ਼ਿਰਕ ਕਰਦੇ ਹਨ

ਅੱਲਾਮਾ ਅਲੂਸੀ ਹਨਫੀ ਆਇਤ ਵਸੀਲਾ ਦੇ ਅਧੀਨ ਲਿਖਦਾ ਹੈ:
ਅਤੇ ਕੁਝ ਲੋਕਾਂ ਨੇ ਇਸ ਆਇਤ ਤੋਂ ਇਹ ਦਲੀਲ ਲਈ ਹੈ ਕਿ ਨੇਕ ਲੋਕਾਂ 'ਤੇ ਇਸਤੀਗਾਸਾ ਕੀਤਾ ਜਾ ਸਕਦਾ ਹੈ ਅਤੇ ਉਨ੍ਹਾਂ ਨੂੰ ਅੱਲ੍ਹਾ ਅਤੇ ਉਸ ਦੇ ਬੰਦਿਆਂ ਵਿਚਕਾਰ ਵਿਚੋਲਾ (ਵਸੀਲਾ) ਬਣਾਇਆ ਜਾ ਸਕਦਾ ਹੈ ਅਤੇ ਉਹ ਅੱਲ੍ਹਾ ਨਾਲ ਸਹੁੰ ਖਾ ਸਕਦੇ ਹਨ ਕਿ ਮੈਂ ਤੁਹਾਨੂੰ ਫਲਾਂ ਦੀ ਸਹੁੰ ਦਿੰਦਾ ਹਾਂ, ਮੈਨੂੰ ਫਲਾਂ ਚੀਜ ਦੇ ਦੇ"
ਕੁਝ ਲੋਕ ਅੱਲ੍ਹਾ ਦੇ ਅਜਿਹੇ ਨੇਕ ਲੋਕਾਂ ਦਾ ਵਸੀਲਾ (ਸਾਧਨ) ਬਣਾਉਂਦੇ ਹਨ, ਜੋ ਜਾਂ ਤਾਂ ਮਰ ਚੁੱਕੇ ਹਨ ਜਾਂ ਉਥੇ ਮੌਜੂਦ ਨਹੀਂ ਹੁੰਦੇ।
ਉਹ ਕਹਿੰਦੇ ਹਨ: ਹੇ ਫਲਾਂ, ਅੱਲ੍ਹਾ ਤੋਂ ਮੇਰੇ ਲਈ ਦੁਆ ਕਰੋ ਕਿ ਉਹ ਮੈਨੂੰ ਫਲਾਣੀ ਰੋਜ਼ੀ ਦੇਵੇ, ਅਤੇ ਉਹ ਇਸਨੂੰ ਇੱਕ ਵਸੀਲਾ ਕਹਿੰਦੇ ਹਨ। ਇਹ ਸਾਰੀਆਂ ਗੱਲਾਂ ਸੱਚਾਈ ਤੋਂ ਕੋਹਾਂ ਦੂਰ ਹਨ।

ਇਸ ਸਬੰਧ ਵਿੱਚ ਸਹੀ ਗੱਲ ਇਹ ਹੈ ਕਿਸੇ ਅਜਿਹੇ ਨੇਕ ਇਨਸਾਨ ਤੋਂ ਦੁਆ ਕਰਵਾਈ ਜਾ ਸਕਦੀ ਹੈ ਜੋ ਜਿੰਦਾ ਹੈ, ਅਤੇ ਉਸਦੀ ਦੁਆ ਨੂੰ ਵਸੀਲਾ ਬਣਾਇਆ ਜਾਂ ਸਕਦਾ ਹੈ, ਇਹ ਵੀ ਯਾਦ ਰੱਖਿਆ ਜਾਵੇ ਕਿ ਜਿਸਨੂੰ ਦੁਆ ਲਈ ਕਿਹਾ ਜਾਂ ਰਿਹਾ ਹੈ ਉਸਦਾ ਅਫਜਲ ਹੋਣਾ ਵੀ ਜਰੂਰੀ ਨਹੀਂ।
ਪਰ ਜੇਕਰ ਕੋਈ ਵਿਅਕਤੀ ਕਿਸੇ ਗੈਰ-ਹਾਜ਼ਰ ਜਾਂ ਮਰੇ ਹੋਏ ਇਨਸਾਨ ਤੋਂ ਦੁਆ ਕਰਵਾਉਣ ਬੈਠ ਜਾਵੇ, ਤਾਂ ਇਲਮ ਵਾਲੇ ਨੂੰ ਇਸ ਦੇ ਨਜਾਇਜ ਹੋਣ ਬਾਰੇ ਕੋਈ ਸ਼ੱਕ ਨਹੀਂ ਹੋ ਸਕਦਾ। ਇਹ ਇੱਕ ਬਿਦਾਅਤ ਹੈ, ਸਲਫ਼ ਨੇ ਅਜਿਹਾ ਨਹੀਂ ਕੀਤਾ. ਇਹ ਵਿਧੀ ਕਿਸੇ ਵੀ ਸਹਾਬੀ ਤੋਂ ਨਹੀਂ ਮਿਲਦੀ,ਕਿ ਉਹਨਾਂ ਨੇ ਇੱਕ ਮਰੇ ਹੋਏ ਵਿਅਕਤੀ ਤੋਂ ਕੁਝ ਮੰਗਿਆ ਹੋਵੇ, ਹਾਲਾਂਕਿ ਚੰਗੇ ਕੰਮ ਲਈ ਉਹ ਸਭ ਤੋਂ ਉਤਸੁਕ ਅਤੇ ਹਰੀਸ ਸਨ।
(ਰੂਹ ਅਲ-ਮਾਨੀ: 294/3)

"ਕਹੋ: ਅੱਲ੍ਹਾ ਤੁਹਾਨੂੰ ਉਨ੍ਹਾਂ ਤੋਂ ਅਤੇ ਹਰ ਮੁਸੀਬਤ ਤੋਂ ਬਚਾਉਂਦਾ ਹੈ, ਫਿਰ ਵੀ ਤੁਸੀਂ ਸ਼ਿਰਕ ਕਰਦੇ ਹੋ."
6:64

ਕਹੋ, ਜਿਨ੍ਹਾਂ ਨੂੰ ਤੁਸੀਂ ਅੱਲ੍ਹਾ ਤੋਂ ਇਲਾਵਾ ਸਮਝਦੇ ਹੋ, ਉਨ੍ਹਾਂ ਨੂੰ ਬੁਲਾਓ, ਉਹ ਤੁਹਾਡੇ ਤੋਂ ਦਰਦ ਦੂਰ ਕਰਨ ਅਤੇ ਤੁਹਾਨੂੰ ਦਰਦ ਤੋਂ ਛੁਟਕਾਰਾ ਪਾਉਣ ਦੀ ਤਾਕਤ ਨਹੀਂ ਰੱਖਦੇ।
17:56

ਸੱਯਦਨਾ ਅਬੂ ਹੁਰੈਰਾ ਦੱਸਦਾ ਹੈ ਕਿ ਅੱਲ੍ਹਾ ਦੇ ਨਬੀ (ﷺ) ਕਿਹਾ: ਅੱਲ੍ਹਾ ਤੋਂ (ਹੀ) ਮਦਦ ਮੰਗੋ।
ਸਹੀ ਮੁਸਲਿਮ 2664

ਨਬੀ (ﷺ) ਨੇ ਕਿਹਾ: "ਜਦੋਂ ਤੁਸੀਂ ਕੋਈ ਸਵਾਲ ਕਰੋ (ਕੁੱਝ ਮੰਗੋ), ਤਾਂ ਅੱਲ੍ਹਾ ਤੋਂ ਕਰੋ ਅਤੇ ਜਦੋਂ ਤੁਸੀਂ ਮਦਦ ਮੰਗੋ, ਤਾਂ ਅੱਲ੍ਹਾ ਤੋਂ ਮੰਗੋ."

ਮੁਸਨਾਦ ਅਲ-ਇਮਾਮ ਅਹਿਮਦ: 307/1, ਸੁਨਾਨ ਅਲ-ਤਿਰਮੀਜ਼ੀ: 2516, ਸਹਿਹ

ਸੱਯਦ ਨਾ ਅਨਸ ਬਿਨ ਮਲਿਕ ਬਾਨੀ ਬਿਆਨ ਕਰਦੇ ਹਨ ਕਿ ਅੱਲ੍ਹਾ ਦੇ ਦੂਤ ਨੇ ਕਿਹਾ:
ਫਾਤਿਮਾ ਨੂੰ ਦਿਨ-ਰਾਤ ਪੜ੍ਹਨ ਲਈ ਇਹ ਦੁਆ ਸਿਖਾਈ ।

يا حي يا قيوم برحمتك أستغيث، أصلح لي شأني كله، ولا تكلني إلى نفسي طرفة عين

ਹੇ ਸਦਾ ਜ਼ਿੰਦਾ ਅਤੇ ਕਾਇਮ ਰਹਿਣ ਵਾਲੇ! ਮੈਂ ਤੇਰੀ ਰਹਿਮਤ ਦੇ ਵਾਸਤੇ ਨਾਲ ਸਵਾਲ ਕਰਦਾ ਹਾਂ (ਮੰਗਦਾ ਹਾਂ) ਕਿ ਮੇਰੇ ਸਾਰੇ ਕੰਮ ਠੀਕ ਕਰ ਦੇ, ਅਤੇ ਇੱਕ ਅੱਖ ਝਪਕਣ ਜਿੰਨੇ ਸਮੇਂ ਲਈ ਵੀ ਮੈਨੂੰ ਆਪਣੇ ਆਪ (ਆਪਣੀ ਨਫ਼ਸ) ਦੇ ਹਵਾਲੇ ਨਾ ਕਰ।
(ਅਮਲ ਯੌਮ ਵਲ ਲੈਅਲ ਨਸਾਈ : 570; ਸਨਦ ਹਸਨ)

ਇਮਾਮ ਹਾਕਿਮ ਨੇ (1/445) ਨੇ ਇਸਨੂੰ  ਇਮਾਮ ਮੁਸਲਿਮ ਦੀ ਸ਼ਰਤ 'ਤੇ ਸਹਿਹ ਕਿਹਾ ਹੈ, ਹਾਫਿਜ਼ ਜ਼ਹਬੀ ਨੇ ਮੁਆਫਕਤ ਕੀਤੀ ਹੈ, ਹਾਫਿਜ਼ ਅਲ-ਮੁਨਜ਼ਾਰੀ (ਅਲ-ਤਰਗੀਬ ਅਤੇ ਤਰਹਿਬ:/ 117) ਨੇ ਸਾਹੀਹ ਕਿਹਾ ਹੈ। ਅਤੇ ਹਾਫ਼ੇਜ਼ ਇਬਨੇ ਹਜਰ (ਨਤਾਇਜ ਅਲ-ਅਫ਼ਕਾਰ: 2/385) ਨੇ "ਹਸਨ" ਕਿਹਾ ਹੈ।

ਸੱਯਦਨਾ ਅਬੁਲ ਦਰਦਾ ਬਿਆਨ ਕਰਦੇ ਹਨ ਕਿ ਅੱਲ੍ਹਾ ਦੇ ਨਬੀ ਨੇ ਕਿਹਾ: ਜੋ ਕੋਈ ਸਵੇਰੇ ਅਤੇ ਸ਼ਾਮ ਨੂੰ ਇਨ੍ਹਾਂ ਸ਼ਬਦਾਂ ਨੂੰ ਸੱਤ ਵਾਰ ਪੜ੍ਹਦਾ ਹੈ, ਅੱਲ੍ਹਾ ਉਸ ਲਈ ਦੁਨੀਆ ਅਤੇ ਪਰਲੋਕ ਦੀਆਂ ਮੁਸੀਬਤਾਂ ਵਿੱਚ ਕਾਫੀ ਹੋਵੇਗਾ।

حسبي الله لا إله إلا هو، عليه توكلت، وهو رب العرش العظيم .

ਅੱਲ੍ਹਾ ਮੇਰੇ ਲਈ ਕਾਫੀ ਹੈ, ਉਸ ਤੋਂ ਇਲਾਵਾ ਕੋਈ ਵੀ ਇਲਾਹ ਨਹੀਂ ਹੈ, ਮੇਰੇ ਤਵਕੁਲ (ਭਰੋਸਾ) ਉਸੇ ਤੇ ਹੈ ਅਤੇ ਉਹ ਅਰਸ਼ ਏ ਅਜੀਮ ਦਾ ਰੱਬ ਹੈ.
(ਅਮਲ ਯੌਮ ਵਲ ਲੈਅਲ ਨਸਾਈ : 72; ਸਨਦ ਹਸਨ )

ਇਹ ਸ਼ਬਦ ਸਿਖਾਉਂਦੇ ਸੀ:

لا حول ولا قوة إلا بالله .

ਚੰਗੇ ਕੰਮ ਕਰਨ (ਨੇਕੀ ਕਰਨ) ਅਤੇ ਗੁਨਾਹ ਤੋਂ ਬਚਣ ਦੀ ਤਾਕਤ ਅੱਲ੍ਹਾ ਦੀ ਤੌਫ਼ੀਕ ਨਾਲ ਹੈ।
ਬੁਖਾਰੀ: 6409

ਅੱਲਾਮਾ ਇਬਨੇ ਰਜਬ ਇਹਨਾਂ ਸ਼ਬਦਾਂ ਦੇ ਅਰਥ ਦੱਸਦੇ ਹਨ:
ਇਸ ਦਾ ਮਤਲਬ ਹੈ ਕਿ ਕਿਸੇ ਬੰਦੇ ਨੂੰ ਇੱਕ ਅਵਸਥਾ ਤੋਂ ਦੂਜੀ ਅਵਸਥਾ ਵਿੱਚ ਬਦਲਣ ਦੀ ਸ਼ਕਤੀ ਅੱਲ੍ਹਾ ਦੀ (ਤੌਫ਼ੀਕ) ਮਿਹਰ ਤੋਂ ਇਲਾਵਾ ਹੋਰ ਕੁਝ ਨਹੀਂ ਹੈ, ਇਹ ਇੱਕ ਮਹਾਨ ਸ਼ਬਦ ਹੈ, ਜੰਨਤ ਦੇ ਖਜ਼ਾਨਿਆਂ ਵਿੱਚੋਂ ਇੱਕ ਹੈ। ਮਨੁੱਖ ਨੂੰ ਹੁਕਮਾਂ ਦੀ ਪਾਲਣਾ ਕਰਨ, ਮਨਾਹੀਆਂ ਤੋਂ ਬਚਣ ਅਤੇ ਕਿਸਮਤ ਨਾਲ ਧੀਰਜ ਰੱਖਣ ਲਈ ਅੱਲ੍ਹਾ ਦੀ ਮਦਦ ਦੀ ਲੋੜ ਹੁੰਦੀ ਹੈ, ਇਸੇ ਤਰ੍ਹਾਂ ਮੌਤ ਦੇ ਸਮੇਂ, ਮੌਤ ਤੋਂ ਬਾਅਦ, ਬਰਜ਼ਖ ਦੇ ਡਰ ਦੇ ਸਮੇਂ ਅਤੇ ਕਿਆਮਤ ਦੇ ਸਮੇਂ ਅੱਲ੍ਹਾ ਦੀ ਮਦਦ ਦਾ ਮੁਹਤਾਜ ਹੁੰਦਾ ਹੈ। ਇਨ੍ਹਾਂ ਮਾਮਲਿਆਂ ਵਿਚ ਅੱਲ੍ਹਾ ਤੋਂ ਇਲਾਵਾ ਕੋਈ ਹੋਰ ਮਦਦ ਕਰਨ ਦੀ ਤਾਕਤ ਨਹੀਂ ਰੱਖਦਾ, ਜੋ ਕੋਈ ਵੀ ਇਨ੍ਹਾਂ ਸਾਰੇ ਮਾਮਲਿਆਂ ਵਿਚ ਅੱਲ੍ਹਾ ਤੋਂ ਮਦਦ ਮੰਗਦਾ ਹੈ, ਅੱਲ੍ਹਾ ਉਸ ਦੀ ਮਦਦ ਕਰਦਾ ਹੈ ਅਤੇ ਜੋ ਕੋਈ ਅੱਲ੍ਹਾ ਤੋਂ ਮਦਦ ਨਹੀਂ ਮੰਗਦਾ ਅਤੇ , ਉਸ ਤੋਂ ਇਲਾਵਾ ਕਿਸੇ ਹੋਰ ਤੋਂ ਮਦਦ ਮੰਗਣ ਲੱਗ ਪੈਂਦਾ ਹੈ, ਉਸ ਨੂੰ ਅੱਲ੍ਹਾ ਉਸਦੇ ਹਵਾਲੇ  ਛੱਡ ਦਿੰਦਾ ਹੈ। ਜਿਸ ਤੋਂ ਉਹ ਮਦਦ ਮੰਗ ਰਿਹਾ ਹੈ, ਇਸ ਤਰ੍ਹਾਂ ਉਹ ਜਲੀਲ (ਬੇਇੱਜ਼ਤ) ਹੋ ਜਾਂਦਾ ਹੈ।
(ਜਾਮੇ ਅਲ-ਉਲੂਮ ਵਲ-ਹਿਕਾਮ: 482/1)

ਸ਼ੇਖ ਅਲ-ਇਸਲਾਮ, ਇਬਨੇ ਤੈਮੀਆ ਕਹਿੰਦੇ ਹਨ:
ਉਨ੍ਹਾਂ ਵਿੱਚੋਂ ਕੁਝ ਲੋਕ ਅਜਿਹੇ ਹਨ ਜੋ ਮੱਖਲੂਕ ਤੋਂ ਇਸਤੀਗਾਸਾ ਕਰਦੇ ਹਨ, ਭਾਵੇਂ ਉਹ ਜ਼ਿੰਦਾ ਹੈ ਜਾਂ ਮਰਿਆ ਹੋਇਆ ਹੈ, ਉਹ ਇਹ ਵੀ ਨਹੀਂ ਦੇਖਦੇ ਕਿ ਵਿਅਕਤੀ ਮੁਸਲਮਾਨ ਹੈ, ਈਸਾਈ ਹੈ ਜਾਂ ਇੱਕ ਮੁਸ਼ਰਿਕ ਹੈ,
ਫਿਰ ਸ਼ੈਤਾਨ ਇਸ ਵਿਅਕਤੀ ਦੇ ਰੂਪ ਵਿੱਚ ਮੰਗਣ ਵਾਲੇ ਦੀਆਂ ਕੁਝ ਲੋੜਾਂ ਪੂਰੀਆਂ ਕਰਦਾ ਹੈ, ਇਸ ਲਈ ਉਹ ਸਮਝਣਾ ਸ਼ੁਰੂ ਕਰ ਦਿੰਦੇ ਹਨ ਕਿ ਉਹ ਵਿਅਕਤੀ ਆਪ ਹੈ ਜਾਂ ਉਸ ਦੇ ਰੂਪ ਵਿਚ ਕੋਈ ਫ਼ਰਿਸ਼ਤਾ ਆਇਆ ਹੈ, ਜਦੋਂ ਕਿ ਇਹ ਸ਼ੈਤਾਨ ਹੈ ਜੋ ਉਸ ਨੂੰ ਅੱਲ੍ਹਾ ਨਾਲ ਸ਼ਿਰਕ ਕਰਨ ਲਈ ਭਰਮਾਉਂਦਾ ਹੈ। ਜਿਵੇਂ ਕਿ ਸ਼ੈਤਾਨ ਮੂਰਤੀਆਂ ਵਿੱਚ ਵੜ ਜਾਂਦੇ ਸਨ ਅਤੇ ਮੁਸ਼ਰਿਕਾਂ ਨਾਲ ਗੱਲਾਂ ਕਰਦੇ ਸਨ।
(ਔਲੀਆ ਅਲ-ਰਹਿਮਾਨ ਵ ਔਲੀਆ ਅਸ਼ ਸ਼ੈਤਾਨ, ਪੰਨਾ 429)

ਸ਼ੇਖ ਅਲ-ਇਸਲਾਮ, ਇਬਨੇ ਤੈਮੀਆ ਕਹਿੰਦੇ ਹਨ:
ਇਹ ਇੱਕ ਸੁੰਨਤ ਹੈ ਕਿ ਇੱਕ ਜੀਵਤ ਵਿਅਕਤੀ ਨੂੰ ਦੁਆ ਲਈ ਕਿਹਾ ਜਾ ਸਕਦਾ ਹੈ. ਜਿਵੇਂ ਕਿ ਉਸ ਨੂੰ ਹੋਰ ਚੀਜ਼ਾਂ ਵਿੱਚ ਪੁੱਛਿਆ ਜਾ ਸਕਦਾ ਹੈ, ਜਿਸ ਉੱਤੇ ਉਹ ਕਾਦਿਰ ਹੈ (ਕੁਦਰਤ ਰੱਖਦਾ ਹੈ) । ਉਂਜ, ਗ਼ੈਰ ਹਾਜ਼ਰ ਜਾਂ ਮਰੇ ਹੋਏ ਵਿਅਕਤੀ ਤੋਂ ਕੁਝ ਨਹੀਂ ਮੰਗਿਆ ਜਾ ਸਕਦਾ।
(ਮਜਮੂ ਅਲ-ਫਤਵਾ: 344/1)

ਅੱਲਾਮਾ ਇਬਨੇ ਕਯਿਮ ਕਹਿੰਦੇ ਹਨ:
ਸ਼ਿਰਕ ਦਾ ਇੱਕ ਰੂਪ ਮੁਰਦੇ ਤੋਂ ਮੰਗਣਾ ਹੈ, ਉਨ੍ਹਾਂ ਤੋਂ ਇਸਤੀਗਾਸਾ ਕਰਨਾ ਹੈ ਅਤੇ ਉਹਨਾਂ ਵੱਲ ਧਿਆਨ ਦੇਣਾ ਹੈ, ਇਹ ਸੰਸਾਰ ਵਿੱਚ ਸ਼ਿਰਕ ਦਾ ਮੂਲ ਹੈ। ਕਿਉਂਕਿ ਮਰੇ ਹੋਏ ਵਿਅਕਤੀ ਦਾ ਅਮਲ ਮੁਨਕਤੇ ਹੋ ਚੁੱਕਿਆ ਹੈ, ਉਹ ਹੁਣ ਆਪਣੇ ਆਪ ਲਈ ਨਫ਼ਾ ਜਾਂ ਨੁਕਸਾਨ ਦਾ ਮਾਲਕ ਵੀ ਨਹੀਂ ਰਿਹਾ, ਤਾਂ ਉਹ ਕਿਸੇ ਨੂੰ ਕੀ ਨਫ਼ਾ ਜਾਂ ਨੁਕਸਾਨ ਦੇ ਸਕਦਾ ਹੈ

ਜੋ ਉਸ ਤੋਂ ਮੰਗ ਰਿਹਾ ਹੈ ਜਾਂ ਉਸ ਤੋਂ ਸਵਾਲ ਕਰ ਰਿਹਾ ਹੈ ਕਿ ਉਹ (ਮੁਰਦਾ) ਅੱਲ੍ਹਾ ਤੋਂ ਉਸਦੇ ਲਈ ਸਫ਼ਆਤ ਤਲਬ ਕਰੇ ਤਾਂ ਉਹ ਅਗਿਆਨਤਾ ਕਾਰਨ ਅਜਿਹਾ ਕੰਮ

ਕਰਦਾ ਹੈ, ਉਹ ਨਹੀਂ ਜਾਣਦਾ ਕਿ ਕੌਣ ਸਿਫ਼ਾਰਿਸ਼ (ਵਿਚੋਲਗੀ) ਕਰ ਸਕਦਾ ਹੈ ਅਤੇ ਕਿਸ ਲਈ ਕੀਤੀ ਜਾਂ ਸਕਦੀ ਹੈ

(ਮਦਾਰਜ ਅਸ-ਸਾਲੀਕੀਨ: 346/1)

## 3. ਗਾਇਬ ਵਿੱਚ ਮਦਦ ਤਲਬ ਕਰਨਾ

ਤੁਸੀਂ ਅੱਲਾਹ ਨੂੰ ਛੱਡ ਕੇ ਕਿਸੇ ਅਜਿਹੀ ਚੀਜ਼ ਨੂੰ ਨਾ ਪੁਕਾਰੋ (ਇਬਾਦਤ ਨਾ ਕਰੋ) ਜਿਹੜੀ ਤੁਹਾਨੂੰ ਨਾ ਕੋਈ ਲਾਭ ਦੇ ਸਕੇ ਤੇ ਨਾ ਹੀ ਕੋਈ ਨੁਕਸਾਨ ਦੇ ਸਕੇ। ਜੇਕਰ ਤੁਸੀਂ ਅਜਿਹਾ ਕਰੋਗੇ ਤਾਂ ਤੁਸੀਂ ਉਸ ਸਮੇਂ ਜ਼ਾਲਮਾਂ ਵਿੱਚੋਂ ਹੋ ਜਾਵੋਗੇ। ਜੇਕਰ ਅੱਲਾਹ ਤੁਹਾਨੂੰ ਕੋਈ ਤਕਲੀਫ਼ ਦੇਵੇ ਤਾਂ ਛੁੱਟ ਉਸ ਤੋਂ ਇਸ ਨੂੰ ਕੋਈ ਦੂਰ ਕਰਨ ਵਾਲਾ ਨਹੀਂ ਹੈ,ਅਤੇ ਅਗਰ ਉਹ ਤੁਹਾਡੇ ਨਾਲ ਭਲਾਈ ਦਾ ਇਰਾਦਾ ਕਰੇ ਤਾਂ ਕੋਈ ਉਸਦੇ ਫ਼ਜਲ ਨੂੰ ਰੋਕਣ ਵਾਲਾ ਨਹੀਂ ਹੈ।
10:106-107

## 4. ਤਕਲੀਫ ਦੂਰ ਕਰਨ ਵਾਲਾ

17:56

## 5. ਔਲਾਦ ਮਿਲਣ ਤੇ ਸ਼ਿਰਕ

ਪਰ ਜਦੋਂ ਉਹ ਉਨ੍ਹਾਂ ਨੂੰ ਇੱਕ ਚੰਗਾ [ਬੱਚਾ] ਦਿੰਦਾ ਹੈ, ਤਾਂ ਉਹ ਉਸ ਦੇ ਲਈ ਉਸ ਦੇ ਹਿੱਸੇਦਾਰ ਬਣਾਉਂਦੇ ਹਨ ਜੋ ਉਸਨੇ ਉਨ੍ਹਾਂ ਨੂੰ ਦਿੱਤਾ ਹੈ। ਅੱਲ੍ਹਾ ਉਸ ਤੋਂ ਉੱਚਾ ਹੈ ਜਿਸ ਨੂੰ ਉਹ ਉਸ ਨਾਲ ਜੋੜਦੇ ਹਨ।

ਪਰ ਜਦੋਂ ਅੱਲ੍ਹਾ ਨੇ ਉਹਨਾਂ ਨੂੰ ਇੱਕ ਸਾਲੇਹ (ਹਰ ਪੱਖ ਤੋਂ ਚੰਗਾ) ਬੱਚਾ ਦਿੱਤਾ, ਤਾਂ ਉਹਨਾਂ ਨੇ ਉਸ ਵਿੱਚ ਕਿਸੇ ਹੋਰ ਨੂੰ ,ਅੱਲ੍ਹਾ ਦਾ ਸ਼ਰੀਕ (ਭਾਗੀਦਾਰ) ਠਹਿਰਾਇਆ, ਜੋ ਅੱਲ੍ਹਾ ਨੇ ਉਹਨਾਂ ਨੂੰ ਦਿੱਤਾ ਹੈ।
7:190

## 6. ਡਰ (ਖੌਫ਼),ਉੱਮੀਦ, ਤਵੱਕੁਲ (ਭਰੋਸਾ)

ਇਹ ਤਾਂ ਸ਼ੈਤਾਨ ਹੀ ਹੈ ਜਿਹੜਾ ਆਪਣੇ ਸਾਥੀਆਂ ਤੋਂ ਤੁਹਾਨੂੰ ਡਰਾਉਂਦਾ ਹੈ, ਸੋ ਤੁਸੀਂ ਉਹਨਾ ਤੋਂ ਨਾ ਡਰੋ, ਸਗੋਂ ਮੈਥੋਂ ਹੀ ਡਰੋ ਜੇਕਰ ਤੁਸੀਂ ਇਮਾਨ ਵਾਲੇ ਹੋ।

3:175

ਬੇਸ਼ੱਕ ਅੱਲਾਹ ਦੀਆਂ ਮਸਜਿਦਾਂ ਨੂੰ ਉਹੀਓ ਲੋਕ ਆਬਾਦ ਕਰਦੇ ਹਨ ਜਿਹੜੇ ਅੱਲਾਹ ਤਾਅਲਾ ਅਤੇ ਆਖ਼ਰਤ ਦਿਹਾੜੇ ਉੱਤੇ ਇਮਾਨ ਰੱਖਦੇ ਹਨ, ਨਮਾਜ਼ ਕਾਇਮ ਕਰਦੇ ਹਨ, ਜ਼ਕਾਤ ਦਿੰਦੇ ਹਨ, ਅਤੇ ਅੱਲਾਹ ਤੋਂ ਇਲਾਵਾ ਕਿਸੇ ਤੋਂ ਨਹੀਂ ਡਰਦੇ,ਅਤੇ ਅਨਕਰੀਬ ਅਜਿਹੇ ਲੋਕ ਹੀ ਹਿਦਾਅਤ ਵਾਲਿਆਂ ਵਿੱਚੋਂ ਹੋਣਗੇ ।

9:18

ਕੁੱਝ ਲੋਕ ਅਜਿਹੇ ਵੀ ਹਨ ਜਿਹੜੇ ਕਹਿੰਦੇ ਹਨ ਕਿ ਅਸੀਂ ਅੱਲਾਹ ਤਾਅਲਾ ਉੱਤੇ ਇਮਾਨ ਲੈ ਆਏ ਪਰ ਜਦੋਂ ਉਹਨਾ ਨੂੰ ਅੱਲਾਹ ਦੀ ਰਾਹ ਵਿੱਚ ਚਲਦੇ ਹੋਏ ਸਤਾਇਆ ਜਾਂਦਾ ਹੈ ਤਾਂ ਉਹ ਲੋਕਾਂ ਵੱਲੋਂ ਦਿੱਤੀ ਗਈ ਤਕਲੀਫ਼ ਨੂੰ ਅੱਲਾਹ ਵੱਲੋਂ ਦਿੱਤੇ ਗਏ ਅਜ਼ਾਬ ਵਾਂਗ ਸਮਝਦੇ ਹਨ।

29:10

ਜੇਕਰ ਤੁਸੀਂ ਮੋਮਿਨ ਹੋ ਤਾਂ ਤੁਹਾਨੂੰ ਸਿਰਫ਼ ਅੱਲਾਹ ਉੱਤੇ ਹੀ (ਤਵੱਕੁਲ) ਭਰੋਸਾ ਰੱਖੋ।

5:33

ਬੇਸ਼ੱਕ ਇਮਾਨ ਵਾਲੇ ਤਾਂ ਉਹ ਹਨ ਕਿ ਜਦੋਂ ਅੱਲਾਹ ਤਾਅਲਾ ਦਾ ਜ਼ਿਕਰ ਆਉਂਦਾ ਹੈ ਤਾਂ ਉਹਨਾ ਦੇ ਦਿਲ ਡਰ ਜਾਂਦੇ ਹਨ, ਅਤੇ ਜਦੋਂ ਅੱਲ੍ਹਾ ਦੀਆਂ ਆਇਤਾਂ ਦੀ ਤਿਲਾਵਤ ਕੀਤੀ ਜਾਂਦੀ ਹੈ ਤਾਂ ਉਹਨੇ ਦੇ ਇਮਾਨ ਵਿੱਚ ਵਾਧਾ ਹੋ ਜਾਂਦਾ ਹੈ, ਅਤੇ ਉਹ ਆਪਣੇ ਰੱਬ ਉੱਤੇ ਹੀ ਤਵੱਕੁਲ ਕਰਦੇ ਹਨ (ਭਰੋਸਾ ਰੱਖਦੇ ਹਨ)।

8:2

ਐ ਨਬੀ (ﷺ) ਤੁਹਾਡੇ ਅਤੇ ਤੁਹਾਡੇ ਪੈਰੋਕਾਰ ਇਮਾਨ ਵਾਲਿਆਂ ਲਈ ਅੱਲਾਹ ਹੀ ਕਾਫੀ (ਬਥੇਰਾ) ਹੈ।

8:64

ਜਿਹੜਾ ਵਿਅਕਤੀ ਅੱਲਾਹ ਉੱਤੇ ਤਵੱਕੁਲ (ਭਰੋਸਾ) ਕਰਦਾ ਹੈ, ਤਾਂ ਅੱਲਾਹ ਹੀ ਉਸ ਲਈ ਬਥੇਰਾ ਹੈ। 65:30

## 6. ਜਾਦੂ ਅਤੇ ਕਹਾਨਤ

ਜਾਦੂ ਸਿੱਖਣਾ ,ਸਿਖਾਉਣਾ ,ਕਰਨਾ ਜਾਂ ਕਿਸੇ ਤੋਂ ਕਰਵਾਉਣਾ ਇਹ ਸਭ ਕੁਫ਼ਰ ਹੈ। ਅਤੇ ਅਕਸਰ ਜਾਦੂਗਰ, ਇਹ ਜਾਦੂਗਰੀ ਦੇ ਕੰਮ ਜਿੰਨਾਂ ਅਤੇ ਸ਼ੈਤਾਨਾਂ ਦੀ ਇਬਾਦਤ ਕਰਕੇ ਕਰਦੇ ਹਨ, ਅਤੇ ਜੋ ਕੋਈ ਵੀ ਇਹਨਾਂ ਕੋਲ ਕਿਸੇ ਤਰ੍ਹਾਂ ਦੇ ਇਲਾਜ ਜਾਂ ਕਿਸੇ ਉੱਪਰ ਜਾਦੂ ਕਰਵਾਉਣ ਲਈ ਜਾਂਦਾ ਹੈ, ਤਾਂ ਇਹ ਉਸਤੋਂ ਵੀ ਅਜਿਹੇ ਕੰਮ ਕਰਵਾਉਂਦੇ ਹਨ, ਜੋ ਅਕਸਰ ਕੁਫ਼ਰ ਅਤੇ ਸ਼ਿਰਕ ਦੀ ਸ਼੍ਰੇਣੀ ਵਿੱਚ ਆਉਂਦੇ ਹਨ।

ਅਤੇ ਉਹ ਉਸ ਚੀਜ਼ ਦੇ ਪਿੱਛੇ ਲੱਗ ਗਏ ਜੋ ਸ਼ੈਤਾਨ, ਸੁਲੇਮਾਨ (ਅ.ਸ) ਦੀ ਹੁਕੂਮਤ ਦੇ ਦੌਰਾਨ ਪੜ੍ਹਦੇ ਸੀ । ਅਤੇ ਸੁਲੇਮਾਨ (ਅ.ਸ) ਨੇ ਕੁਫ਼ਰ ਨਹੀਂ ਕੀਤਾ ਪਰ ਸ਼ੈਤਾਨਾਂ ਨੇ ਕੁਫ਼ਰ ਕੀਤਾ ਕਿਉਂ ਜੋ ਉਹ ਲੋਕਾਂ ਨੂੰ ਜਾਦੂ ਸਿਖਾਉਂਦੇ ਸੀ
ਅਤੇ (ਉਹ ਉਸ ਚੀਜ ਦੇ ਪਿੱਛੇ ਲੱਗ ਗਏ) ਜੋ ਬਾਬੁਲ (ਸ਼ਹਿਰ) ਦੇ ਵਿੱਚ ਦੋ ਫ਼ਰਿਸ਼ਤੇ ਹਾਰੂਤ ਅਤੇ ਮਾਰੂਤ ਉੱਪਰ ਉਤਾਰੀ ਗਈ ਸੀ , ਹਾਲਾਂਕਿ ਉਹ ਕਿਸੇ ਇੱਕ ਨੂੰ ਵੀ ਇਹ ਨਹੀਂ ਸਿਖਾਉਂਦੇ ਸੀ, ਇੱਥੋਂ ਤੱਕ ਕੇ ਇਹ ਕਹਿੰਦੇ ਕਿ ਅਸੀਂ ਤਾਂ ਸਿਰਫ਼ ਇੱਕ ਅਜਮਾਇਸ਼ ਹਾਂ ,ਸੋ ਤੁਸੀਂ (ਇਸ ਜਾਦੂ ਨੂੰ ਸਿੱਖ ਕੇ) ਕੁਫ਼ਰ ਨਾ ਕਰੋ ਫਿਰ ਉਹ ਦੋਵਾਂ ਤੋਂ ਉਹ ਗੱਲ ਸਿੱਖਦੇ ਜਿਸ ਨਾਲ ਉਹ ਆਦਮੀ ਅਤੇ ਉਸਦੀ ਪਤਨੀ ਵਿਚ ਵਿਛੋੜਾ ਪਾ ਦਿੰਦੇ ਹਨ ਅਤੇ ਉਹ ਇਸ ਨਾਲ ਹਰਗਿਜ਼ ਕਿਸੇ ਨੂੰ ਨੁਕਸਾਨ ਨਹੀਂ ਪਹੁੰਚਾ ਸਕਦੇ,ਮਗਰ ਅੱਲ੍ਹਾ ਦੇ ਹੁਕਮ ਨਾਲ। ਅਤੇ ਉਹ ਕੁਝ ਅਜਿਹੀ ਚੀਜ ਸਿੱਖਦੇ ਜੋ ਉਨ੍ਹਾਂ ਨੂੰ ਨੁਕਸਾਨ ਪਹੁੰਚਾਉਂਦੀ ਅਤੇ ਉਨ੍ਹਾਂ ਨੂੰ ਕੋਈ ਲਾਭ ਨਾ ਪਹੁੰਚਾਉਂਦੀ । ਹਾਲਾਂਕਿ , ਉਹ ਯਕੀਨਨ ਹੀ ਇਹ ਜਾਣ ਚੁੱਕੇ ਸਨ, ਕਿ ਜਿਸ ਨੇ ਇਸ ਨੂੰ ਖਰੀਦਿਆ ਉਸ ਦਾ ਆਖ਼ਿਰਤ ਵਿੱਚ ਕੋਈ ਹਿੱਸਾ ਨਹੀਂ ਹੈ ਅਤੇ ਬੇਸ਼ੱਕ ਬੁਰੀ ਹੈ ਉਹ ਚੀਜ਼ ਜਿਸਦੇ ਬਦਲੇ ਉਨ੍ਹਾਂ ਨੇ ਆਪਣੇ ਆਪ ਨੂੰ ਵੇਚ ਦਿੱਤਾ। ਕਾਸ਼ ! ਉਹ ਜਾਣਦੇ ਹੁੰਦੇ
2:102

ਅਬੂ ਹੁਰੈਰਾਹ (ਰ.ਜ) ਤੋਂ ਰਵਾਇਤ ਹੈ ਕੇ ਨਬੀ (ﷺ) ਮੁਹੰਮਦ ਨੇ ਫ਼ਰਮਾਇਆ ਕੇ ਸੱਤ ਹਲਾਕ ਕਰ ਦੇਣ ਵਾਲੀਆਂ ਚੀਜ਼ਾਂ ਤੋਂ ਬੱਚੋ । ਤਾਂ (ਪੁੱਛਣ ਵਾਲਿਆਂ ਨੇ ) ਕਿਹਾ ਉਹ ਕਿਹੜੀਆਂ-ਕਿਹੜੀਆਂ ਹਨ । ਤਾਂ ਨਬੀ (ﷺ) ਨੇ ਫ਼ਰਮਾਇਆ

1. ਅੱਲ੍ਹਾ ਤਾਅਲਾ ਨਾਲ ਸ਼ਿਰਕ ਕਰਨਾ
2. ਜਾਦੂ
3. ਅੱਲ੍ਹਾ ਨੇ ਜਿਸ ਨਫ਼ਸ ਦੇ ਕਤਲ ਨੂੰ ਹਰਾਮ ਕੀਤਾ ਹੈ ਉਸਨੂੰ ਨਾ-ਹੱਕ ਕਤਲ ਕਰਨਾ
4. ਸੂਦ ਖਾਣਾ
5. ਯਤੀਮ ਦਾ ਮਾਲ ਖਾਣਾ
6. ਲੜਾਈ ਦੇ ਦਿਨ ਭੱਜ ਜਾਣਾ
7. ਪਾਕ ਦਾਮਨ ਮੋਮਿਨ ਔਰਤ ਉੱਪਰ ਝੂਠੀ ਤੁਹਮਤ ਲਗਾਉਣੀ ।

ਬੁਖ਼ਾਰੀ 55 , ਮੁਸਲਿਮ 89

ਉਹ ਜਿਬਤ ਅਤੇ ਤਾਗੂਤ ਵਿੱਚ ਇਮਾਨ ਰੱਖਦੇ ਹਨ
4:51

ਕਿ ਤੁਸੀਂ ਉਹਨਾ ਨੂੰ ਨਹੀਂ ਵੇਖਿਆ ਜਿਨ੍ਹਾਂ ਨੂੰ ਕਿਤਾਬ ਦਾ ਕੁੱਝ ਹਿੱਸਾ ਦਿੱਤਾ ਗਿਆ ਹੈ ਅਤੇ ਉਹ ਜਿਬਤ (ਬੁੱਤਾਂ) ਅਤੇ ਤਾਗੂਤ (ਸ਼ੈਤਾਨਾਂ-ਝੂਠੇ ਇਸ਼ਟਾਂ) ਉੱਤੇ ਇਮਾਨ ਰੱਖਦੇ ਹਨ, ਅਤੇ ਕਾਫਰਾਂ ਦੇ ਬਾਰੇ ਕਹਿੰਦੇ ਹਨ ਕਿ ਇਹ ਲੋਕ ਇਮਾਨ ਲਿਆਉਣ ਵਾਲਿਆਂ ਤੋਂ ਜਿਆਦਾ ਸਹੀ ਰਾਸਤੇ ਉੱਪਰ ਹਨ।
4:51

ਉਮਰ ਰ.ਜ ਫਰਮਾਉਂਦੇ ਹਨ ਕਿ  ਜਿਬਤ ਮਤਲਬ ਜਾਦੂ ਅਤੇ  ਤਾਗੂਤ ਮਤਲਬ ਸ਼ੈਤਾਨ ਹੈ ।
ਅਤੇ ਜਾਬਿਰ ਰ.ਜ ਫਰਮਾਉਂਦੇ ਹਨ ਕਿ ਤਾਗੂਤ ਉਹ ਕਾਹਿਨ ਹੈ ਜਿਸ ਉੱਪਰ ਸ਼ੈਤਾਨ ਉੱਤਰਦਾ ਸੀ ,ਅਤੇ ਹਰ ਮੁਹੱਲੇ ਦਾ ਅਲੱਗ ਅਲੱਗ ਕਾਹਿਨ ਹੁੰਦਾ ਸੀ
(ਇਸਨਾਦ ਹਸਨ ਬੁਖ਼ਾਰੀ 4583 ਤੋਂ ਪਹਿਲਾਂ ਬਾਬ ਵਿੱਚ ਮੁਅੱਲਕ ਬਾ ਸੀਗਾ ਜਜ਼ਮ)

ਜਾਦੂਗਰ ਬਾਰੇ ਹੁਕਮ

ਬਜਾਲਾ ਬਿਨ ਅਬਦੁਹ ਤੋਂ ਰਵਾਇਤ ਹੈ  ਕੇ ਉਮਰ (ਰ ਜ) ਨੇ ਖਤ ਲਿਖਿਆ ਕੇ ਹਰ ਜਾਦੂਗਰ ਮਰਦ ਅਤੇ ਔਰਤ ਨੂੰ ਕਤਲ ਕਰ ਦਿੱਤਾ ਜਾਵੇ । ਤਾਂ ਅਸੀਂ ਤਿੰਨ ਜਾਦੂਗਰਾਂ ਨੂੰ ਕਤਲ ਕੀਤਾ।
[ ਇਸਨਾਦ ਸਹੀ ਮੌਕੂਫ਼ਨ  ਖ਼ਤ ਦਾ ਜ਼ਿਕਰ ਬੁਖ਼ਾਰੀ 3156 ਵਿੱਚ ਹੈ ਅਤੇ ਜਾਦੂਗਰ ਦੇ ਕਤਲ ਦਾ ਜ਼ਿਕਰ ਸੁਨਨ ਅਬੁ ਦਾਊਦ 3043 ਵਿੱਚ ਹੈ ਸ਼ੇਖ ਅਲਬਾਨੀ ਨੇ 'ਸਹੀ ਸੁਨਨ ਅਬੁ ਦਾਊਦ' ਵਿੱਚ ਸਹੀ ਕਿਹਾ ਹੈ । ]

ਅਤੇ ਹਫਸਾ (ਰ ਅ) ਤੋਂ ਸਾਬਿਤ ਹੈ ਕੇ ਉਹਨਾਂ ਨੇ ਆਪਣੀ ਇੱਕ ਸੇਵਕ ਔਰਤ ਨੂੰ ਕਤਲ ਕਰਨ ਦਾ ਹੁਕਮ ਦਿੱਤਾ ਜਿਸਨੇ ਉਹਨਾਂ ਉੱਪਰ ਜਾਦੂ ਕਰ ਦਿੱਤਾ ਸੀ । ਅਤੇ ਉਸਨੂੰ ਕਤਲ ਕਰ ਦਿੱਤਾ ਗਿਆ ।
[ਇਸਨਾਦ ਸਹੀ ਮੌਕੂਫ਼ਨ ਮੁਅੱਤਾ ਮਲਿਕ 2553 ,ਇਬਨੇ ਕਸੀਰ 2:120 ਦੀ ਤਫਸੀਰ ਵਿੱਚ ।]

ਇਸੇ ਤਰਾਂ ਜੁਨਦੁੱਬ (ਰ ਜ) ਤੋਂ ਵੀ ਅਜਿਹਾ ਇੱਕ ਕਿੱਸਾ ਨਕਲ ਹੈ ।
(ਸਹੀ ਮੌਕੂਫ਼ਨ ਮੁਸਤਦਰਕ ਹਾਕਿਮ 4/361)

ਕੀ ਜਾਦੂ ਨਾਲ ਜਾਦੂ ਦਾ ਇਲਾਜ ਕੀਤਾ ਜਾ ਸਕਦਾ ਹੈ?

ਇਬਨੇ ਮਸਊਦ (ਰ. ਜ) ਫਰਮਾਉਂਦੇ ਹਨ
ਕੇ ਬੇਸ਼ੱਕ ਅੱਲ੍ਹਾ ਤਾਅਲਾ ਨੇ ਤੁਹਾਡੀ ਸਿਫ਼ਾ ਅਜਿਹੀ ਚੀਜ਼ ਵਿੱਚ ਨਹੀਂ ਰੱਖੀ ਜੋ ਉਸਨੇ ਤੁਹਾਡੇ ਲਈ ਹਰਾਮ ਕਰ ਦਿੱਤੀ ਹੈ ।
ਬੁਖ਼ਾਰੀ 5164 ਤੋਂ ਪਹਿਲਾਂ ਬਾਬ ਵਿੱਚ

ਨਬੀ (ﷺ)  ਨੇ ਫ਼ਰਮਾਇਆ  ਜਿਸ ਇਨਸਾਨ ਨੇ ਕਿਸੇ ਹਰਾਮ ਚੀਜ਼ ਨਾਲ ਇਲਾਜ ਕੀਤਾ ਤਾਂ ਅੱਲਾਹ ਤਾਅਲਾ ਉਸਦੇ ਲਈ ਉਸ (ਚੀਜ਼) ਵਿੱਚ ਸਿਫ਼ਾ ਨਹੀਂ ਰੱਖੇਗਾ ।
(ਸਿਲਸਿਲਾ ਸਹੀਹਾ 2343)

ਕਹਾਨਤ
ਜੋ ਇਨਸਾਨ ਜਾਦੂ ,ਜਿੰਨ ,ਅਤੇ ਸ਼ੈਤਾਨਾਂ ਦੀ ਮਦਦ ਨਾਲ  ਅੱਗਾ-ਪਿੱਛਾ ਅਤੇ ਗ਼ੈਬ ਦੀਆਂ ਖਬਰਾਂ ਦੱਸਣ ਦਾ ਦਾਅਵਾ ਕਰੇ । ਹੱਥ ਵਗ਼ੈਰਾ ਦੇਖਣ ਵਾਲੇ ਪਾਖੰਡੀ ਸਭ ਇਸ ਵਿੱਚ ਸ਼ਾਮਿਲ ਹਨ

ਕੁੱਝ ਗ਼ੈਬੀ ਖ਼ਬਰਾਂ ਇਸਨੂੰ ਕਿਵੇਂ ਮਿਲ ਜਾਂਦੀਆਂ ਹਨ

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਮਰਵੀ ਹੈ ਕਿ ਨਬੀ (ﷺ) ( ) ਨੇ ਫ਼ਰਮਾਇਆ ਜਦੋਂ ਅੱਲਾਹ ਤਆਲਾ ਅਸਮਾਨ ਵਿੱਚ ਕਿਸੇ ਗੱਲ ਦਾ ਫ਼ੈਸਲਾ ਕਰਦਾ ਹੈ ਅਤੇ ਹੁਕਮ ਦਿੰਦਾ ਹੈ ਤਾਂ ਫ਼ਰਿਸ਼ਤੇ ਨਿਮਰਤਾ ਸਹਿਤ ਆਪਣੇ ਪਰਾਂ ਨੂੰ ਫ਼ੜਫ਼ੜਾਉਂਦੇ ਹਨ ਅਤੇ ਅੱਲਾਹ ਤਆਲਾ ਦਾ ਫਰਮਾਨ ਉਹਨਾਂ ਨੂੰ ਇਸ ਤਰਾਂ ਸੁਣਾਈ ਦਿੰਦਾ ਹੈ ਜਿਵੇਂ ਕਿਸੇ ਸਾਫ ,ਚੀਕਣੇ ਪੱਥਰ ਉੱਤੇ ਲੋਹੇ ਦੀ ਜ਼ੰਜੀਰ ਨਾਲ ਅਵਾਜ ਪੈਦਾ ਹੁੰਦੀ ਹੈ , ਇਹ ਆਵਾਜ਼ ਉਹਨਾ ਨੂੰ ਪਹੁੰਚ ਜਾਂਦੀ ਹੈ ਇੱਥੋਂ ਤੱਕ ਕਿ ਜਦੋਂ ਉਹਨਾਂ ਦੇ ਦਿਲਾਂ ਤੋਂ ਘਬਰਾਹਟ  ਦੂਰ ਹੋ ਜਾਂਦੀ  ਹੈ ਤਾਂ ਕਹਿੰਦੇ ਹਨ ਕਿ ਤੁਹਾਡੇ ਰੱਬ ਨੇ ਕੀ ਫ਼ਰਮਾਇਆ ਹੈ ? ਜਵਾਬ ਦਿੰਦੇ ਹਨ ਕਿ ਹੱਕ ਗੱਲ ਦਾ ਹੁਕਮ ਫ਼ਰਮਾਇਆ ਹੈ ਅਤੇ ਉਹ ਬਹੁਤ ਉੱਚਾ, ਸਭ ਤੋਂ ਬੜਾ ਹੈ। ਇਹਨਾਂ ਗੱਲਾਂ ਨੂੰ ਸ਼ੈਤਾਨ ਚੋਰੀ-ਚੋਰੀ ਸੁਨਣ ਦੀ ਕੋਸ਼ਿਸ਼ ਕਰਦੇ ਹਨ ਅਤੇ ਇਹਨਾਂ ਗੱਲਾਂ ਦੀ ਚੋਰੀ ਕਰਨ ਲਈ ਉਹ ਲੜੀ-ਵਾਰ ਧਰਤੀ ਤੋਂ ਆਕਾਸ਼ ਤੱਕ ਉੱਪਰ-ਥੱਲੇ ਹੁੰਦੇ ਹਨ।
ਰਵਾਇਤ ਕਰਨ ਵਾਲੇ ਹਜ਼ਰਤ ਸੁਫ਼ਯਾਨ (ਰਜ਼ੀ:) ਨੇ ਆਪਣੇ ਹੱਥ ਨੂੰ ਟੇਢਾ ਕੀਤਾ ਅਤੇ ਕੁੱਝ ਉਂਗਲੀਆਂ ਵਿੱਚ ਦੂਰੀ ਕੀਤੀ
ਜਦੋਂ ਉਹ ਸ਼ੈਤਾਨ ਕੋਈ ਗੱਲ ਸੁਣਦਾ ਹੈ ਇਹ ਉਸ ਨੂੰ ਆਪਣੇ ਹੇਠ ਵਾਲੇ ਨੂੰ ਦੱਸਦਾ ਹੈ ਅਤੇ ਉਹ ਆਪਣੇ ਹੇਠ ਵਾਲੇ ਨੂੰ ਦੱਸਦਾ ਹੈ ਇੱਥੋਂ ਤੱਕ ਕਿ ਉਹ ਕਾਹਨ (ਯੋਤਸ਼ੀ) ਤੇ ਜਾਦੂਗਰਾਂ ਨੂੰ ਦੱਸਦਾ ਹੈ। ਕਦੇ ਇੰਜ ਵੀ ਹੁੰਦਾ ਹੈ ਕਿ ਕਾਹਨ ਨੂੰ ਦੱਸਣ ਤੋਂ ਪਹਿਲਾਂ ਹੀ ਅੱਗ ਦਾ ਗੋਲਾ ਉਸ ਨੂੰ ਸਾੜ ਦਿੰਦਾ ਹੈ ਅਤੇ ਕਦੇ ਗੱਲਾਂ ਦੱਸਣ ਤੋਂ ਬਾਅਦ ਉਸ ਉੱਤੇ ਆ ਡਿਗਦਾ ਹੈ। ਇਸ ਤੋਂ ਬਾਅਦ ਕਾਹਨ ਇਸ ਇੱਕ ਸੱਚ ਗੱਲ ਨਾਲ ਸੌ ਝੂਠ ਜੋੜਦਾ ਹੈ ਅਤੇ ਲੋਕਾਂ ਨੂੰ ਬਿਆਨ ਕਰਦਾ ਹੈ , ਜੇ ਕੁੱਝ ਹੋ ਜਾਵੇ ਤਾਂ ਕਿਹਾ ਜਾਂਦਾ ਹੈ ਕਿ

ਫ਼ਲਾਂ ਦਿਨ, ਫ਼ਲਾਂ ਕਾਹਨ ਨੇ ਇਹ ਕਿਹਾ ਸੀ। ਕੇਵਲ ਇੱਕ ਸੱਚੀ ਗੱਲ ਦੇ ਕਾਰਨ ਜਿਹੜੀ ਅਸਮਾਨ ਤੋਂ ਸੁਣੀ ਗਈ ਸੀ ਲੋਕ ਉਸ ਕਾਹਨ ਦੀ ਗੱਲ ਦੇ ਸੱਚੀ ਹੋਣ ਦੀ ਪੁਸ਼ਟੀ ਕਰਨ ਲੱਗ ਜਾਂਦੇ ਹਨ ।
(ਸਹੀ ਬੁਖ਼ਾਰੀ 4800, 4701)

ਅੰਮਾ ਆਇਸ਼ਾ (ਰ.ਜ) ਨੇ ਫ਼ਰਮਾਇਆ ਕੇ ਕੁੱਝ ਲੋਕਾਂ ਨੇ ਨਬੀ (ﷺ) ਤੋਂ ਕਾਹਿਨਾ ਬਾਰੇ ਪੁੱਛਿਆ ਤਾਂ ਨਬੀ (ﷺ) ਨੇ ਫ਼ਰਮਾਇਆ ਇਸਦੀ ਕੋਈ ਬੁਨਿਆਦ ਨਹੀਂ ਹੈ (ਇਹਨਾਂ ਦੀ ਕੋਈ ਹੈਸੀਅਤ ਨਹੀਂ 6213) (ਉਹਨਾਂ ਦੀ ਕਿਸੇ ਗੱਲ ਦਾ ਐਤਬਾਰ ਨਹੀਂ 7561)। ਤਾਂ (ਉਹਨਾਂ ਲੋਕਾਂ ਨੇ ) ਕਿਹਾ ਕਿ ਅੱਲਾਹ ਦੇ ਰਸੂਲ ਕਈ ਵਾਰ ਉਹ ਸਾਨੂੰ ਅਜਿਹੀ ਗੱਲ ਆਖਦੇ ਹਨ ਜੋ ਸਹੀ ਹੋ ਜਾਂਦੀ ਹੈ
ਤਾਂ ਨਬੀ (ﷺ) ਨੇ ਫ਼ਰਮਾਇਆ ਕੇ ਇਹ ਕਲਮਾ ਹੱਕ ਹੁੰਦਾ ਹੈ ਜੋ ਕਾਹਿਨ ਕਿਸੇ ਜਿੰਨ ਤੋਂ ਸੁਣ ਲੈਂਦਾ ਹੈ ,ਉਹ ਜਿੰਨ ਆਪਣੇ ਕਾਹਿਨ ਦੋਸਤ ਦੇ ਕੰਨ ਵਿੱਚ ਇਹ ਕਲਮਾਂ ਪਾ ਦਿੰਦਾ ਹੈ ਅਤੇ ਫਿਰ ਇਹ ਕਾਹਿਨ ਇਸ ਵਿੱਚ ਸੌ ਝੂਠ ਮਿਲਾ ਕੇ ਬਿਆਨ ਕਰਦਾ ਹੈ ।
(ਸਹੀ ਬੁਖ਼ਾਰੀ 5762)

ਕਾਹਿਨ ਅਤੇ ਕਹਾਨਤ ਦਾ ਹੁਕਮ

ਨਬੀ (ﷺ) ਨੇ ਕਹਿਨਾ ਨੂੰ ਉਜਰਤ ਦੇਣ ਤੋਂ ਮਨ੍ਹਾ ਫ਼ਰਮਾਇਆ ਹੈ
(ਬੁਖ਼ਾਰੀ 2237)

ਨਬੀ (ﷺ) ਨੇ ਕਾਹਿਨ ਨੂੰ ਆਪਣੀ ਕਹਾਨਤ ਦੀ ਵਜ੍ਹਾ ਨਾਲ ਮਿਲਣ ਵਾਲੇ ਹਦੀਏ (ਤੌਹਫੇ ਜਾਂ ਖਾਣ -ਪੀਣ ਵਾਲੀਆਂ ਚੀਜ਼ਾਂ ਆਦਿ) ਤੋਂ ਮਨ੍ਹਾ ਫ਼ਰਮਾਇਆ ਹੈ ।
ਬੁਖ਼ਾਰੀ 5761

ਮਤਲਬ ਕਿਸੇ ਮੁਸਲਮਾਨ ਲਈ ਜਾਇਜ ਨਹੀਂ ਕੇ ਉਹ ਇਹ ਤੌਹਫੇ ਜਾਂ ਖਾਣ -ਪੀਣ ਵਾਲੀਆਂ ਚੀਜ਼ਾਂ ਕੁਬੂਲ ਕਰੇ । ਇਸ ਉਸਦੇ ਲਈ ਹਰਾਮ ਹਨ ।

ਨਬੀ (ﷺ) ਨੇ ਫ਼ਰਮਾਇਆ ਕੇ ਜੋ ਇਨਸਾਨ ਕਿਸੇ ਆਰਾਫ (ਕਾਹਿਨ-ਨੁਜੂਮੀ) ਕੋਲ ਜਾਂਦਾ ਹੈ ਅਤੇ ਪੁੱਛ-ਗਿੱਛ ਕਰਦਾ ਹੈ, ਅਤੇ ਫਿਰ ਉਸਦੀ ਕਹੀ ਗੱਲ ਨੂੰ ਸਹੀ ਮੰਨ ਲੈਂਦਾ ਹੈ ਤਾਂ 40 ਦਿਨਾਂ ਤੱਕ ਉਸਦੀ ਨਮਾਜ ਕੁਬੂਲ ਨਹੀਂ ਹੋਵੇਗੀ ।
ਸਹੀ ਮੁਸਲਿਮ 2230

ਨੋਟ – ਇੱਥੇ ਇਹ ਨਾ ਸੋਚਿਆ ਜਾਵੇ ਕੇ ਨਮਾਜ ਤਾਂ ਕੁਬੂਲ ਨਹੀਂ ਹੋਣੀ ਫਿਰ ਪੜ੍ਹਨ ਦਾ ਕੀ ਫਾਇਦਾ ਤਾਂ ਇਹ ਖਿਆਲ ਰੱਖਿਆ ਜਾਵੇ ਕੇ ਸਿਰਫ਼ ਨਮਾਜ ਦਾ ਕੋਈ ਸਵਾਬ ਨਹੀਂ ਮਿਲੇਗੀ , ਪਰ ਉਸਨੂੰ ਅਦਾ ਕਰਨ ਦਾ ਫਰਜ ਤੁਹਾਡੇ ਜ਼ਿੰਮੇ ਰਹਿੰਦਾ ਹੈ ਅਗਰ ਅਦਾ ਨਹੀਂ ਕੀਤੀ ਤਾਂ ਫਰਜ਼ ਛੱਡਣ ਦਾ ਗੁਨਾਹ ਹੋਵੇਗਾ ,ਇਸ ਲਈ ਅਦਾ ਕਰਨ ਤੋਂ ਬਾਅਦ ਘੱਟੋ ਘੱਟ ਇਸ ਗੁਨਾਹ ਤੋਂ ਬੱਚ ਜਾਵੋਗੇ

ਨਬੀ (ﷺ) ਨੇ ਕਾਹਿਨਾ ਦੇ ਕੋਲ ਜਾਣ ਤੋਂ ਮਨ੍ਹਾ ਫ਼ਰਮਾਇਆ ਹੈ
(ਸਹੀ ਮੁਸਲਿਮ 1199 , ਸੁਨਨ ਨਸਾਈ 1219)
ਨਬੀ (ﷺ) ਨੇ ਕਾਹਿਨਾ ਦੇ ਨਜ਼ਰਾਨੇ ਤੋਂ ਮਨ੍ਹਾ ਕੀਤਾ ਹੈ
ਸਹੀ ਮੁਸਲਿਮ 4011

ਨਬੀ (ﷺ) ਨੇ ਕਾਹਿਨ ਦੀ ਸ਼ੀਰਨੀ (ਮਿਠਾਈ) ( ਨਜਰ ਨਿਆਜ਼) ਤੋਂ ਮਨ੍ਹਾ ਕੀਤਾ ਹੈ
ਸੁਨਨ ਨਸਾਈ 4297

ਨਬੀ (ﷺ) ਨੇ ਫ਼ਰਮਾਇਆ ਅਗਰ ਕੋਈ ਕਾਹਿਨ - ਆਰਾਫ (ਨੁਜੂਮੀ) ਕੋਲ ਗਿਆ ਅਤੇ ਉਸਦੀ ਗੱਲ ਦੀ ਤਸਦੀਕ ਤਾਂ ਉਸਨੇ ਉਸ ਚੀਜ਼ (ਦੀਨ) ਨਾਲ ਕੁਫਰ ਕੀਤਾ ਜੋ ਮੁਹੰਮਦ ਉੱਪਰ ਨਾਜ਼ਿਲ ਕੀਤਾ ਗਿਆ ਹੈ,
(ਮੁਸਨਦ ਅਹਿਮਦ 9536, ਮੁਸਤਦਰਕ ਅਲ ਹਾਕਿਮ 15)

ਨਬੀ (ﷺ) ਨੇ ਫ਼ਰਮਾਇਆ ਅਗਰ ਕੋਈ ਇਨਸਾਨ ਕਾਹਿਨ ਕੋਲ ਗਿਆ ਜੋ ਗ਼ੈਬੀ ਖ਼ਬਰਾਂ ਦਿੰਦਾ ਹੈ ਅਤੇ ਉਸਦੀ ਗੱਲ ਦੀ ਤਸਦੀਕ ਕੀਤੀ ਤਾਂ ਉਹ ਮੁਹੰਮਦ ਉੱਪਰ ਨਾਜ਼ਿਲ ਕਰਦਾ ਦੀਨ ਤੋਂ ਬਰੀ (ਨਾਲ ਕੁਫਰ ਕੀਤਾ) ਹੈ

(ਤਿਰਮੀਜ਼ੀ 135, ਅਬੂ ਦਾਊਦ 3904, ਸ਼ੇਖ ਅਲਬਾਨੀ ਨੇ ਸਹੀ ਕਿਹਾ ਹੈ "ਸਹੀ ਸੁਨਨ ਅਬੂ ਦਾਊਦ" ਵਿੱਚ)

ਨਬੀ (ﷺ) ਨੇ ਫ਼ਰਮਾਇਆ ਜੋ ਇਨਸਾਨ ਕਿਸੇ ਕਾਹਿਨ ਕੋਲ ਗਿਆ ਅਤੇ (ਗ਼ੈਬੀ ਖ਼ਬਰ ਬਾਰੇ ਪੁੱਛਿਆ) ਅਤੇ ਉਸਦੀ ਕਹੀ ਹੋਈ ਗੱਲ ਨੂੰ ਸੱਚ ਮੰਨ ਲਿਆ ਤਾਂ ਉਸਨੇ ਮੁਹੰਮਦ ਉੱਪਰ ਨਾਜ਼ਿਲ ਕਰਦਾ (ਦੀਨ) ਨਾਲ ਕੁਫ਼ਰ ਕੀਤਾ
ਸੁਨਨ ਇਬਨੇ ਮਾਜਾ 639 (ਸਹੀ)

ਨਬੀ (ﷺ) ਨੇ ਫ਼ਰਮਾਇਆ ਉਹ ਇਨਸਾਨ ਸਾਡੇ ਵਿੱਚੋਂ ਨਹੀਂ ਹੈ ਜੋ ਫ਼ਾਲ ਕੱਢੇ ਜਾਂ ਕੱਢਵਾਏ , ਕਹਾਨਤ ਕਰੇ ਜਾਂ ਕਰਾਵੇ , ਜਾਦੂ ਕਰੇ ਜਾਂ ਕਰਾਵੇ । ਅਤੇ ਜੋ ਇਨਸਾਨ ਕਿਸੇ ਕਾਹਿਨ ਕੋਲ ਜਾਵੇ ਅਤੇ ਉਸਦੀ ਕਹੀ ਹੋਈ ਗੱਲ ਦੀ ਤਸਦੀਕ ਕਰੇ ਤਾਂ ਉਸਨੇ ਉਸ ਦੀਨ ਦਾ ਇਨਕਾਰ ਕੀਤਾ ਜੋ ਮੁਹੰਮਦ ਉੱਪਰ ਨਾਜ਼ਿਲ ਕੀਤਾ ਗਿਆ ਹੈ ।
(ਇਸਨਾਦ ਹਸਨ ਲੀ ਗ਼ੈਰਿਹੀ ਸਿਲਸਿਲਾ ਸਹੀਹਾ 5/228 " ਸਨਦ ਜਈਅਦ"

ਉਮਰ (ਰ.ਜ) ਨੇ ਖ਼ਤ ਲਿਖਿਆ ਕੇ ਹਰ ਜਾਦੂਗਰ (ਸਾਹਿਰ) ਅਤੇ ਕਾਹਿਨ ਨੂੰ ਕਤਲ ਕਰ ਦੇਵੋ ।
(ਮੁਸਨਦ ਅਹਿਮਦ 1658- ਮੁਸਨਦ ਅਬਦੁਰ ਰਹਿਮਾਨ ਬਿਨ ਔਫ)
ਹਜ਼ਰਤ ਇਮਰਾਨ ਬਿਨ ਹਸੀਨ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਜਿਹੜਾ ਵਿਅਕਤੀ ਫ਼ਾਲ ਕੱਢੇ ਜਾਂ ਜਿਸ ਦੇ ਲਈ ਫ਼ਾਲ ਕੱਢਿਆ ਜਾਵੇ ਜਾਂ ਭਵਿੱਸ਼ਬਾਣੀ ਕਰੇ ਜਾਂ ਉਸ ਦੇ ਲਈ ਭਵਿੱਸ਼ਬਾਣੀ ਕੀਤੀ ਜਾਵੇ, ਜਾਦੂ ਕਰੇ ਜਾਂ ਉਸ ਦੇ ਲਈ ਜਾਦੂ ਕੀਤਾ ਜਾਵੇ, ਜਿਹੜਾ ਕਿਸੇ ਕਾਹਨ ਦੇ ਕੋਲ ਆਇਆ ਅਤੇ ਉਸ ਦੀਆਂ ਗੱਲਾਂ ਨੂੰ ਸੱਚ ਮੰਨਿਆ ਤਾਂ ਉਸਨੇ ਮੁਹੰਮਦ ਉੱਪਰ ਨਾਜ਼ਿਲ ਕਰਦਾ (ਦੀਨ) ਨਾਲ ਕੁਫਰ ਕੀਤਾ।
(ਇਸਨਾਦ ਹਸਨ ਲੀ ਗੈਰਿਹੀ ਬੱਜ਼ਾਰ ਕਸ਼ਫ਼ ਅਲ-ਅਸਤਰ, ਭਾਗ 3, ਪੰਨਾ 399, 400, ਹ: 3044 , ਸਿਲਸਿਲਾ ਸਹੀਹਾ 5/228)

ਇਮਾਮ ਬਗ਼ਵੀ (ਰਹਿ:) ਨੇ ਕਿਹਾ ਹੈ ਕਿ ‘ਅਰਾਫ਼’ ਉਹ ਹੈ ਜਿਹੜਾ ਕੁੱਝ ਗੱਲਾਂ ਨੂੰ ਮਿਲਾਕੇ ਚੋਰੀ ਹੋਈ ਚੀਜ਼ ਦੀ ਜਾਂ ਚੋਰੀ ਵਾਲੀ ਥਾਂ ਨੂੰ ਦੱਸੇ
ਸਰਹ ਸੁੰਨਾਹ 12/182
ਅਤੇ ਕੁੱਝ ਨੇ ਕਿਹਾ ਕਿ ‘ਅਰਾਫ਼’ ਕਾਹਨ ਹੈ ਅਤੇ ਕਾਹਨ ਉਹ ਹੈ ਜਿਹੜਾ ਭਵਿੱਖ ਦੀਆਂ ਗੱਲਾਂ ਦੱਸੇ ਅਤੇ ਕੁੱਝ ਨੇ ਕਿਹਾ ਜਿਹੜਾ ਦਿਲ ਦੀ ਗੱਲ ਦੱਸੇ ਉਹ ਕਾਹਨ ਹੈ।

ਸ਼ੇਖ਼ ਉਲ ਇਸਲਾਮ ਇਮਾਮ ਇਬਨੇ ਤੈਮੀਆ (ਰਹਿ:) ਦਾ ਫ਼ਰਮਾਨ ਹੈ ਕਿ ‘ਅੱਰਾਫ਼’ ਇੱਕ ਸਾਂਝਾ ਸ਼ਬਦ ਹੈ ਜਿਹੜਾ ‘ਕਾਹਨ’, ‘ਨਜੂਮੀ’ ਅਤੇ ‘ਰੱਮਾਲ’ ਆਦਿ ਲਈ ਬੋਲਿਆ ਜਾਂਦਾ ਹੈ। ਜਿਹੜਾ ਇਹਨਾਂ ਤਰੀਕਿਆਂ ਰਾਹੀਂ ਕੁੱਝ ਗੱਲਾਂ ਦੀ ਸੂਚਨਾਂ ਦੇਵੇ
(ਮਜਮੂਆ ਫਤਾਵਾ 35/173)

ਹਜ਼ਰਤ ਇਬਨੇ ਅੱਬਾਸ (ਰਜ਼ੀ:) ਤੋਂ ਰਿਵਾਇਤ ਹੈ ਕਿ ਜਿਹੜੇ ਲੋਕੀ ਅਬਜਦ (ਸ਼ਬਦਾਂ ਦੇ ਨੰਬਰ) ਆਦਿ ਲਿਖ ਕੇ ਨਜੂਮ ਸਿੱਖਦੇ ਹਨ ਮੇਰੇ ਨੇੜੇ ਅਜਿਹਾ ਕੰਮ ਕਰਨ ਵਾਲਿਆਂ ਲਈ ਅੱਲਾਹ ਕੋਲ ਕੁੱਝ ਵੀ ਹਿੱਸਾ ਨਹੀਂ
(ਮੁਸੱਨਫ਼ ਇਬਨੇ ਅਬੀ ਸ਼ਾਇਬਾ 8/414, ਮੁਸੱਨਫ਼ ਅਬਦੁਰ ਰੱਜਾਕ 11/26)
(ਇਸਨਾਦ ਸਹੀ ਮੌਕੂਫ਼ਨ)

## 7. ਦੀਨ ਵਿੱਚ ਸ਼ਿਰਕ

(ਅੱਲ੍ਹਾ) ਨੇ ਤੁਹਾਡੇ ਲਈ ਉਹੀ ਧਰਮ ਨਿਰਧਾਰਤ ਕੀਤਾ ਹੈ
42:13
(ਅੱਲ੍ਹਾ ਨੇ ਦੀਨ ਨੂੰ ਮੁਕਰੱਰ ਕੀਤਾ ਹੈ)
ਇਸ ਤੋਂ ਪਤਾ ਲੱਗਦਾ ਹੈ ਕਿ ਸ਼ਰੀਅਤ ਅੱਲ੍ਹਾ ਨੇ ਬਣਾਈ ਹੈ

ਜਾਂ ਕੀ ਉਹਨਾਂ ਦੇ ਕੋਈ (ਅੱਲ੍ਹਾ ਦੇ ਅਖੌਤੀ) ਸ਼ਰੀਕ ਹਨ,ਜਿਨ੍ਹਾਂ ਨੇ ਉਹਨਾਂ ਲਈ ਧਰਮ ਨਿਰਧਾਰਤ ਕੀਤਾ ਹੈ (ਦੀਨ ਮੁਕਰੱਰ ਕੀਤਾ ਹੈ) ਜਿਸ ਦੀ ਅੱਲ੍ਹਾ ਨੇ ਕੋਈ ਇਜਾਜਤ ਨਹੀਂ ਦਿੱਤੀ ਹੈ?
42:21

## ਸ਼ਿਰਕ ਏ ਅਸਗਰ ਦੀਆਂ ਕਿਸਮਾਂ

### 1. ਰਿਆਕਾਰੀ (ਦਿਖਾਵਾ):

ਹਜ਼ਰਤ ਮਹਿਮੂਦ ਬਿਨ ਲਬੀਦ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ : ਮੈਂ ਤੁਹਾਡੇ ਬਾਰੇ ਜਿਸ ਚੀਜ ਤੋਂ, ਸਭ ਤੋਂ ਵੱਧ ਡਰਦਾ ਹਾਂ ਉਹ ਸ਼ਿਰਕ ਏ ਅਸਗਰ ਹੈ। ਸਹਾਬਾ ਨੇ ਕਿਹਾ ਹੇ ਅੱਲਾਹ ਦੇ ਨਬੀ (ﷺ)! ਸ਼ਿਰਕ ਏ ਅਸਗਰ ਕੀ ਹੈ? ਉਹਨਾਂ ਨੇ ਕਿਹਾ: ਰਿਆਕਾਰੀ
(ਮੁਸਨਦ ਅਹਿਮਦ)

ਨਬੀ (ﷺ) ਨੇ ਫ਼ਰਮਾਇਆ
ਕਿ ਮੈਂ ਤੁਹਾਡੇ ਬਾਰੇ ਜਿਸ ਚੀਜ਼ ਤੋਂ ਸਭ ਤੋਂ ਵੱਧ ਡਰਦਾ ਹਾਂ, ਉਹ “ਸ਼ਿਰਕ-ਏ-ਅਸਗ਼ਰ” ਹੈ। ਆਪ ਤੋਂ ਪੁੱਛਿਆ ਗਿਆ ਕਿ ਉਹ ਕੀ ਹੈ ? ਫ਼ਰਮਾਇਆ “ਰਿਆਕਾਰੀ” (ਮੱਕਾਰੀ ਤੇ ਲੋਕ ਵਿਖਾਵਾ)

(ਇਸਨਾਦ ਹਸਨ ਲੀ ਜਾਤੀਹੀ, ਮੁਸਨਦ ਅਹਮਦ 23630, 23636
ਮੁਅਜਮ ਕਬੀਰ ਤਬਰਾਨੀ 4301 ,ਬੇਹੱਕੀ ਸੋਅਬ ਅਲ ਇਮਾਨ 6412,
ਇਬਨੇ ਹਜਰ ਨੇ ਇਸਨਾਦ ਹਸਨ ਕਿਹਾ ਹੈ ਬੁਲੂਗ ਅਲ ਮਰਾਮ 440 ,
ਸ਼ੇਖ ਅਲਬਾਨੀ ਨੇ ਇਸਨਾਦ ਜਈਅਦ ਕਿਹਾ ਹੈ ਤੱਖਰੀਜ ਮਿਸਕਾਤ 5263 ,ਅਤੇ ਸਹੀਹਾ 95 ਵਿੱਚ )

ਨਬੀ (ﷺ) ਨੇ ਫ਼ਰਮਾਇਆ ਕਿ ਬੇਸ਼ੱਕ ਅੱਲ੍ਹਾ ਤਾਅਲਾ ਫ਼ਰਮਾਉਂਦਾ ਹੈ ਕਿ ਮੈਂ ਤੁਹਾਡਾ ਸਭ ਤੋਂ ਵਧੀਆ ਸਾਥੀ ਹਾਂ, ਜੋ ਕੋਈ ਮੇਰੇ ਨਾਲ ਕਿਸੇ ਨੂੰ ਸ਼ਰੀਕ ਕਰਦਾ ਹੈ, ਤਾਂ ਉਹ ਮੇਰੇ (ਅਖੌਤੀ) ਸ਼ਰੀਕ ਲਈ ਹੈ, ਹੇ ਲੋਕੋ ਆਪਣੇ ਅਮਲ ਖਾਲਿ਼ਸ ਅੱਲ੍ਹਾ ਤਾਅਲਾ ਲਈ ਕਰੋ, ਕਿਉਂਕਿ ਉਹ ਸਿਰਫ਼ ਖਾਲਿ਼ਸ ਅਮਲ ਕੁਬੂਲ ਕਰਦਾ ਹੈ।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 2764 (987))

7. ਮਹਿਮੂਦ ਬਿਨ ਲਬੀਦ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਕਿਹਾ: ਮੈਂ ਤੁਹਾਡੇ ਬਾਰੇ ਸਭ ਤੋਂ ਵੱਧ ਸ਼ਿਰਕ ਏ ਅਸਗਰ ਤੋਂ ਡਰਦਾ ਹਾਂ, ਲੋਕਾਂ ਨੇ ਕਿਹਾ: ਹੇ ਅੱਲ੍ਹਾ ਦੇ ਨਬੀ (ﷺ), ਸ਼ਿਰਕ ਏ ਅਸਗਰ ਕੀ ਹੈ? ਆਪ ਫ਼ਰਮਾਇਆ: ਰਿਆਕਾਰੀ (ਪਖੰਡ, ਦਿਖਾਵਾ)। ਅੱਲ੍ਹਾ ਸੁਬਹਾਨਾ ਵ ਤਾਅਲਾ ਕਿਆਮਤ ਦੇ ਦਿਨ ਲੋਕਾਂ ਨੂੰ [ਅਮਲਾਂ ਦਾ] ਬਦਲਾ ਦੇਵੇਗਾ ਅਤੇ ਰਿਆਕਾਰੀ ਕਰਨ ਵਾਲਿਆਂ ਨੂੰ ਕਹੇਗਾ: ਜਾਓ, ਉਨ੍ਹਾਂ ਲੋਕਾਂ ਕੋਲ ਜਾਓ ਜਿਨ੍ਹਾਂ ਨੂੰ ਤੁਸੀਂ ਦੁਨੀਆਂ ਵਿੱਚ [ਇਹ ਅਮਲ ਕਰਕੇ] ਦਿਖਾਉਂਦੇ ਸੀ, ਦੇਖੋ ਕੀ ਤੁਹਾਨੂੰ, ਉਨ੍ਹਾਂ ਤੋਂ ਇਸਦਾ ਕੋਈ ਬਦਲਾ ਮਿਲਦਾ ਹੈ?
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 3201 (974)), ਸਹੀ ਇਬਨੇ ਹਿੱਬਾਨ (1/148/81)

8. ਇਬਨੇ ਅਦਰਾਇ ਤੋਂ ਰਵਾਇਤ ਹੈ ਕਿ ਇੱਕ ਰਾਤ ਮੈਂ ਨਬੀ (ﷺ) ਦੀ ਪਹਿਰੇਦਾਰੀ (ਰਾਖੀ) ਕਰ ਰਿਹਾ ਸੀ, ਨਬੀ (ﷺ) ਕਿਸੇ ਜ਼ਰੂਰਤ ਤੋਂ ਬਾਹਰ ਨਿਕਲੇ। ਜਦੋਂ ਤੁਸੀਂ ਮੈਨੂੰ ਦੇਖਿਆ ਤਾਂ ਮੇਰਾ ਹੱਥ ਫੜ ਲਿਆ। ਜਦੋਂ ਅਸੀਂ ਚੱਲ ਰਹੇ ਸੀ, ਤਾਂ ਇੱਕ ਆਦਮੀ ਦੇ ਕੋਲੋਂ ਲੰਘੇ ਜੋ ਨਮਾਜ਼ ਪੜ੍ਹ ਰਿਹਾ ਸੀ ਅਤੇ ਉੱਚੀ-ਉੱਚੀ ਕੁਰਆਨ ਦੀ ਤਿਲਾਵਤ ਕਰ ਰਿਹਾ ਸੀ। ਨਬੀ (ﷺ) ਨੇ ਕਿਹਾ:ਇਹ ਸੰਭਵ ਹੈ ਕਿ ਉਹ ਰਿਆਕਾਰੀ (ਦਿਖਾਵਾ) ਕਰ ਰਿਹਾ ਹੈ।
ਤਾਂ ਮੈਂ ਕਿਹਾ: ਹੇ ਅੱਲ੍ਹਾ ਦੇ ਰਸੂਲ! ਉਹ ਤਾਂ ਸਿਰਫ਼ ਕੁਰਆਨ ਨੂੰ ਉੱਚੀ ਆਵਾਜ਼ ਵਿੱਚ ਪੜ੍ਹ ਰਿਹਾ ਹੈ। ਤੁਸੀਂ ਮੇਰਾ ਹੱਥ ਝਟਕ ਦਿੱਤਾ ਅਤੇ ਫਿਰ ਕਿਹਾ: ਤੁਸੀਂ ਆਪਣੇ ਆਪ ਤੇ ਗ਼ਲਬਾ ਪਾ ਕੇ (ਆਪਣੇ ਆਪ ਨੂੰ ਦਬਾ ਕੇ) ਇਸ ਮਾਮਲੇ ਦੀ ਸੱਚਾਈ ਤੱਕ ਨਹੀਂ ਪਹੁੰਚ ਸਕਦੇ।
ਫਿਰ ਇੱਕ ਰਾਤ ਤੁਸੀਂ ਆਪਣੀ ਕਿਸੇ ਲੋੜ ਤੋਂ ਬਾਹਰ ਨਿਕਲੇ, ਮੈਂ ਤੁਹਾਡੀ ਪਹਿਰੇਦਾਰੀ ਕਰ ਰਿਹਾ
ਸੀ। ਤੁਸੀਂ ਮੇਰਾ ਹੱਥ ਫੜ ਲਿਆ। ਅਸੀਂ ਇੱਕ ਆਦਮੀ ਕੋਲੋਂ ਲੰਘੇ ਜੋ ਨਮਾਜ਼ ਵਿੱਚ ਕੁਰਆਨ ਦੀ ਤਿਲਾਵਤ ਕਰ ਰਿਹਾ ਸੀ। ਮੈਂ ਕਿਹਾ: ਸੰਭਵ ਹੈ ਕਿ ਉਹ ਰਿਆਕਾਰੀ (ਦਿਖਾਵਾ) ਕਰ ਰਿਹਾ ਹੈ । ਨਬੀ (ﷺ) ਨੇ ਕਿਹਾ: ਬਿਲਕੁਲ ਨਹੀਂ, ਇਹ ਤਾਂ ਅੱਵਾਬ ਹੈ (ਮੁਨਾਅਜਾਤ ਕਰਨ ਵਾਲਾ,ਅੱਲ੍ਹਾ ਦੀ ਤਰਫ ਬਹੁਤ ਜਿਆਦਾ ਰੁਜੂ ਕਰਨ ਵਾਲਾ) ਜਦ ਮੈਂ ਦੇਖਿਆ ਤਾਂ ਉਹ ਅਬਦੁੱਲਾ ਜ਼ੁਲ-ਜੁਨਾਦੀਨ ਰਦੀਅੱਲਾਹੁ ਅਨਹੂ ਸਨ।

ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 1709 (2472)), ਮੁਸਨਦ ਅਹਿਮਦ (18203)

## 2. ਨਿਫ਼ਾਕ

ਦਰਅਸਲ, ਮੁਨਾਫ਼ਿਕ (ਪਖੰਡੀ) ਅੱਲ੍ਹਾ ਨੂੰ ਧੋਖਾ ਦੇਣਾ ਚਾਹੁੰਦੇ ਹਨ,ਪਰ ਉਹ ਉਨ੍ਹਾਂ ਨੂੰ ਧੋਖਾ ਦੇ ਰਿਹਾ ਹੈ। ਅਤੇ ਜਦੋਂ ਉਹ ਨਮਾਜ਼ ਲਈ ਖੜ੍ਹੇ ਹੁੰਦੇ ਹਨ, ਉਹ ਆਲਸ ਨਾਲ ਖੜ੍ਹੇ ਹੁੰਦੇ ਹਨ, ਲੋਕਾਂ ਨੂੰ ਦਿਖਾਉਂਦੇ ਹਨ, ਅਤੇ (ਨਮਾਜ ਵਿੱਚ) ਉਹ ਅੱਲ੍ਹਾ ਦਾ ਬਹੁਤ ਹੀ ਘੱਟ ਜਿਕਰ ਕਰਦੇ ਹਨ
4:142
ਮਤਲਬ ਉਹ ਨਮਾਜ ਬਹੁਤ ਜਲਦੀ ਜਲਦੀ ਪੜ੍ਹਦੇ ਹਨ,ਅਤੇ ਨਮਾਜ ਵਿੱਚ ਜੋ ਕੁੱਝ ਵੀ ਪੜ੍ਹਿਆ ਜਾਂਦਾ ਹੈ,ਉਸਨੂੰ ਬਹੁਤ ਹੀ ਥੋੜਾ ਅਤੇ ਜਲਦੀ ਜਲਦੀ ਬਿਨਾਂ ਨਿਮਰਤਾ ਅਤੇ ਬਿਨਾਂ ਉਸ ਉੱਪਰ ਗੌਰ ਕੀਤੇ ਪੜ੍ਹਦੇ ਹਨ,ਭਾਂਵੇ ਉਹ ਕੁਰਆਨ ਦੀ ਕਿਰਾਤ ਹੋਵੇ ਜਾਂ ਫਿਰ ਰੁਕੂ, ਸਜਦੇ ,ਕੌਮਾਂ, ਜਲਸਾ ਅਤੇ ਤਸਹੁੱਦ ਵਿੱਚ ਪੜ੍ਹੀਆਂ ਜਾਣ ਵਾਲੀਆਂ ਦੁਆਵਾਂ ਹੋਣ

ਸ਼ੈਤਾਨ ਦੇ ਦੋਸਤ
ਅਤੇ (ਇਹ ਵੀ) ਉਹ ਇਨਸਾਨ, ਜੋ ਲੋਕਾਂ ਨੂੰ ਦਿਖਾਉਣ ਲਈ ਆਪਣੀ ਦੌਲਤ ਖਰਚ ਕਰਦੇ ਹਨ, ਅਤੇ ਅੱਲ੍ਹਾ ਅਤੇ ਅੰਤ ਦੇ ਦਿਨ ਵਿੱਚ ਇਮਾਨ ਨਹੀਂ ਰੱਖਦੇ [ਉਹ ਸ਼ੈਤਾਨ ਦੇ ਦੋਸਤ ਹਨ], ਅਤੇ ਜੋ ਕੋਈ ਵੀ ਸ਼ੈਤਾਨ ਨੂੰ ਨਜ਼ਦੀਕੀ ਸਾਥੀ ਵਜੋਂ ਲੈਂਦਾ ਹੈ; ਫਿਰ ਉਸਦਾ ਕਿੰਨਾ ਹੀ ਬੁਰਾ-ਭਿਆਨਕ ਸਾਥੀ ਹੈ!
4:38

ਇਬਾਦਤ ਦਾ ਕੋਈ ਅਜਰ ਨਹੀਂ
ਲਾਹਨਤ ਹੈ ਉਹਨਾਂ ਨਮਾਜੀਆਂ ਲਈ।
ਜਿਹੜੇ ਲੋਕ ਆਪਣੀ ਨਮਾਜ ਵਿਚ ਅਣਗਹਿਲੀ ਕਰਦੇ ਹਨ, (ਇਸਨੂੰ ਨਬੀ (ﷺ) ਦੇ ਤਰੀਕੇ ਦੇ ਖਿਲਾਫ , ਸਮੇਂ ਤੋਂ ਦੇਰੀ ਕਰਕੇ, ਅਤੇ ਧਿਆਨ ਅਤੇ ਨਿਮਰਤਾ ਨਾਲ ਅਦਾ ਨਹੀਂ ਕਰਦੇ)। ਜੋ ਆਪਣੇ ਅਮਲਾਂ ਦਾ ਵਿਖਾਵਾ ਕਰ ਕੇ (ਹੋਰਨਾਂ ਤੋਂ ਪ੍ਰਸ਼ੰਸਾ ਹਾਸਿਲ ਕਰਨਾ ਚਾਹੁੰਦੇ ਹਨ)। 107:4-6

## 3. ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਦੀ ਸੌਂਹ (ਕਸਮ) ਖਾਣਾ

ਹਜ਼ਰਤ ਅਬਦੁੱਲਾ ਬਿਨ ਉਮਰ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੇ ਨਾਮ 'ਤੇ ਖਾਧੀ ਗਈ ਹਰ ਸਹੁੰ ਸ਼ਿਰਕ ਹੈ।

ਜਾਮੇ ਅਲ ਸਗੀਰ 8696

ਅਬਦੁੱਲਾ ਬਿਨ ਬੁਰੈਦਾ ਆਪਣੇ ਪਿਤਾ ਤੋਂ ਬਿਆਨ ਕਰਦੇ ਹਨ ਕਿ ਅੱਲ੍ਹਾ ਦੇ ਨਬੀ (ﷺ) ਨੇ ਕਿਹਾ: ਜਿਸ ਨੇ ਅਮਾਨਤ (ਵਫ਼ਾਦਾਰੀ) ਦੀ ਸਹੁੰ ਚੁੱਕੀ, ਉਹ ਸਾਡੇ ਵਿੱਚੋਂ ਨਹੀਂ ਹੈ ਅਤੇ ਜੋ ਕਿਸੇ ਦੀ ਪਤਨੀ ਜਾਂ ਦਾਸ ਨੂੰ ਬਹਿਕਾਉਂਦਾ ਹੈ ਉਹ ਸਾਡੇ ਵਿੱਚੋਂ ਨਹੀਂ ਹੈ।

ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ:325 (1178)), ਮੁਸਨਦ ਅਹਿਮਦ (21902)

ਹਜ਼ਰਤ ਉਮਰ ਬਿਨ ਖ਼ਤਾਬ (ਰਜ਼ੀ:) ਕਹਿੰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਜਿਸ ਨੇ ਅੱਲਾਹ ਤੋਂ ਬਿਨ੍ਹਾਂ ਕਿਸੇ ਹੋਰ ਦੀ ਕਸਮ ਖਾਦੀ ਤਾਂ ਉਸ ਨੇ ਸ਼ਿਰਕ ਜਾਂ ਕੁਫ਼ਰ ਕੀਤਾ।

(ਇਸਨਾਦ ਹਸਨ) (ਤਿਰਮਿਜ਼ੀ 1535 (ਹਸਨ) (ਸੁਨਨ ਅਬੂ ਦਾਊਦ 3251) (ਸੇਖ ਅਲਬਾਨੀ ਇਰਵਾ ਉਲ ਗਲੀਲ 2561 (ਹਸਨ))

ਹਜ਼ਰਤ ਇਬਨੇ ਉਮਰ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਆਪਣੇ ਬਜ਼ੁਰਗਾਂ ਦੀਆਂ ਕਸਮਾਂ ਨਾ ਖਾਓ। ਜਿਹੜਾ ਅੱਲਾਹ ਤਾਅਲਾ ਦੀ ਕਸਮ ਖਾਵੇ,ਉਹ ਸੱਚ ਬੋਲੇ ਅਤੇ ਜਿਸ ਦੇ ਲਈ ਅੱਲਾਹ ਦੀ ਕਸਮ ਖਾਦੀ ਜਾਵੇ ਉਸ ਨੂੰ ਰਾਜੀ ਹੋਣਾ ਚਾਹੀਦਾ ਹੈ ਅਤੇ ਜਿਹੜਾ ਰਾਜੀ ਨਹੀਂ ਹੁੰਦਾ ਤਾਂ ਉਸ ਦਾ ਅੱਲਾਹ ਨਾਲ ਕੋਈ ਸਬੰਧ ਨਹੀਂ।

(ਇਸਨਾਦ ਹਸਨ ਇਬਨੇ ਮਾਜਾ 2101, ਸੁਨਨ ਅਲ ਕੁਬਰਾ ਬੈਹਕੀ 20723,(ਸੇਖ ਅਲਬਾਨੀ ਇਰਵਾ ਉਲ ਗਲੀਲ 8/2698 (ਹਸਨ)

## ਅੱਲ੍ਹਾ ਤੋਂ ਬਿਨਾਂ ਹੋਰਾਂ ਦੀ ਸਹੁੰ!

ਅੱਲ੍ਹਾ ਦੀ ਸੌਂਹ ਉਸ ਦਾ ਆਦਰ ਕਰਨਾ ਹੈ (ਤਾਜੀਮ ਕਰਨਾ ਹੈ) ।
ਜਦੋਂ ਤੁਸੀਂ ਕਿਸੇ ਹੋਰ ਦੀ ਸੌਂਹ ਖਾਂਦੇ ਹੋ, ਤੁਸੀਂ ਉਸਨੂੰ ਅੱਲ੍ਹਾ ਦੀ ਤਾਜੀਮ ਵਿੱਚ ਸ਼ਰੀਕ ਕਰਦੇ ਹੋ, ਇਹ ਤੌਹੀਦ ਦੇ ਵਿਰੁੱਧ ਹੈ।
ਇਸੇ ਲਈ ਇਸ 'ਤੇ ਪਾਬੰਦੀ ਲਗਾਈ ਗਈ ਹੈ, ਨਾਲ ਹੀ, ਇਹ ਹਰਾਮ, ਨਾ ਜਾਇਜ ਅਤੇ ਬਹੁਤ ਵੱਡਾ ਗੁਨਾਹ ਹੈ

ਸਯਿਦੁਨਾ ਅਬਦੁੱਲਾ ਬਿਨ ਉਮਰ ਨੇ ਬਿਆਨ ਕੀਤਾ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਸਯਿਦੁਨਾ ਉਮਰ ਬਿਨ ਅਲ-ਖਤਾਬ  ਨੂੰ ਸਫ਼ਰ ਦੌਰਾਨ ਆਪਣੇ ਪਿਤਾ ਦੀ ਸਹੁੰ ਖਾਂਦੇ ਹੋਏ ਸੁਣਿਆ ਤਾਂ ਕਿਹਾ:
ਅੱਲ੍ਹਾ ਨੇ ਪੁਰਖਿਆਂ (ਪਿਉ-ਦਾਦਿਆਂ) ਦੀ ਸਹੁੰ ਖਾਣ ਤੋਂ ਮਨ੍ਹਾ ਕੀਤਾ ਹੈ, ਇਸ ਲਈ ਜਿਸ ਨੇ ਵੀ ਸੌਂਹ ਖਾਣੀ ਹੋਵੇ, ਉਸਨੂੰ ਅੱਲ੍ਹਾ ਦੇ ਨਾਮ ਦੀ ਸਹੁੰ ਖਾਣੀ ਚਾਹੀਦੀ ਹੈ, ਨਹੀਂ ਤਾਂ ਉਹ ਚੁੱਪ ਰਹੇ ।
(ਬੁਖਾਰੀ: 6646, ਸਹੀ ਮੁਸਲਿਮ: 1646)

ਸਯਿਦੁਨਾ ਅਬਦ ਅਲ-ਰਹਿਮਾਨ ਬਿਨ ਸਮਰਾ ਬਿਆਨ ਕਰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ:
ਆਪਣੇ ਪਿਉ-ਦਾਦਿਆਂ ਦੀ ਸਹੁੰ ਨਾ ਖਾਓ ਅਤੇ ਨਾ ਹੀ ਬੁੱਤਾਂ (ਮੂਰਤੀਆਂ) ਦੀ।
(ਸਹੀ ਮੁਸਲਿਮ: 1648)

ਸਯਿਦੁਨਾ ਅਬਦੁੱਲਾ ਬਿਨ ਉਮਰ ਨੇ ਬਿਆਨ ਕੀਤਾ ਹੈ ਕਿ
ਨਬੀ (ﷺ) ਨੇ ਸੱਯਦਨਾ ਉਮਰ ਬਿਨ ਖਤਾਬ ਨੂੰ ਕਿਹਾ:
ਬਿਨਾਂ ਸ਼ੱਕ, ਅੱਲ੍ਹਾ ਨੇ ਪਿਉ-ਦਾਦਿਆਂ-ਮਾਪਿਆਂ ਦੀ ਸਹੁੰ ਖਾਣ ਤੋਂ ਮਨ੍ਹਾ ਕੀਤਾ ਹੈ.
ਸਯਿਦੁਨਾ ਉਮਰ ਦਾ ਕਹਿਣਾ ਹੈ ਕਿ ਜਦੋਂ ਤੋਂ ਮੈਂ ਅੱਲ੍ਹਾ ਦੇ ਨਬੀ (ﷺ) ਦੀ ਇਹ ਗੱਲ ਸੁਣੀ ਹੈ, ਮੈਂ ਕਦੇ ਆਪਣੇ ਮਾਪਿਆਂ ਦੀ ਸਹੁੰ ਨਹੀਂ ਚੁੱਕੀ, ਜਾਣ ਬੁੱਝ ਕੇ, ਜਾਂ ਉਹਨਾਂ ਦਾ ਹਵਾਲਾ ਦਿੰਦੇ ਹੋਏ ।

ਬੁਖਾਰੀ: 6647, ਸਹੀਹ ਮੁਸਲਿਮ: 1646

ਸੱਯਦ ਕੁਤੈਲਾਹ ਬਿਨਤ ਸਫੀਯਾਹ ਬਿਆਨ ਕਰਦੀ ਹੈ ਕਿ ਇੱਕ ਯਹੂਦੀ ਨੇ ਨਬੀ (ﷺ)
ਨੂੰ ਕਿਹਾ:
ਤੁਸੀਂ ਲੋਕ ਅੱਲ੍ਹਾ ਨੂੰ ਛੱਡ ਕੇ ਕਿਸੇ ਹੋਰ ਨੂੰ ਪੁਕਾਰਦੇ ਹੋ ਅਤੇ ਸ਼ਿਰਕ ਕਰਦੇ ਹੋ, ਤੁਸੀਂ ਕਹਿੰਦੇ ਹੋ: ਜੋ ਅੱਲ੍ਹਾ ਨੇ ਚਾਹਿਆ ਅਤੇ ਜੋ ਤੁਸੀਂ ਚਾਹੁੰਦੇ ਹੋ, ਤੁਸੀਂ ਕਾਬਾ ਦੀ ਕਸਮ ਕਹਿੰਦੇ ਹੋ!
ਤਾਂ ਨਬੀ (ﷺ) ਨੇ ਸਹਾਬਾ ਨੂੰ ਇਹ ਕਹਿਣ ਦਾ ਹੁਕਮ ਦਿੱਤਾ: ਕਿ ਜਦ ਕਸਮ ਖਾਣ ਦਾ ਇਰਾਦਾ ਹੋਵੇ ਤਾਂ ਇਹ ਕਹੋ ਕਿ, ਕਾਬਾ ਦੇ ਰੱਬ ਦੀ ਕਸਮ ! ਉਸ ਤੋਂ ਬਾਅਦ ਸਹਾਬਾ ਇਸ ਤਰ੍ਹਾਂ ਕਹਿੰਦੇ ਸਨ, " ਜੋ ਅੱਲ੍ਹਾ ਨੇ ਚਾਹਿਆ, ਫਿਰ ਤੁਸੀਂ ਚਾਹਿਆ।"
(ਮੁਸਨਦ ਅਹਿਮਦ : 371/6, ਸੁਨਨ ਨਸਾਈ : 3773, ਸਨਦ ਹਸਨ)

ਅਮਾਨਤ ਭਰੋਸੇ ਦੀ ਕਿਸਮ ਦੀ ਸਖਤ ਮਨਾਹੀ ਕੀਤੀ ਗਈ ਹੈ.
ਸਯੀਦੀਨਾ ਬੁਰਾਇਦਾ ਬਿਆਨ ਕਰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ:
"ਜੋ ਕੋਈ ਵੀ ਅਮਾਨਤ ਦੀ ਸੌਂਹ ਖਾਂਦਾ ਹੈ, ਉਹ ਸਾਡੇ ਵਿੱਚੋਂ ਨਹੀਂ ਹੈ"
(ਮੁਸਨਦ ਅਹਿਮਦ: 352/5, ਸੁਨਨ ਅਬੀ ਦਾਊਦ: 3253, ਸਨਦ ਸਹੀ)
ਇਸਨੂੰ ਇਮਾਮ ਇਬਨੇ ਹਿੱਬਾਨ (4363), ਨੇ ਸਹੀ ਕਿਹਾ, ਇਮਾਮ ਹਾਕਿਮ (298/4) ਦੁਆਰਾ ਸਹੀ ਕਿਹਾ ਗਿਆ ਅਤੇ ਹਾਫ਼ਿਜ਼ ਜੱਹਬੀ ਨੇ ਸਹੀ ਕਿਹਾ।

ਅਮਾਨਤ ਅੱਲ੍ਹਾ ਦੀ ਸਿਫ਼ਾਤ ਨਹੀਂ ਹੈ, ਪਰ ਇੱਕ ਮੱਖਲੂਕ ਹੈ
ਇਸ ਲਈ ਸਾਬਿਤ ਹੁੰਦਾ ਹੈ ਕਿ ਮੱਖਲੂਕ ਦੀ ਕਸਮ ਮਨਾ ਹੈ।

ਸਯਦਨਾ ਅਬੂ ਹੁਰੈਰ ਬਿਆਨ ਕਰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ:
ਅਤੇ ਜੋ ਕੋਈ ਲਾਤ ਅਤੇ ਉੱਜਾ ਦੀ ਸਹੁੰ ਖਾਂਦਾ ਹੈ, ਤਾਂ ਉਸਨੂੰ “ਲਾ-ਇਲਾਹਾ-ਇੱਲ-ਲੱਲ-ਲਾਹ” ਪੜ੍ਹਨਾ ਚਾਹੀਦਾ ਹੈ।
ਬੁਖਾਰੀ: 4860, ਮੁਸਲਿਮ: 1647

ਹਾਫਿਜ਼ ਇਬਨੇ ਕਸੀਰ 774 ਫ਼ਰਮਾਉਂਦੇ ਹਨ:
ਕਿਉਂਕਿ ਜਾਹੀਲੀਅਤ (ਅਗਿਆਨਤਾ) ਦੇ ਸਮੇਂ ਵਿੱਚ ਅਜਿਹੀਆਂ ਕਸਮਾਂ ਦੀ ਇੱਕ ਆਦਤ ਬਣ ਗਈ ਸੀ, ਇਸ ਲਈ ਕਿਹਾ ਗਿਆ ਹੈ ਕਿ ਜੇ ਆਦਤਨ ਇਹ ਜ਼ੁਬਾਨ ਤੋਂ ਨਿਕਲ ਜਾਵੇ ਤਾਂ "ਲਾ-ਇਲਾਹਾ-ਇੱਲ-ਲੱਲ-ਲਾਹ" ਪੜ੍ਹੋ।
(ਤਫਸੀਰ ਇਬਨੇ ਕਸੀਰ: 30/4)

ਹਾਫਿਜ਼ ਜੱਹਬੀ ਫ਼ਰਮਾਉਂਦੇ ਹਨ:
ਅਤੇ ਕੁਝ ਸਹਾਬਾ ਨਵੇਂ ਨਵੇਂ ਮੁਸਲਮਾਨ ਹੋਏ ਸੀ (ਇਸ ਲਈ ਪਹਿਲਾਂ ਜੋ ਉਹ ਕਸਮਾਂ ਖਾਂਦੇ ਸਨ, ਉਹਨਾਂ ਦੀ ਆਦਤ ਬਣ ਚੁੱਕੀ ਸੀ), ਤਾਂ ਕਦੇ-ਕਦਾਈਂ ਉਹਨਾਂ ਦੀ ਜ਼ੁਬਾਨ ਤੋਂ ਇਹੋ ਜਿਹੀ ਕਿਸਮ ਨਿਕਲ ਜਾਂਦੀ ਸੀ,
ਇਸ ਲਈ ਨਬੀ (ﷺ) ਨੇ ਫ਼ਰਮਾਇਆ ਜਦੋ ਹੀ "ਲਾ-ਇਲਾਹਾ-ਇੱਲ-ਲੱਲ-ਲਾਹ" ਪੜ੍ਹੋ ਕਿਉਂਕਿ ਇਹ ਜ਼ੁਬਾਨ ਤੋਂ ਹੋਈ ਗਲਤੀ ਦਾ ਕੱਫ਼ਾਰਾ ਬਣ ਜਾਵੇਗਾ
(ਅਲ-ਕਬੀਰ, ਪੰਨਾ 101)

ਅੱਲਾਮਾ ਸਿੰਦੀ ਹਨਫੀ ਲਿਖਦੇ ਹਨ:
ਇਸ ਦਾ ਅਰਥ ਹੈ ਉਹ ਸਹੁੰ, ਜੋ ਬਿਨਾਂ ਇਰਾਦੇ ਦੇ ਮੂੰਹੋਂ ਨਿਕਲਦੀ ਹੈ, ਜਿਵੇਂ ਕਿ ਉਹ ਲੋਕ ਨਵੇਂ ਮੁਸਲਮਾਨ ਸਨ, ਇਸ ਲਈ ਉਨ੍ਹਾਂ ਨੂੰ ਅਜਿਹੀ ਸੂਰਤ ਵਿੱਚ ਤੁਰੰਤ "ਲਾ-ਇਲਾਹਾ-ਇੱਲ-ਲੱਲ-ਲਾਹ" ਪੜ੍ਹਨ ਦਾ ਹੁਕਮ ਦਿੱਤਾ ਗਿਆ, ਇਹ ਬੁਤਾਂ ਦੀ ਉਸ ਤਾਜੀਮ ਦਾ ਕੱਫ਼ਾਰਾ ਹੈ, ਜੋ ਬਿਨਾਂ ਕਿਸੇ ਇਰਾਦੇ ਦੇ ਮੂੰਹੋਂ ਨਿਕਲਿਆ,
ਅਤੇ ਇਸ ਨਾਲ ਅੱਲ੍ਹਾ ਦੀ ਤਾਜੀਮ ਦਾ ਇਕਰਾਰ ਹੋ ਜਾਵੇਗਾ, ਜੋ ਪਹਿਲਾਂ ਨਹੀਂ ਹੋ ਸਕਿਆ, ਪਰ ਜਾਣ ਬੁੱਝ ਕੇ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਦੀ ਕਸਮ ਖਾਣ ਦਾ ਮਾਮਲਾ ਤਾਂ ਇਹ ਕੁਫ਼ਰ ਹੈ, ਇਸ ਤੋਂ ਅੱਲ੍ਹਾ ਸਾਨੂੰ ਸੁਰੱਖਿਅਤ ਰੱਖੇ।
(ਹਾਸ਼ੀਆ ਸਿੰਦੀ ਸੁਨਨ ਨਸਾਈ: 645/1)

ਸਾਦ ਬਿਨ ਉਬੈਦਉੱਲ੍ਹਾ ਫ਼ਰਮਾਉਂਦੇ ਹਨ:
ਮੈਂ ਅਤੇ ਕੰਦਾਹ ਕਬੀਲੇ ਦਾ ਇੱਕ ਵਿਅਕਤੀ, ਸਯਿਦਨਾ ਅਬਦੁੱਲਾ ਬਿਨ ਉਮਰ, ਦੀ ਮਹਿਫ਼ਲ ਵਿੱਚ ਸੀ। ਮੈਂ ਉੱਥੋਂ ਉੱਠ ਕੇ ਸਈਦ ਬਿਨ ਮੁਸਯਬ ਦੀ ਮਹਿਫ਼ਲ ਵਿੱਚ

ਆਇਆ। ਇਸੇ ਦੌਰਾਨ ਕੰਦੀ ਵੀ ਆ ਗਿਆ, ਉਹ ਡਰਿਆ ਹੋਇਆ ਸੀ ਅਤੇ ਉਸਨੇ ਕਿਹਾ: ਅਬਦੁੱਲਾ ਬਿਨ ਉਮਰ ਕੋਲ ਇੱਕ ਆਦਮੀ ਆਇਆ ਜਿਸਨੇ ਕਿਹਾ, "ਮੈਂ ਕਾਬਾ ਦੀ ਸੌਂਹ ਖਾਂਦਾ ਹਾਂ।"ਤਾਂ ਇਬਨੇ ਉਮਰ ਨੇ  ਕਿਹਾ, "ਕਾਬਾ ਦੀ ਨਹੀਂ, ਪਰ ਕਾਬਾ ਦੇ ਰੱਬ ਦੀ ਸੌਂਹ ਕਰੋ." (ਇੱਕ ਵਾਰ) ਸਯਦਨਾ ਉਮਰ ਬਿਨ ਖੱਤਾਬ ਨੇ ਆਪਣੇ ਪਿਤਾ ਦੀ ਸਹੁੰ ਖਾਧੀ ਤਾਂ ਨਬੀ (ﷺ) ਨੇ ਉਹਨਾਂ ਨੂੰ ਕਿਹਾ: ਆਪਣੇ ਪਿਤਾ ਦੀ ਸਹੁੰ ਨਾ ਖਾਓ, ਕਿਉਂਕਿ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਸਹੁੰ ਖਾਣੀ ਸ਼ਿਰਕ ਹੈ.
(ਮੁਸਨਦ ਅਲ-ਇਮਾਮ ਅਹਿਮਦ: 87/2, 125, ਬੇਹਾਕੀ ਸੁਨਨ ਅਲ-ਕੁਬਰਾ: 29/10)

ਇਮਾਮ ਤਿਰਮਿਜ਼ੀ ਫ਼ਰਮਾਉਂਦੇ ਹਨ:
ਸੱਯਦਨਾ ਅਬੂ ਹੁਰੈਰਾ ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ
: ਜੋ ਲਾਤ ਅਤੇ ਉੱਜਾ ਦੀ ਸਹੁੰ ਖਾ ਬੈਠੇ, ਤਾਂ ਉਹ ਤੁਰੰਤ  “ਲਾ-ਇਲਾਹਾ-ਇੱਲ-ਲੱਲ-ਲਾਹ” ਪੜ੍ਹੇ । ਨਾਲ ਹੀ, ਨਬੀ (ﷺ) ਨੇ ਕਿਹਾ ਕਿ ਰਿਆਕਾਰੀ ਸ਼ਿਰਕ ਹੈ.
ਇਨ੍ਹਾਂ ਦੋਹਾਂ ਹਦੀਸਾਂ ਦਾ ਅਰਥ ਇੱਕੋ ਹੈ।
(ਸੁਨਨ ਅਲ-ਤਿਰਮਿਜੀ, ਹਦੀਸ: 1535)

ਕਾਸਿਮ ਬਿਨ ਮੁਹੰਮਦ ਨੇ ਫ਼ਰਮਾਇਆ
ਤਾਗੂਤ ਅਤੇ ਆਪਣੇ ਪੁਰਖਿਆਂ ਦੀ ਸਹੁੰ ਨਾ ਖਾਓ।
(ਮੁਸੱਨਫ਼ ਇਬਨੇ ਅਬੀ ਸ਼ੇਬਾਹ: 12285, ਸਨਦ ਸਹੀ)

ਇਮਾਮ ਤਹਾਵੀ ਨੇ ਫ਼ਰਮਾਇਆ
ਮਤਲਬ ਇਹ ਹੈ ਕਿ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਦੀ ਸਹੁੰ ਖਾਣੀ ਜਾਇਜ਼ ਨਹੀਂ ਹੈ। ਜਿਹੜਾ ਵਿਅਕਤੀ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਦੀ ਸੌਂਹ ਖਾਂਦਾ ਹੈ, ਉਹ ਉਸ ਨੂੰ ਅੱਲ੍ਹਾ ਨਾਲ ਸੌਂਹ ਖਾਣ ਵਿੱਚ ਸ਼ਰੀਕ ਬਣਾਉਂਦਾ ਹੈ। ਇਸ ਲਈ ਭਾਵੇਂ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਦੀ ਸਹੁੰ ਖਾਣ ਵਾਲਾ ਵਿਅਕਤੀ ਸ਼ਿਰਕ ਕਰਦਾ ਹੈ,
ਪਰ ਇਹ ਉਹ ਸ਼ਿਰਕ ਨਹੀਂ ਹੈ। ਜੋ ਕਿ ਇੱਕ ਵਿਅਕਤੀ ਨੂੰ ਕਾਫ਼ਰ ਬਣਾ ਦਿੰਦਾ ਹੈ ਅਤੇ ਇਸਲਾਮ ਦੇ ਦਾਇਰੇ ਵਿੱਚੋਂ ਕੱਢ ਦਿੰਦਾ ਹੈ. (ਮੁਸ਼ਕਿਲ ਉਲ ਆਸਾਰ: 297/2)

ਇਸ ਦਾ ਮਤਲਬ ਹੈ ਕਿ ਜਿਹੜਾ ਵਿਅਕਤੀ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਸਹੁੰ ਖਾਂਦਾ ਹੈ ਉਹ ਸ਼ਿਰਕ ਅਸਗਰ ਦਾ ਦੋਸ਼ੀ ਹੈ, ਜੋ ਕਿ ਹਰਾਮ ਅਤੇ ਮਨਾਹੀ ਵਾਲਾ, ਕਬੀਰਾ ਗੁਨਾਹ ਹੈ
ਹੈ . ਇਹ ਕਿਸੇ ਵਿਅਕਤੀ ਨੂੰ ਇਸਲਾਮ ਤੋਂ ਬਾਹਰ ਨਹੀਂ ਕਰਦਾ, ਕਿਉਂਕਿ ਇਹ ਅਕੀਦੇ ਦਾ ਸ਼ਿਰਕ ਨਹੀਂ ਹੈ

ਅੱਲਾਮਾ ਇਬਨੇ ਅਲ-ਅਰਬੀ ਮਲਕੀ (543) ਫ਼ਰਮਾਉਂਦੇ ਹਨ:
ਇੱਥੇ ਅਮਲ ਦਾ ਕੁਫ਼ਰ ਅਤੇ ਸ਼ਿਰਕ ਮੁਰਾਦ ਹੈ, ਅਕੀਦੇ ਦਾ ਨਹੀਂ।
(ਅਲ-ਅਹਵਜ਼ੀ: 19/7)

ਅੱਲਾਮਾ ਇਬਨੇ ਕੁਦਾਮਾ (220) ਫ਼ਰਮਾਉਂਦੇ ਹਨ:
ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਸਹੁੰ ਚੁੱਕਣਾ ਗੁਨਾਹ ਹੈ ਅਤੇ ਨੇਕੀ ਗੁਨਾਹ ਨੂੰ ਮਿਟਾ ਦਿੰਦੀ ਹੈ।
ਰੱਬ ਦਾ ਫ਼ਰਮਾਨ ਹੈ
ਚੰਗੇ ਕੰਮ ਗੁਨਾਹ ਨੂੰ ਮਿਟਾ ਦਿੰਦੇ ਹਨ."
ਫ਼ਰਮਾਇਆ : ਜੇਕਰ ਕੋਈ ਗੁਨਾਹ ਹੋ ਜਾਵੇ, ਤਾਂ ਉਸ ਦੇ ਨਾਲ ਹੀ ਨੇਕੀ ਕਰੋ, ਗੁਨਾਹ ਮਿਟ ਜਾਵੇਗਾ." ਜਿਵੇਂ ਕਿ ਜਿਹੜਾ ਵਿਅਕਤੀ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਸਹੁੰ ਖਾਂਦਾ ਹੈ,ਉਹ ਉਸ ਨੂੰ ਅੱਲ੍ਹਾ ਦੀ ਤਾਜੀਮ ਵਿੱਚ ਸ਼ਰੀਕ ਕਰਦਾ ਹੈ ਇਸ ਲਈ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਦੀ ਕਸਮ ਖਾਣ ਨੂੰ ਸ਼ਿਰਕ ਕਿਹਾ ਜਾਂਦਾ ਹੈ। ਜੇਕਰ ਤੁਸੀਂ ਇੰਝ ਕਰ ਬੈਠੋ ਤਾਂ ਤੁਰੰਤ “ਲਾ ਇਲਾਹਾ ਇੱਲ-ਲੱਲ-ਲਾਹ” ਕਹੋ ਤਾਂ ਇਹ ਸ਼ਿਰਕ ਤੋਂ ਮੁਕਤੀ ਦਾ ਐਲਾਨ ਹੋ ਜਾਵੇਗਾ।
(ਅਲ-ਮੁਗਨੀ: 13/438)
ਸ਼ੇਖ ਅਲ-ਇਸਲਾਮ ਇਬਨੇ ਤੈਮੀਆ (728) ਫ਼ਰਮਾਉਂਦੇ ਹਨ:
ਅਹਿਲੇ ਇਲਮ ਨੇ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਸਹੁੰ ਖਾਣ , ਦੇ ਨਾ ਜਾਇਜ ਹੋਣ ਬਾਰੇ ਸਹਾਬਾ ਦੀ ਸਹਿਮਤੀ (ਇੱਜਮਾ) ਦਾ ਹਵਾਲਾ ਦਿੱਤਾ ਹੈ, ਬਲਕਿ ਇਹ ਸ਼ਿਰਕ ਹੈ।
(ਮਜਮੂਆ ਅਲ-ਫਤਾਵਾ: 290/1)

ਇਹ ਵੀ ਫ਼ਰਮਾਉਂਦੇ ਹਨ:
ਅਹਿਲੇ ਇਲਮ ਇਸ ਗੱਲ ਨਾਲ ਸਹਿਮਤ ਹਨ ਕਿ ਮੱਖਲੂਕ ਜਿਵੇਂ ਕਿ ਕਾਬਾ ਆਦਿ ਦੀ ਸਹੁੰ ਚੁੱਕਣ ਦੀ ਇਜਾਜ਼ਤ ਨਹੀਂ ਹੈ।"
(ਮਜਮੂਆ ਅਲ-ਫਤਾਵਾ: 398/3)

ਹਾਫਿਜ਼ ਇਬਨੇ ਅਬਦੁਲ ਬਰ (423) ਫ਼ਰਮਾਉਂਦੇ ਹਨ:
ਕੋਈ ਵੀ ਸੂਰਤ ਵਿਚ ਜਾਂ ਕਿਸੇ ਵੀ ਹਾਲਤ ਵਿਚ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਸਹੁੰ ਚੁੱਕਣੀ ਜਾਇਜ਼ ਨਹੀਂ ਹੈ, ਇਸ 'ਤੇ ਇੱਜਮਾ (ਸਰਬ-ਸੰਮਤੀ) ਹੈ।
(ਅਤ-ਤਹਹੀਦ: 336/4)

ਹਾਫਿਜ਼ ਇਬਨੇ ਹਜਰ (852) ਫ਼ਰਮਾਉਂਦੇ ਹਨ:
ਅਹਿਲੇ ਇਲਮ ਦਾ ਕਹਿਣਾ ਹੈ ਕਿ ਕਿਸੇ ਚੀਜ਼ ਦੀ ਸਹੁੰ ਚੁੱਕਣਾ ਉਸ ਦੀ ਤਾਜੀਮ (ਆਦਰ-ਸ਼ਰਧਾ) ਅਤੇ ਅਜਮਤ (ਸ਼ਾਨ) ਦਾ ਇਕਰਾਰ ਕਰਨਾ ਹੈ, ਅਤੇ ਸੱਚੀ ਸ਼ਾਨ ਕੇਵਲ ਅੱਲ੍ਹਾ ਦੀ ਹੈ, ਇਸ ਲਈ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਦੀ ਸਹੁੰ ਖਾਣ ਦੀ ਮਨਾਹੀ ਹੈ।
(ਫਤਹੁਲ-ਬਾਰੀ: 351/11)

ਇੱਕ ਦਿਹਾਤੀ ਵਾਸੀ (ਬੱਦੂ) ਨਬੀ (ﷺ) ਦੇ ਕੋਲ ਆਇਆ, ਅਤੇ ਇਸਲਾਮ ਦੇ ਮਾਮਲਿਆਂ ਬਾਰੇ ਪੁੱਛਿਆ।
ਨਬੀ (ﷺ) ਨੇ ਉਸਨੂੰ ਇਸ ਮਾਮਲੇ ਦੀ ਸੇਧ ਦਿੱਤੀ, ਫਿਰ ਉਸਨੇ ਕਿਹਾ: ਹੇ ਨਬੀ (ﷺ),ਮੈਂ ਨਾ ਇਸ ਤੋਂ ਵੱਧ ਕਰਾਂਗਾ, ਅਤੇ ਨਾ ਹੀ ਘੱਟ
ਤਾਂ ਨਬੀ (ﷺ) ਨੇ ਫ਼ਰਮਾਇਆ: ਜੇ ਇਹ ਸੱਚ ਬੋਲ ਰਿਹਾ ਹੈ, ਤਾਂ ਇਸਦੇ ਬਾਪ ਦੀ ਕਸਮ, ਇਹ ਕਾਮਯਾਬ ਹੋ ਗਿਆ।
ਮੁਸਲਿਮ: 11

ਸੱਯਦਨਾ ਅਬੂ ਹੁਰੈਰਾ ਤੋਂ ਰਵਾਇਤ ਹੈ ਕਿ ਇੱਕ ਵਿਅਕਤੀ ਨੇ ਕਿਹਾ: ਅੱਲ੍ਹਾ ਦੇ ਰਸੂਲ! ਸਵਾਬ ਦੇ ਲਿਹਾਜ ਤੋਂ ਕਿਹੜਾ ਸਦਕਾ ਵਧੀਆ ਹੈ?

ਤਾਂ ਨਬੀ (ﷺ) ਨੇ ਕਿਹਾ ਤੇਰੇ ਪਿਓ ਦੀ ਕਸਮ, ਕਿ ਤੁਹਾਨੂੰ ਇਸ ਗੱਲ ਤੋਂ ਜਾਣੂ ਕਰਵਾਇਆ ਜਾਂਦਾ ਹੈ, ਕਿ ਤੁਸੀਂ ਸਦਕਾ ਕਰੋ।
ਸਹੀ ਮੁਸਲਿਮ: 1032

ਇਸਲਾਮ ਦੇ ਕਿਸੇ ਵੀ ਦੌਰ ਵਿੱਚ ਜਾਣਬੁੱਝ ਕੇ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਦੀ ਸਹੁੰ ਖਾਣ ਦੀ ਇਜਾਜ਼ਤ ਨਹੀਂ ਸੀ,
ਹਾਲਾਂਕਿ, ਇਸਲਾਮ ਦੇ ਸ਼ੁਰੂ ਵਿੱਚ, ਜੇ ਕੋਈ ਇਰਾਦੇ ਤੋਂ ਬਿਨਾਂ ਕਿਸੇ ਦੀ ਸਹੁੰ ਖਾ ਲੈਂਦਾ, ਤਾਂ ਉਸ ਉੱਤੇ ਕੋਈ ਦੋਸ਼ ਨਹੀਂ ਸੀ,
ਬਾਅਦ ਵਿੱਚ ਬਿਨਾਂ ਇਰਾਦੇ ਤੋਂ ਸਹੁੰ ਖਾਣ ਦੀ ਵੀ ਮਨਾਹੀ ਕਰ ਦਿੱਤੀ ਗਈ। ਹੁਣ, ਜੇ ਕੋਈ ਬਿਨਾਂ ਇਰਾਦੇ ਤੋਂ, ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਦੀ ਸਹੁੰ ਖਾਵੇ, ਤਾਂ ਉਹ ਦੋਸ਼ੀ ਹੈ ਅਤੇ ਉਸਨੂੰ ਤੌਂਬਾ ਕਰਨੀ ਪਵੇਗੀ।
ਨਬੀ (ﷺ) ਦੁਆਰਾ ਮੱਖਲੂਕ ਦੀ ਸਹੁੰ ਚੁੱਕਣਾ,ਸ਼ੁਰੂਆਤ ਦੀਆਂ ਸਹੁੰਆਂ ਵਿੱਚੋਂ ਇੱਕ ਹੈ, ਜਿਸਤੋਂ ਬਾਅਦ ਵਿੱਚ ਮਨਾ ਕਰ ਦਿੱਤਾ ਗਿਆ।

## 4. ਤਾਵੀਜ਼  ਲਟਕਾਉਣਾ

ਹਜ਼ਰਤ ਉਕਬਾਹ ਬਿਨ ਆਮਿਰ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: ਜਿਸਨੇ ਤਾਵੀਜ਼ ਲਟਕਾਇਆ (ਬੰਨਿਆਂ) ਤਾਂ ਉਸਨੇ ਸ਼ਿਰਕ ਕੀਤਾ ਹੈ।"

(ਜਾਮੇ ਅਲ ਸਗੀਰ 11340)

ਕੜਾ,ਧਾਗਾ (ਭਾਵ ਤਾਅਵੀਜ਼) ਆਦਿ ਦੀ ਵਰਤੋਂ ਕਰਨਾ ਸ਼ਿਰਕ ਹੈ।

ਐ ਨਬੀ (ﷺ)  ! ਤੁਸੀਂ ਇਹਨਾਂ ਤੋਂ ਪੁੱਛੋ ਕਿ ਜੇਕਰ ਅੱਲਾਹ ਮੈਨੂੰ ਕੋਈ ਤਕਲੀਫ਼ ਦੇਣਾ ਚਾਹਵੇ ਤਾਂ ਕੀ ਇਹ (ਤੁਹਾਡੇ ਝੂਠੇ ਇਸ਼ਟ) ਉਸ ਤਕਲੀਫ਼ ਨੂੰ ਦੂਰ ਕਰ ਸਕਦੇ ਹਨ? ਜੇਕਰ ਅੱਲਾਹ ਮੇਰੇ ਉੱਤੇ ਕੋਈ ਮਿਹਰ ਕਰਨਾ ਚਾਹਵੇ ਤਾਂ ਕੀ ਇਹ ਉਸ ਦੀ ਮਿਹਰ ਨੂੰ ਰੋਕ ਸਕਦੇ ਹਨ?

39:38

ਹਜ਼ਰਤ ਉਕਬਾ ਬਿਨ ਆਮਿਰ (ਰਜ਼ੀ:) ਦੱਸਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਕਿ ਜਿਸ ਨੇ ਤਾਅਵੀਜ਼ ਲਟਕਾਇਆ ਤਾਂ ਅੱਲਾਹ ਉਸ ਦੀ ਮੁਰਾਦ ਨੂੰ ਕਦੇ ਪੂਰਾ ਨਾ ਕਰੇ ਅਤੇ ਜੋ ਸਿੱਪੀ ਆਦਿ ਲਟਕਾਉਂਦਾ ਹੈ ਉਸ ਨੂੰ ਕਦੇ ਆਰਾਮ ਨਾ ਦੇਵੇ।

(ਹਸਨ ਲੀ ਗ਼ੈਰੀਹਿ ਮੁਸਨਦ ਅਹਿਮਦ 17404,17422 ਸਹੀ ਇਬਨੇ ਹਿੱਬਾਨ 6086, ਮੁਸਤਦਰਕ ਅਲ ਹਾਕਿੰਮ 216,217)

(ਨੋਟ : ਇਸ ਹਦੀਸ ਵਿੱਚ ਤਮੀਮਾ ਅਤੇ ਵਦਾ ਦੀ ਮੁਜੱਮਤ ਬਿਆਨ ਕੀਤੀ ਗਈ ਹੈ ਕੋਈ ਵੀ ਚੀਜ ਓਹ ਲੋਹੇ ਦੀ ਹੋਵੇ ਜਾਂ ਪਿੱਤਲ ਦੀ ,ਸਿੱਪੀ ਜਾਂ ਮਣਕਾ ,ਜਾਂ ਥਾਗਾ ਓਸਨੂੰ ਗਲ ਵਿੱਚ ਲਟਕਾਉਣਾ ,ਗੁੱਟ ਜਾਂ ਡੋਲੈ ,ਉਂਗਲੀ ਜਾਂ ਪੈਰ ਦੇ ਗਿੱਟੇ ਤੇ ਬੰਨਣਾ ,ਇਸ ਨੀਯਤ ਨਾਲ ਕੇ ਇਸਦੀ ਵਜਾਹ ਨਾਲ ਆਰਾਮ ਆ ਜਾਵੇਗਾ ,ਸਖਤ ਮਨਾ ਹੈ ਬਲਕੇ ਸ਼ਿਰਕ  ਹੈ)

ਇੱਕ ਰਿਵਾਇਤ ਵਿੱਚ ਹੈ ਕਿ ਜਿਸ ਨੇ ਤਾਅਵੀਜ਼ ਲਟਕਾਇਆ ਉਸ ਨੇ ਸ਼ਿਰਕ ਕੀਤਾ
ਇਸਨਾਦ ਹਸਨ
(ਮੁਸਨਦ ਅਹਿਮਦ 17422 , ਮੁਸਤਦਰਕ ਅਲ ਹਾਕਿਮ 7513 , ਅਸ ਸਹੀਹਾ ਸੇਖ ਅਲਬਾਨੀ 492 )

ਹਜ਼ਰਤ ਹੁਜ਼ੈਫ਼ਾ (ਰਜ਼ੀ:) ਇੱਕ ਵਾਰ ਕਿਸੇ ਮਰੀਜ ਦੀ ਅਯਾਦਤ (ਹਾਲ ਪੁੱਛਣ) ਲਈ ਗਏ । ਤਾਂ ਹੁਜ਼ੈਫ਼ਾ (ਰਜ਼ੀ:) ਨੇ ਇੱਕ ਤਵੀਜ ਜਾਂ ਚਮੜੇ ਦਾ ਇੱਕ ਤਸਮਾ ਉਸਦੇ ਗਲੇ ਵਿੱਚ ਲਟਕਦਾ ਦੇਖਿਆ, ਅਤੇ ਤੁਰੰਤ ਇਸਨੂੰ ਉਸਦੇ (ਗਲ੍ਹ ਵਿੱਚੋਂ) ਤੋੜ ਦਿੱਤਾ, ਅਤੇ ਇਹ ਆਇਤ ਪੜ੍ਹੀ:

ਭਾਵ “ਅਤੇ ਵਧੇਰੇ ਲੋਕ ਅਜਿਹੇ ਹਨ ਜਿਹੜੇ ਅੱਲਾਹ ਨੂੰ ਮੰਨਦੇ ਹਨ ਪਰ ਉਸ ਦੇ ਨਾਲ ਦੂਜਿਆਂ ਨੂੰ ਸ਼ਰੀਕ ਵੀ ਠਹਿਰਾਉਂਦੇ ਹਨ।
12:106

ਅਤੇ ਇੱਕ ਰਵਾਇਤ ਵਿੱਚ ਹੈ ਕਿ ਹਜ਼ਰਤ ਹੁਜ਼ੈਫ਼ਾ (ਰਜ਼ੀ:) ਨੇ ਉਸਨੂੰ ਕਿਹਾ: ਜੇ ਤੂੰ ਇਸੇ ਹਾਲਤ ਵਿੱਚ ਮਰ ਜਾਂਦਾ (ਭਾਵ ਤਵੀਜ ਦੇ ਨਾਲ), ਤਾਂ ਮੈਂ ਤੇਰੇ ਜਨਾਜੇ ਦੀ ਨਮਾਜ ਨਾ ਪੜ੍ਹਦਾ।

[ਹਦੀਸ ਸਹੀਹ ਹੈ, ਇਬਨੇ ਕਸੀਰ ਦੁਆਰਾ ਬਿਆਨ ਕੀਤਾ ਗਿਆ ਹੈ (ਅਤੇ ਇਬਨੇ ਅਬੀ ਹਾਤਿਮ ਨੇ ਆਪਣੀ ਤਫਸੀਰ: 7/2208, ਅਤ –ਤਿਰਮਿਜੀ 1535 , ਅਬੂ ਦਾਊਦ 3251, ਇਬਨੇ ਹਿੱਬਾਨ 10/200, ਹਾਕਿਮ 1/65 , ਮੁਸਨਦ ਅਬੀ ਅਵਾਨਾਹ 4/44, ਮੁਸਨਦ ਅਤ-ਤਯਾਲਸੀ 1896, ਅਹਿਮਦ 2/34, ਮੁਸੱਨਫ ਅਬਦੁਰ ਰੱਜ਼ਾਕ 15926 ]

ਅਤੇ ਇੱਕ ਰਵਾਇਤ ਵਿੱਚ ਹੈ ਕਿ ਹਜ਼ਰਤ ਹੁਜ਼ੈਫ਼ਾ (ਰਜ਼ੀ) ਇੱਕ ਵਾਰ ਕਿਸੇ ਮਰੀਜ ਦੀ ਅਯਾਦਤ (ਹਾਲ ਪੁੱਛਣ) ਲਈ ਗਏ ਅਤੇ ਉਸਦੀ ਬਾਂਹ ਵਿੱਚ ਇੱਕ ਧਾਗਾ ਬੰਨਿਆ ਹੋਇਆ ਸੀ। ਤਾਂ ਹਜ਼ਰਤ ਹੁਜ਼ੈਫ਼ਾ (ਰਜ਼ੀ:) ਨੇ ਕਿਹਾ ਇਹ ਕੀ ਹੈ ?
ਉਸਨੇ ਕਿਹਾ: ਇੱਕ ਧਾਗਾ ਰੁਕੀਆ ਕੀਤਾ ਹੋਇਆ (ਜਿਸ ਉੱਪਰ ਦਮ ਕੀਤਾ ਹੋਇਆ ਹੈ)
ਫਿਰ ਹਜ਼ਰਤ ਹੁਜ਼ੈਫ਼ਾ (ਰਜ਼ੀ) ਨੇ ਇਸਨੂੰ ਕੱਟ ਦਿੱਤਾ ਅਤੇ ਕਿਹਾ: ਜੇ ਤੁਸੀਂ ਇਸੇ ਤਰਾਂ ਮਰ ਗਏ ਹੁੰਦੇ, ਮੈਂ ਤੁਹਾਡੇ ਲਈ ਨਮਾਜ ਏ ਜਨਾਜ਼ਾ ਅਦਾ ਨਾ ਕਰਦਾ
[ਹਸਨ ਮੁਸੱਨਫ ਇਬਨੇ ਅਬੀ ਸ਼ੇਅਬਾਹ 23463]

ਅਬੂ ਬਸ਼ੀਰ ਅਨਸਾਰੀ (ਰਜ਼ੀ:) ਦੱਸਦੇ ਹਨ ਕਿ ਉਹ ਇੱਕ ਸਫ਼ਰ ਵਿੱਚ ਨਬੀ (ﷺ) ਦੇ ਸੰਗੀ ਸਨ, ਆਪ ਨੇ ਇੱਕ ਵਿਅਕਤੀ ਨੂੰ ਐਲਾਨ ਕਰਨ ਲਈ ਭੇਜਿਆ ਕਿ ਕਿਸੇ ਦੇ ਊਂਠ ਦੀ ਗਰਦਨ ਵਿੱਚ (ਬੁਰੀ ਨਜ਼ਰ ਤੋਂ ਬਚਾਉਣ ਲਈ) ਕੋਈ ਹਾਰ (ਤੰਦ[1]-ਤਾਂਤ-ਰੱਸੀ) ਆਦਿ ਨਾ ਰਹੇ, ਜੇ ਹੋਵੇ ਤਾਂ ਕੱਟ ਦਿੱਤੀ ਜਾਵੇ।
(ਬੁਖ਼ਾਰੀ 3005 ਤੇ ਮੁਸਲਿਮ 2115 )

[1.ਜਾਹਿਲੀਅਤ ਦੇ ਦੌਰ ਦੀ ਇੱਕ ਰਸਮ ਸੀ ਕਿ ਜਦ ਤੀਰ ਕਮਾਨ ਦੀ ਤੰਦ (ਤੀਰ ਸੁੱਟਣ ਲਈ ਖਿੱਚੀ ਜਾਣ ਵਾਲੀ ਤਾਰ) ਪੁਰਾਣੀ ਹੋ ਜਾਂਦੀ ਤਾਂ ਉਸਨੂੰ ਜਾਨਵਰ ਦੇ ਗਲੇ ਵਿੱਚ ਪਾ ਦਿੰਦੇ,ਉਸਨੂੰ ਬੁਰੀ ਨਜਰ ਤੋਂ ਬਚਾਉਣ ਲਈ]

ਹਜ਼ਰਤ ਅਬਦੁੱਲਾਹ ਇਬਨੇ ਮਸਊਦ (ਰਜ਼ੀ) ਆਖਦੇ ਹਨ ਕਿ ਮੈ ਸੁਣਿਆ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ
1. ਰੁਕੀਆ[1] (ਗੈਰ ਸ਼ਰਈ ਦਮ, ਝਾੜ-ਫੂਕ, ਜਾਦੂ-ਮੰਤਰ)
2. ਤਮੀਮਾ (ਤਾਅਵੀਜ਼-ਗੰਢੇ, ਕੜਾ, ਧਾਗਾ, ਸਿੱਪੀ, ਮੋਤੀ, ਮਣਕਾ ਆਦਿ ਸਰੀਰ ਦੇ ਕਿਸੇ ਅੰਗ ਉੱਤੇ ਬੰਨਣਾ)

ਤਿਵਾਲਾ (ਜਾਦੂ) (ਪਤੀ-ਪਤਨੀ ਵਿੱਚ ਮੁਹੱਬਤ ਪੈਦਾ ਕਰਨ ਲਈ ਕੀਤੀ ਜਾਦੂਗਰੀ) ਆਦਿ ਸਭ ਕੁੱਝ ਸ਼ਿਰਕ ਹਨ।
(ਇਸਨਾਦ ਸਹੀ ਅਬੂ-ਦਾਊਦ 3883 , ਇਬਨੇ ਮਾਜਾ 3530 ਸ਼ੇਖ ਅਲਬਾਨੀ ਨੇ ਸਹੀ ਕਿਹਾ ਹੈ ਅਸ ਸਹੀਹਾ 331)।

[1. ਰੁਕੀਆ (ਦਮ ਕਰਨਾ)
1.ਇਹ ਸ਼ਰਈ (ਜਿਸ ਦੀ ਸ਼ਰੀਅਤ ਵਿੱਚ ਇਜਾਜਤ ਹੈ) [ਇਸ ਵਿੱਚ ਉਹ ਤਰੀਕੇ ਅਤੇ ਅਮਲ ਹੁੰਦੇ ਹਨ ਜੋ ਕੁਰਆਨ ਅਤੇ ਹਦੀਸ ਵਿੱਚ ਆਏ ਹਨ ਜਿਵੇਂ ਕਿ ਫ਼ਲਕ ਅਤੇ ਨਾਸ ਦੋਵੇਂ ਕੁਰਆਨੀ ਸੂਰਤਾਂ ਅਤੇ ਨਬੀ (ﷺ) () ਦੁਆਰਾ ਸਿਖਾਈਆਂ ਗਈਆਂ
ਦੁਆਵਾਂ ਆਦਿ ਖੁਦ ਪੜ੍ਹ ਕੇ ਆਪਣੇ ਆਪ ਜਾਂ ਆਪਣੇ ਛੋਟੇ ਬੱਚਿਆਂ ਤੇ ਦਮ ਕਰਨਾ] ਅਤੇ
2. ਗੈਰ ਸ਼ਰਈ (ਜਿਸ ਦੀ ਸ਼ਰੀਅਤ ਵਿੱਚ ਇਜਾਜਤ ਨਹੀਂ ਹੈ) [ਜਿਵੇਂ ਕਿ ਅਜਿਹੇ ਸ਼ਬਦ, ਤਾਵੀਜ, ਅਤੇ ਅਮਲ ਨਾਲ ਦਮ ਕਰਨਾ ਜਿਸਦੇ ਵਿੱਚ ਕੁਫ਼ਰ ਅਤੇ ਸ਼ਿਰਕ ਦੀ ਮਿਲਾਵਟ ਹੋਵੇ, ਅਜਿਹਾ ਗੈਰ ਸ਼ਰਈ ਦਮ ਕਰਨ ਵਾਲੇ ਲੋਕ ਜਾਦੂਗਰ ਜਾਂ ਸੌਂਕਤੇ-ਬਾਜ (ਧੋਖੇਬਾਜ) ਹੁੰਦੇ ,ਅਤੇ ਇਹ ਅਕਸਰ ਜਿੰਨਾਂ ਅਤੇ ਸ਼ੈਤਾਨਾਂ ਨੂੰ ਖੁੱਸ਼ ਕਰਨ ਲਈ ਕਈ ਤਰ੍ਹਾਂ ਦੇ ਗੰਦੇ,ਘਟੀਆ ਅਤੇ ਸ਼ੈਤਾਨੀ ਅਮਲ ਕਰਦੇ ਅਤੇ ਜਿਹਨਾਂ ਦੇ ਇਲਾਜ ਦਾ ਦਾਆਵਾ ਕਰਦੇ ਹਨ ਉਹਨਾਂ ਤੋਂ ਵੀ ਕਰਵਾਉਂਦੇ ਹਨ]

[ਬੁਰੀ ਨਜਰ ਜਾਂ ਬਿਮਾਰੀ ਨੂੰ ਦੂਰ ਕਰਨ ਲਈ ਜਾਂ ਬਿਮਾਰੀ ਤੋਂ ਬਚਣ ਲਈ ਗਰਦਨ ਵਿੱਚ ਲਟਕਾਈ ਗਈ ਤਾਵੀਜ,ਧਾਗਾ,ਤਾਂਤ, ਤੰਦ ਆਦਿ]

ਹਜ਼ਰਤ ਅਬਦੁੱਲਾਹ ਇਬਨੇ ਮਸਊਦ (ਰਜ਼ੀ:) ਆਖਦੇ ਹਨ ਕਿ ਮੈ ਸੁਣਿਆ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਝਾੜ-ਫੂਕ, ਤਾਅਵੀਜ਼-ਗੰਢੇ , ਜਾਦੂ (ਮੁਹੱਬਤ ਪੈਦਾ ਕਰਨ ਲਈ ਜਾਦੂਗਰੀ) ਆਦਿ ਸਭ ਕੁੱਝ ਸ਼ਿਰਕ ਹਨ।

(ਇਸਨਾਦ ਸਹੀ  ਅਬੂ-ਦਾਊਦ 3883 , ਇਬਨੇ ਮਾਜਾ 3530 ਸ਼ੇਖ ਅਲਬਾਨੀ ਨੇ ਸਹੀ ਕਿਹਾ ਹੈ ਅਸ ਸਹੀਹਾ 331)।

[ਪੂਰੀ ਹਦੀਸ ਇਸ ਤਰਾਂ ਹੈ ਅਬਦੁੱਲਾ ਇਬਨੇ ਮਸਊਦ (ਰ.ਜ) ਨੇ ਕਿਹਾ:
ਅਬਦੁੱਲਾ ਇਬਨੇ ਮਸਊਦ ਦੀ ਪਤਨੀ ਜ਼ੈਨਬ ਨੇ ਦੱਸਿਆ ਕਿ ਅਬਦੁੱਲਾ ਨੇ ਕਿਹਾ: ਮੈਂ ਅੱਲ੍ਹਾ ਦੇ ਨਬੀ (ﷺ) (ਸ) ਨੂੰ ਇਹ ਕਹਿੰਦੇ ਸੁਣਿਆ: ਝਾੜ-ਫੂਕ (ਜਾਦੂ-ਮੰਤਰ),ਤਾਵੀਜ  ਅਤੇ ਤਿਵਾਲਾ (ਪਿਆਰ-ਪਦਾਰਥ) ਸਭ ਸ਼ਿਰਕ ਹਨ।
ਮੈਂ (ਪਤਨੀ ਜ਼ੈਨਬ ਨੇ) ਪੁੱਛਿਆ: ਤੁਸੀਂ ਅਜਿਹਾ ਕਿਉਂ ਕਹਿੰਦੇ ਹੋ? ਮੈਂ ਅੱਲ੍ਹਾ ਦੀ ਸੌਂਹ ਖਾਂਦੀ ਹਾਂ, ਜਦੋਂ ਮੇਰੀ ਅੱਖ ਦਰਦ ਦੀ ਸਿੱਦਤ ਨਾਲ ਡਿਗਦੀ ਜਾਂਦੀ ਸੀ, ਮੈਂ ਉਸ ਯਹੂਦੀ ਔਰਤ ਕੋਲ ਦਮ ਕਰਵਾਉਣ ਜਾਂਦੀ ਸੀ, । ਜਦੋਂ ਉਸਨੇ ਮੇਰੇ 'ਤੇ ਦਮ ਕੀਤਾ,ਤਾ ਇਹ (ਅੱਖ ਦਾ ਦਰਦ) ਸ਼ਾਂਤ ਹੋ ਗਿਆ।
ਅਬਦੁੱਲਾ ਨੇ ਕਿਹਾ: ਇਹ ਸਿਰਫ ਸ਼ੈਤਾਨ ਦਾ ਕੰਮ ਸੀ ਜੋ ਇਸਨੂੰ (ਅੱਖ ਨੂੰ ) ਆਪਣੇ ਹੱਥ ਨਾਲ (ਛੂੰਹਦਾ ਸੀ), ਅਤੇ ਜਦੋਂ ਉਸਨੇ ਇਸ 'ਤੇ ਦਮ ਕੀਤਾ ਤਾਂ ਉਹ (ਸ਼ੈਤਾਨ) ਹਟ ਗਿਆ।[1] ਤੁਹਾਨੂੰ ਸਿਰਫ਼ ਇਹ ਕਹਿਣ ਦੀ ਲੋੜ ਹੈ ਜਿਵੇਂ ਕਿ ਅੱਲ੍ਹਾ ਦੇ ਨਬੀ (ﷺ) ਨੇ ਕਿਹਾ ਸੀ: ਹੇ ਮਨੁੱਖਾਂ ਦੇ ਰੱਬ, ਬਿਮਾਰੀ ਨੂੰ ਦੂਰ ਕਰੋ, ਅਤੇ ਸ਼ਿਫ਼ਾ ਦੇ । ਤੂੰ ਹੀ ਸ਼ਿਫ਼ਾ ਦੇਣ ਵਾਲਾ ਹੈਂ। ਅਜਿਹੀ ਸ਼ਿਫ਼ਾ ਜੋ ਕੋਈ ਰੋਗ ਨਹੀਂ ਛੱਡਦੀ ।
(ਸੁਨਨ ਅਬੂ ਦਾਊਦ 3883 ਸਹੀ ਅਲ ਅਲਬਾਨੀ)

(1.ਤਾਂ ਕੇ ਸ਼ੈਤਾਨ ਤੁਹਾਡਾ ਇਮਾਨ ਖਰਾਬ ਕਰ ਸਕੇ)

ਹਜ਼ਰਤ ਅਬਦੁੱਲਾਹ ਬਿਨ ਹਕੀਮ (ਰਜ਼ੀ) ਤੋਂ ਰਵਾਇਤ ਹੈ ਕਿ ਜਿਸ ਨੇ ਕੋਈ ਚੀਜ਼ ਲਟਕਾਈ ਤਾਂ ਉਸਨੂੰ ਉਸੇ ਦੇ ਹਵਾਲੇ ਕਰ ਦਿੱਤਾ ਜਾਵੇਗਾ।
(ਸ਼ੇਖ ਅਲਬਾਨੀ ਨੇ ਹਸਨ ਕਿਹਾ ਹੈ ਗਾਇਤ ਅਲ-ਮਰਾਮ 297)
(ਅਹਿਮਦ 18781,18786  ਤੇ ਤਿਰਮਿਜ਼ੀ 2072 )

ਅਹਿਮਦ ਬਿਨ ਰੁਵੈਫ਼ਾ (ਰਜ਼ੀ) ਬਿਆਨ ਕਰਦੇ ਹਨ ਕਿ ਮੈਨੂੰ ਨਬੀ (ﷺ) ਨੇ ਫ਼ਰਮਾਇਆ ਕਿ ਐ ਰੁਵੈਫ਼ਾ! ਸ਼ਾਇਦ ਕਿ ਤੁਸੀਂ ਇੱਕ ਲੰਮੇ ਸਮੇਂ ਲਈ ਜੀਵਿਤ ਰਹੋ।

ਸੋ ਤੁਸੀਂ ਲੋਕਾਂ ਨੂੰ ਇਹ ਦੱਸ ਦੇਣਾ ਕਿ ਜਿਸ ਨੇ ਆਪਣੀ ਦਾੜ੍ਹੀ ਵਿੱਚ ਗੰਢ ਬੰਨੀ ਜਾਂ ਤੰਦ ਗਰਦਨ ਵਿੱਚ ਲਟਕਾਈ ਜਾਂ ਗੋਬਰ ਜਾਂ ਹੱਡੀ ਨਾਲ ਇਸਤੰਜਾ ਕੀਤਾ ਤਾਂ ਨਬੀ (ﷺ) ਉਸ ਤੋਂ ਬਰੀ ਹਨ।

(ਇਸਨਾਦ ਸਹੀ ਅਬੂ-ਦਾਊਦ 36, ਨਸਾਈ 5067 , ਸ਼ੇਖ ਅਲਬਾਨੀ ਨੇ ਸਹੀ ਕਿਹਾ ਮਿਸ਼ਕਾਤ 351)

ਸਈਦ ਬਿਨ ਜ਼ੁਬੈਰ ਨੇ ਇੱਕ ਵਿਅਕਤੀ ਨੂੰ ਬੈਤੁਲਾਹ ਦਾ ਤਵਾਫ਼ ਕਰਦੇ ਦੇਖਿਆ ਜਿਸਨੇ ਆਪਣੇ ਗਲੇ ਵਿੱਚ ਮਣਕੇ ਪਾਏ ਹੋਏ ਸਨ ਤਾਂ ਸਈਦ ਬਿਨ ਜ਼ੁਬੈਰ ਨੇ ਇਸਨੂੰ ਕੱਟ ਦਿੱਤਾ।

[ਮੁਸੰਨਫ਼ ਇਬਨੇ ਅਬੀ ਸ਼ੇਬਾਹ 23473 ਸਹੀ ਸਨਦ ਨਾਲ ਹੈ ]

## 5. ਵਹਿਮ ਪਰਸਤੀ, ਬਦ-ਸ਼ਗਨੀ ਅਤੇ ਅੰਧ-ਵਿਸ਼ਵਾਸ

ਤੌਹੀਦ ਦੀਨ ਏ ਇਸਲਾਮ ਦਾ ਇੱਕ ਬੁਨਿਆਦੀ ਅਕੀਦਾ ਹੈ, ਇਹ ਅਕੀਦਾ ਇਨਸਾਨ ਦੇ ਦਿਲ ਵਿੱਚੋਂ ਇੱਕ ਅੱਲ੍ਹਾ ਤਾਅਲਾ ਦੇ ਡਰ ਅਤੇ ਖੌਫ਼ ਤੋਂ ਇਲਾਵਾ ਬਾਕੀ ਹਰ ਪ੍ਰਕਾਰ ਦੇ ਡਰ, ਖੌਫ਼ ਨੂੰ ਦੂਰ ਕਰ ਦਿੰਦਾ ਹੈ।

ਤੌਹੀਦ ਵਿਚ ਵਿਸ਼ਵਾਸ ਜਿੰਨਾ ਕਮਜ਼ੋਰ ਹੁੰਦਾ ਜਾਂਦਾ ਹੈ, ਮਨੁੱਖ ਓਨਾ ਹੀ ਜੀਵ-ਜੰਤੂਆਂ ਤੋਂ ਡਰਨ ਲੱਗ ਪੈਂਦਾ ਹੈ,

ਇੱਥੋਂ ਤੱਕ ਕਿ ਇਕ ਮੁਸ਼ਰਿਕ ਤਾਂ ਮਰੇ ਹੋਏ ਲੋਕਾਂ ਤੋਂ ,ਕਬਰਾਂ, ਕੋਠੜੀਆਂ ਅਤੇ ਰੁੱਖਾਂ ਆਦਿ ਤੋਂ ਡਰਨ ਲੱਗ ਜਾਂਦਾ ਹੈ, ਜਿਸ ਵਿਅਕਤੀ ਦਾ ਅਕੀਦਾ ਜਿੰਨਾਂ ਕਮਜ਼ੋਰ ਹੁੰਦਾ ਹੈ, ਉਸਦਾ ਭਰੋਸਾ ਅੱਲ੍ਹਾ ਵਿਚ ਉੱਨਾਂ ਹੀ ਘੱਟ ਹੁੰਦਾ ਹੈ। ਅਤੇ ਉਹ ਜੀਵਾਂ ਵਿਚ ਨਫ਼ਾ-ਨੁਕਸਾਨ ਲੱਭਣ ਲੱਗ ਪੈਂਦਾ ਹੈ

ਇਸ ਲਈ ਅੱਲ੍ਹਾ ਤਾਅਲਾ ਨੇ ਮੁਸ਼ਰਿਕਾਂ ਨੂੰ ਸੰਬੋਧਨ ਕਰਦੇ ਹੋਏ ਫ਼ਰਮਾਇਆ

(ਹੇ ਮੁਹੰਮਦ) ਮਨੁੱਖਾਂ ਨੂੰ ਕਹੋ, ਕੀ ਤੁਸੀਂ ਅੱਲ੍ਹਾ ਨੂੰ ਛੱਡ ਕੇ ਉਸ ਚੀਜ਼ ਦੀ ਇਬਾਦਤ ਕਰਦੇ ਹੋ ਜੋ ਤੁਹਾਡੇ ਲਈ ਕੋਈ ਨਫ਼ਾ ਜਾਂ ਨੁਕਸਾਨ ਪਹੁੰਚਾਉਣ ਦੀ ਸ਼ਕਤੀ ਨਹੀਂ ਰੱਖਦਾ ਪਰ ਇਹ ਅੱਲ੍ਹਾ ਹੈ ਜੋ ਸਭ ਕੁਝ ਸੁਣਨ ਵਾਲਾ, ਸਭ ਜਾਣਦਾ ਹੈ.

5:76

ਇਸ ਵਿੱਚ ਮੁਸ਼ਰਿਕਾਂ ਦੀ ਮੂਰਤੀ-ਪੂਜਾ ਦੇ ਵਿਰੁੱਧ ਇੱਕ ਦਲੀਲ ਹੈ ਕਿ ਤੁਸੀਂ ਮੂਰਤੀਆਂ ਦੀ ਪੂਜਾ ਇਸ ਲਈ ਕਰਦੇ ਹੋ ਕਿਉਂਕਿ ਤੁਸੀਂ ਉਨ੍ਹਾਂ ਤੋਂ ਲਾਭ ਦੀ ਉਮੀਦ ਰੱਖਦੇ ਹੋ ਜਾਂ ਨੁਕਸਾਨ ਤੋਂ ਡਰਦੇ ਹੋ।

ਅੰਧ-ਵਿਸ਼ਵਾਸ, ਵਹਿਮ ਪਰਸਤੀ , ਕਮਜ਼ੋਰ ਅਕੀਦੇ ਦੇ ਬਿੰਦੂਆਂ ਵਿੱਚੋਂ ਇੱਕ ਹੈ, ਜੋ ਇੱਕ ਵਿਅਕਤੀ ਨੂੰ ਸ਼ਿਰਕ ਵੱਲ ਲੈ ਜਾਂਦਾ ਹੈ, ਤੌਹੀਦ ਅਤੇ ਅੱਲ੍ਹਾ ਵਿੱਚ ਪੂਰਨ ਵਿਸ਼ਵਾਸ ਦੀ ਘਾਟ ਨੂੰ ਦਰਸਾਉਂਦਾ ਹੈ।

ਅੰਧਵਿਸ਼ਵਾਸੀ ਵਿਅਕਤੀ ਅੱਲ੍ਹਾ ਦੀ ਬਜਾਏ ਜੀਵਾਂ 'ਤੇ ਭਰੋਸਾ ਕਰਦਾ ਹੈ ਅਤੇ ਵਿਸ਼ਵਾਸ ਕਰਦਾ ਹੈ ਕਿ ਇਹ ਚੀਜ਼ ਮੈਨੂੰ ਨੁਕਸਾਨ ਤੋਂ ਬਚਾ ਸਕਦੀ ਹੈ ਜਾਂ ਮੈਨੂੰ ਲਾਭ ਪਹੁੰਚਾ ਸਕਦੀ ਹੈ।

ਆਮ ਦੇਖਣ ਵਿੱਚ ਆਉਂਦਾ ਹੈ ਕਿ ਬਨੇਰੇ ਤੇ ਤੌੜੀ ਨੂੰ ਉਲਟਾ ਕਰ  ਰੱਖਿਆ ਜਾਂਦਾ ਹੈ, ਕਾਰ ਦੇ ਨਾਲ ਇੱਕ ਜੁੱਤੀ ਬੰਨੀ ਜਾਂਦੀ ਹੈ ਤਾਂ ਜੋ ਘਰ ਜਾਂ ਕਾਰ ਬੁਰੀ ਨਜ਼ਰ ਤੋਂ ਸੁਰੱਖਿਅਤ ਰਹੇ।
ਕੀ ਇਹ ਇੱਕ ਤੌੜੀ ਅਤੇ ਇੱਕ ਜੁੱਤੀ ਨੁਕਸਾਨ ਤੋਂ ਬਚਾਉਣ ਦੀ ਸਮਰੱਥਾ ਰੱਖਦੇ ਹਨ.
ਸੋਚਣ ਵਾਲੀ ਗੱਲ ਇਹ ਹੈ ਕਿ ਜੇਕਰ ਜੁੱਤੀ ਨੂੰ ਕਾਰ ਦੇ ਅੱਗੇ ਟੰਗ ਦਿੱਤਾ ਜਾਵੇ ਤਾਂ ਇਹ ਬੁਰੀ ਨਜ਼ਰ ਤੋਂ ਬਚ ਜਾਂਦੀ ਹੈ ਪਰ ਉਹ ਇਨਸਾਨ ਜਿਸਨੇ ਇਸਨੂੰ ਪੈਰ ਵਿੱਚ ਪਾਇਆ ਹੁੰਦਾ ਹੈ ਫਿਰ ਉਸਨੂੰ ਬੁਰੀ ਨਜ਼ਰ ਕਿਵੇਂ ਲੱਗ ਜਾਂਦੀ ਹੈ।

ਇਹ ਵੀ ਦੇਖਿਆ ਗਿਆ ਹੈ ਕਿ ਹੱਥਾਂ-ਪੈਰਾਂ ਜਾਂ ਗਿੱਟੇ 'ਤੇ ਲੋਹੇ ਦੇ ਕੰਗਣ ਪਹਿਨੇ ਜਾਂਦੇ ਹਨ, ਕਾਲਾ ਧਾਗਾ ਜਾਂ ਰਬੜ ਪਾਇਆ ਜਾਂਦਾ ਹੈ ਜਾਂ ਫਿਰੋਜ਼ਾ ਨਾਮਕ ਫਿਰੋਜ਼ੀ ਰੰਗ ਦੇ ਪੱਥਰ ਦੀ ਮੁੰਦਰੀ ਪਹਿਨੀ ਜਾਂਦੀ ਹੈ, ਜਿਸ ਨਾਲ ਇਹ ਵਹਿਮ ਪਰਸਤ  ਲੋਕ ਇਹ ਸਮਝਦੇ ਹਨ ਕਿ ਉਹ ਕਈ ਬਿਮਾਰੀਆਂ ਤੋਂ ਬਚੇ ਰਹਿੰਦੇ ਹਨ, ਅਤੇ ਇਹ ਵੀ ਸੋਚਦੇ ਹਨ ਕਿ ਇਸ ਨਾਲ ਜਿਨਾਂ, ਸ਼ੈਤਾਨਾਂ ਅਤੇ ਜਾਦੂ ਤੋਂ ਬਚੇ ਰਹਿੰਦੇ ਹਨ।
ਇਨ੍ਹਾਂ ਸਾਰੀਆਂ ਗੱਲਾਂ ਦਾ ਤਾਂ ਇਹੀ ਮਤਲਬ ਬਣਦਾ ਹੈ ਕਿ ਅੱਲ੍ਹਾ ਤੋਂ ਇਲਾਵਾ ਹੋਰ ਬਹੁਤ ਸਾਰੀਆਂ ਚੀਜ਼ਾਂ ਹਨ ਜੋ ਬਿਮਾਰੀਆਂ ਨੂੰ ਦੂਰ ਕਰ ਸਕਦੀਆਂ ਹਨ, ਹਾਲਾਂਕਿ ਕੁਰਆਨ ਵਿੱਚ ਅੱਲ੍ਹਾ ਤਾ ਅਲਾ ਨੇ ਫਰਮਾਇਆ

(ਐ ਨਬੀ (ﷺ)) ਕਹੋ, ਕਿ ਮੈਨੂੰ ਦੱਸੋ ! ਜੇਕਰ ਅੱਲਾਹ ਮੈਨੂੰ ਕੋਈ ਤਕਲੀਫ਼ ਦੇਣਾ ਚਾਹਵੇ ਤਾਂ ਕੀ ਇਹ (ਤੁਹਾਡੇ ਝੂਠੇ ਇਲਾਹ) ਉਸ ਤਕਲੀਫ਼ ਨੂੰ ਦੂਰ ਕਰ ਸਕਦੇ ਹਨ? ਜੇਕਰ ਅੱਲਾਹ ਮੇਰੇ ਉੱਤੇ ਕੋਈ ਮਿਹਰ ਕਰਨਾ ਚਾਹਵੇ ਤਾਂ ਕੀ ਇਹ ਉਸ ਦੀ ਮਿਹਰ ਨੂੰ ਰੋਕ ਸਕਦੇ ਹਨ? ਐ ਨਬੀ (ﷺ) ਕਹਿ ਦਵੋ ਕਿ ਮੇਰੇ ਲਈ ਤਾਂ ਅੱਲ੍ਹਾ ਹੀ ਕਾਫੀ ਹੈ ,ਭਰੋਸਾ (ਤਵੱਕੁਲ) ਕਰਨ ਵਾਲੇ ,ਉਸੇ ਤੇ ਹੀ ਭਰੋਸਾ (ਤਵੱਕੁਲ)  ਕਰਦੇ ਹਨ।
39:38

ਅਬੂ ਬਸ਼ੀਰ ਅਨਸਾਰੀ (ਰਜ਼ੀ:) ਦੱਸਦੇ ਹਨ ਕਿ ਉਹ ਇੱਕ ਸਫ਼ਰ ਵਿੱਚ ਨਬੀ (ﷺ) ਦੇ ਸੰਗੀ ਸਨ, ਆਪ ਨੇ ਇੱਕ ਵਿਅਕਤੀ ਨੂੰ ਐਲਾਨ ਕਰਨ ਲਈ ਭੇਜਿਆ ਕਿ ਕਿਸੇ ਦੇ ਉੱਠ ਦੀ ਗਰਦਨ ਵਿੱਚ (ਬੁਰੀ ਨਜ਼ਰ ਤੋਂ ਬਚਾਉਣ ਲਈ) ਕੋਈ ਹਾਰ (ਤੰਦ[1]-ਤਾਂਤ-ਰੱਸੀ) ਆਦਿ ਨਾ ਰਹੇ, ਜੇ ਹੋਵੇ ਤਾਂ ਕੱਟ ਦਿੱਤੀ ਜਾਵੇ।
(ਬੁਖ਼ਾਰੀ 3005 ਤੇ ਮੁਸਲਿਮ 2115 )

[1.ਜਾਹਿਲੀਅਤ ਦੇ ਦੌਰ ਦੀ ਇੱਕ ਰਸਮ ਸੀ ਕਿ ਜਦ ਤੀਰ ਕਮਾਨ ਦੀ ਤੰਦ (ਤੀਰ ਸੁੱਟਣ ਲਈ ਖਿੱਚੀ ਜਾਣ ਵਾਲੀ ਤਾਰ) ਪੁਰਾਣੀ ਹੋ ਜਾਂਦੀ ਤਾਂ ਉਸਨੂੰ ਜਾਨਵਰ ਦੇ ਗਲੇ ਵਿੱਚ ਪਾ ਦਿੰਦੇ,ਉਸਨੂੰ ਬੁਰੀ ਨਜਰ ਤੋਂ ਬਚਾਉਣ ਲਈ]

## (i) ਅਰਬ ਵਿੱਚ ਵਹਿਮ-ਪਰਸਤੀ

ਵਹਿਮ ਪਰਸਤੀ (ਅੰਧ-ਵਿਸ਼ਵਾਸ) ਦੀ ਲੜੀ ਲੰਬੇ ਸਮੇਂ ਤੋਂ ਕੌਮਾਂ ਵਿੱਚ ਚਲੀ ਆ ਰਹੀ ਹੈ ਅਤੇ ਸੁਧਾਰ ਅਤੇ ਸੇਧ ਦੇ ਰਾਹ ਵਿੱਚ ਰੁਕਾਵਟ ਬਣੀ ਰਹੀ ਹੈ।
ਅਰਬਾਂ ਵਿਚ ਵੀ ਬਹੁਤ ਸਾਰੇ ਅੰਧ-ਵਿਸ਼ਵਾਸ ਅਤੇ ਮਿਥਿਹਾਸ ਸਨ।
ਜਿਸ ਤਰ੍ਹਾਂ ਹਰ ਕੌਮ ਦੇ ਅਗਿਆਨੀ ਲੋਕ ਇਹ ਮੰਨਦੇ ਹਨ ਕਿ ਜੇਕਰ ਜ਼ੁਬਾਨ ਤੋਂ ਫਲਾਣੇ ਦੇਵਤੇ, ਜਾਂ ਫਲਾਣੇ ਬਜ਼ੁਰਗ ਦੇ ਵਿਰੁੱਧ ਕੋਈ ਗੱਲ ਨਿਕਲੇ ਤਾਂ ਉਹ ਤੁਰੰਤ ਸਾਨੂੰ ਲਪੇਟ ਦੇਣਗੇ,ਜਾਂ ਨੁਕਸਾਨ ਕਰ ਦੇਣਗੇ ਆਦਿ।

ਅਰਬ ਪਰਿਵਾਰਾਂ ਨੇ ਮੂਰਤੀ ਘਰਾਂ ਅਤੇ ਬੁੱਤਾਂ ਦੀ ਪੂਜਾ ਦੇ ਅਸਥਾਨਾਂ ਦਾ ਰੂਪ ਧਾਰਨ ਕਰ ਲਿਆ ਸੀ। ਸੰਸਾਰ ਦੀਆਂ ਸਾਰੀਆਂ ਰਚਨਾਵਾਂ ਇਨ੍ਹਾਂ ਮੂਰਤੀਆਂ ਨਾਲ ਸਬੰਧਤ ਮੰਨੀਆਂ ਜਾਂਦੀਆਂ ਸਨ।
ਆਦਿ ਕਾਲ ਤੋਂ ਇਹ ਵਿਚਾਰ ਪੱਕਾ ਹੋ ਗਿਆ ਸੀ ਕਿ ਜੇਕਰ ਕਿਸੇ ਵਿਸ਼ੇਸ਼ ਮੂਰਤੀ ਦੀ ਪੂਜਾ ਜਾਂ ਸੇਵਾ ਕਰਨ ਵਿਚ ਲਾਪਰਵਾਹੀ ਕੀਤੀ ਜਾਵੇ ਤਾਂ ਮੀਂਹ ਬੰਦ ਹੋ ਜਾਵੇਗਾ। ਬੱਚੇ ਪੈਦਾ ਨਹੀਂ ਹੋਣਗੇ, ਬਾਗ ਫਲ ਨਹੀਂ ਦੇਣਗੇ।

ਸ਼ੁਰੂ ਵਿਚ, ਜਦੋਂ ਨਬੀ (ﷺ) ਨੇ ਮੂਰਤੀਆਂ ਦੇ ਵਿਰੁੱਧ ਪ੍ਰਚਾਰ ਕਰਨਾ ਸ਼ੁਰੂ ਕੀਤਾ, ਤਾਂ ਜ਼ਿਆਦਾਤਰ ਲੋਕਾਂ ਨੇ (ਨਾਊਜ-ਬਿੱਲ੍ਹਾ) ਉਨ੍ਹਾਂ ਨੂੰ ਪਾਗਲ ਸਮਝ ਲਿਆ।
ਅਤੇ ਅਗਿਆਨਤਾ ਦਾ ਰਾਹ ਦਇਆ ਦੇ ਮਾਰਗ ਵਿੱਚ ਰੁਕਾਵਟ ਬਣ ਕੇ ਆਇਆ।

ਜਦੋਂ ਜ਼ੱਮਾਮ ਬਿਨ ਥਲਬਾਹ ਇੱਕ ਮੁਸਲਮਾਨ ਬਣ ਗਏ ਅਤੇ ਆਪਣੇ ਕਬੀਲੇ ਵਿੱਚ ਜਾਂ ਕੇ ਬੁੱਤਾਂ (ਲਾਤ ਅਤੇ ਉੱਜਾ) ਦੀ ਨਿੰਦਾ ਕਰਨੀ ਸ਼ੁਰੂ ਕਰ ਦਿੱਤੀ, ਤਾਂ ਸਾਰਾ ਕਬੀਲਾ ਡਰ ਨਾਲ ਕੰਬ ਗਿਆ, ਕਿ ਜ਼ੱਮਾਮ ਇਹਨਾਂ ਨੂੰ ਬੁਰਾ ਨਾ ਕਹਿ, ਕਿਤੇ ਤੁਹਾਨੂੰ ਪਾਗਲਪਨ ਅਤੇ ਕੋੜ੍ਹ ਨਾ ਲੱਗ ਜਾਵੇ।

(ਮੁਸਨਦ ਅਲ-ਇਮਾਮ ਅਹਿਮਦ: 250/1, 264, 265,
ਮੁਸਨਦ ਅਲ-ਦਾਰਮੀ: 652,
ਸੁਨਨ ਅਬੀ ਦਾਊਦ: 487 ਸੰਖੇਪ ਵਿੱਚ, ਸਨਦ ਹਸਨ,
ਅਤੇ ਸਹੀਹ ਅਲ-ਹਾਕਿਮ: 54/3, 55, ਜੱਹਬੀ ਨੇ ਮੁਵਾਫਕਤ ਕੀਤੀ ਹੈ)

ਜਦੋਂ ਸੱਯਦ ਜ਼ੁਨੀਰਾ ਮੁਸਲਮਾਨ ਬਣਨ ਤੋਂ ਬਾਅਦ ਆਪਣੀ ਨਜ਼ਰ ਗੁਆ ਬੈਠੀ, ਤਾਂ ਕਾਫ਼ਰਾਂ ਨੇ ਕਿਹਾ ਕਿ ਲਾਤ ਅਤੇ ਉਜਾ ਨਾਮੀਂ ਬੁੱਤਾਂ ਦੇ ਸਰਾਪ ਨੇ ਉਸਨੂੰ ਅੰਨ੍ਹਾ ਕਰ ਦਿੱਤਾ ਹੈ।
(ਮਾਰੀਫ਼ਾ ਤੁਲ ਅਸਹਾਬ, ਨਈਮ ਅਲ-ਇਸਬਾਹਾਨੀ: 7024, ਸਨਦ ਹਸਨ)

ਜਦੋਂ ਤੁਫੈਲ ਬਿਨ ਉਮਰ ਨੇ ਆਪਣੀ ਪਤਨੀ ਨੂੰ ਇਸਲਾਮ ਦਾ ਸੱਦਾ ਦਿੱਤਾ, ਤਾਂ ਉਹ ਕਹਿੰਦੀ: ਜੂ ਅਲ-ਅਸ਼ਰੀ ਦੀ ਮੂਰਤੀ ਨੂੰ ਦੇਖੋ, ਕਿਤੇ ਇਹ ਸਾਨੂੰ ਤਬਾਹ ਨਾ ਕਰ ਦੇਵੇ।
(ਦਲਾਈਲ-ਅਲ-ਨਬੂਵਾ ਨਈਮ ਅਲ-ਇਸਬਾਹਾਨੀ: ਪੰਨਾ 212, ਸਹੀ)

ਸਮੂਦ ਦੇ ਲੋਕਾਂ ਬਾਰੇ ਪਵਿੱਤਰ ਕੁਰਆਨ ਵਿਚ ਕੁਝ ਅਜਿਹੇ ਵਾਕਾਂ ਦਾ ਹਵਾਲਾ ਦਿੱਤਾ ਗਿਆ ਹੈ ਕਿ ਜਦੋਂ ਹੂਦ ਨੇ ਉਨ੍ਹਾਂ ਨੂੰ ਤੌਹੀਦ ਦਾ ਸੱਦਾ ਦਿੱਤਾ ਤਾਂ ਉਨ੍ਹਾਂ ਨੇ ਕਿਹਾ:

ਅਸੀਂ ਸਮਝ ਲਿਆ ਹੈ (ਅਸੀਂ ਸਿਰਫ ਇਹ ਕਹਿੰਦੇ ਹਾਂ) ਕਿ ਸਾਡੇ ਇਲਾਹਾਂ (ਮਾਅਬੂਦਾਂ) ਵਿੱਚੋਂ ਇੱਕ ਨੇ ਤੈਨੂੰ ਪਾਗਲ ਕਰ ਦਿੱਤਾ ਹੈ (ਤੁਹਾਨੂੰ ਬੁਰਾਈ ਨਾਲ ਗ੍ਰਸਤ ਕੀਤਾ ਹੈ) (ਤੁਹਾਨੂੰ ਬੁਰਾਈ (ਪਾਗਲਪਨ) ਨਾਲ ਫੜ ਲਿਆ ਹੈ)। 11:54
ਵਹਿਮ ਪਰਸਤਾਂ (ਅੰਧਵਿਸ਼ਵਾਸਾਂ) ਦੀ ਦਲੀਲ:
ਕੁਰਆਨ ਅਤੇ ਸੁੰਨਤ ਦੀਆਂ ਦਲੀਲਾਂ ਵਹਿਮ ਪਰਸਤਾਂ ਲਈ ਕੰਮ ਨਹੀਂ ਕਰਦੀਆਂ। ਸਗੋਂ ਬਾਹਰੀ ਅਤੇ ਭੌਤਿਕ ਫਾਇਦੇ ਅਤੇ ਨੁਕਸਾਨ ਉਨ੍ਹਾਂ ਦੀਆਂ ਦਲੀਲਾ ਹੁੰਦੀਆ ਹਨ।
ਜੇਕਰ ਕਿਸੇ ਨੇਕ,ਸਹੀ ਅਕੀਦੇ ਅਤੇ ਸਹੀ ਮਨਹਜ ਤੇ ਚੱਲਣ ਵਾਲੇ ਵਿਅਕਤੀ ਨੂੰ ਕੋਈ ਨੁਕਸਾਨ ਪਹੁੰਚਦਾ ਹੈ, ਤਾਂ ਉਹ ਤੁਰੰਤ ਕਹਿ ਦਿੰਦੇ ਹਨ ਕਿ ਉਸ ਨੂੰ ਫਲਾਂ ਦੀ ਮਾਰ ਪੈ ਗਈ ਹੈ।
ਕੀ ਉਨ੍ਹਾਂ ਨੂੰ ਕਦੇ ਕੋਈ ਨੁਕਸਾਨ , ਬੀਮਾਰੀ ਜਾਂ ਸਮੱਸਿਆਵਾਂ ਨਹੀਂ ਆਉਂਦੀ?
ਜੇ ਆਉਂਦੀ ਹੈ, ਤਾਂ ਇਹ ਕਿਸਦੀ ਮਾਰ ਹੁੰਦੀ ਹੈ?
ਬੱਦੂ ਅਰਬਾਂ ਦੇ ਮੁਸਲਮਾਨ ਬਣਨ ਤੋਂ ਬਾਅਦ, ਉਨ੍ਹਾਂ ਨੇ ਉਮੀਦ ਕੀਤੀ ਕਿ ਇਸਲਾਮ ਉਨ੍ਹਾਂ ਨੂੰ ਹਰ ਕਿਸਮ ਦੀਆਂ ਬਿਪਤਾਵਾਂ ਤੋਂ ਬਚਾਵੇਗਾ।
ਜੇ ਉਨ੍ਹਾਂ ਦੀਆਂ ਉਮੀਦਾਂ ਨੂੰ ਠੇਸ ਪਹੁੰਚਦੀ, ਤਾਂ ਉਹ ਤੁਰੰਤ ਹਿੱਲ ਜਾਂਦੇ

ਜਿਵੇਂ ਕਿ ਸਯਿਦੁਨਾ ਅਬਦੁੱਲਾ ਬਿਨ ਅੱਬਾਸ ਫ਼ਰਮਾਉਂਦੇ ਹਨ:
ਜਦ ਕੋਈ ਬਾਹਰਲਾ ਵਿਅਕਤੀ ਮੁਸਲਮਾਨ ਬਣ ਕੇ ਮਦੀਨੇ ਆਉਂਦਾ, ਤਾਂ ਉਸਦੀ ਹਾਲਤ ਅਜਿਹੀ ਸੀ ਕਿ ਜੇਕਰ ਉਸਦੀ ਪਤਨੀ ਇੱਕ ਲੜਕੇ ਨੂੰ ਜਨਮ ਦਿੰਦੀ ਅਤੇ ਉਸਦੀ ਘੋੜੀ ਵਸੇਰੇ (ਜਾਂ ਵਸੇਰੀ) ਨੂੰ ਜਨਮ ਦਿੰਦੀ ਤਾਂ ਉਹ ਆਖਦੇ ਕਿ ਇਹ ਬਹੁਤ ਵਧੀਆ ਧਰਮ ਹੈ, ਪਰ ਜੇ ਅਜਿਹਾ ਨਾ ਹੁੰਦਾ ਤਾਂ ਉਹ ਆਖਦੇ ਕਿ ਇਹ ਬਹੁਤ ਬੁਰਾ ਧਰਮ ਹੈ।
ਸਹੀ ਬੁਖਾਰੀ: 4742

ਅਤੇ ਮਨੁੱਖਜਾਤੀ ਵਿੱਚ ਇੱਕ ਉਹ ਹੈ ਜੋ ਅੱਲ੍ਹਾ ਦੀ ਇਬਾਦਤ ਕਰਦਾ ਹੈ ਜਿਵੇਂ ਕਿ ਉਹ ਬਹੁਤ ਹੀ ਕਿਨਾਰੇ 'ਤੇ ਹੋਵੇ (ਅਰਥਾਤ, ਸ਼ੱਕ ਵਿੱਚ)
22:11

ਅਤੇ ਮਨੁੱਖਾਂ ਵਿੱਚੋਂ (ਇੱਕ) ਉਹ ਹੈ ਜੋ ਅੱਲ੍ਹਾ ਦੀ ਇਬਾਦਤ ਕਰਦਾ ਹੈ ਜਿਵੇਂ ਕਿ ਉਹ ਬਹੁਤ ਹੀ ਕਿਨਾਰੇ (ਭਾਵ ਸ਼ੱਕ ਵਿੱਚ) ਹੋਵੇ ; ਜੇ ਉਸ ਨੂੰ ਕੁੱਝ ਚੰਗਾ ਪਹੁੰਚਦਾ ਹੈ, ਤਾਂ ਉਹ ਇਸ ਨਾਲ ਸੰਤੁਸ਼ਟ ਹੁੰਦਾ ਹੈ, ਪਰ ਜੇ ਉਸ 'ਤੇ ਕੋਈ ਬੁਰਾਈ ਆਉਂਦੀ ਹੈ, ਤਾਂ ਉਹ ਆਪਣੇ ਮੂੰਹ 'ਤੇ ਮੁੜ ਜਾਂਦਾ ਹੈ (ਭਾਵ ਇਸਲਾਮ ਧਾਰਨ ਕਰਨ ਤੋਂ ਬਾਅਦ ਮੁੜ ਕੁਫ਼ਰ ਵੱਲ ਮੁੜਦਾ ਹੈ)। ਉਹ ਦੁਨੀਆ ਅਤੇ ਪਰਲੋਕ ਦੋਵੇਂ ਗਵਾ ਲੈਂਦਾ ਹੈ। ਇਹ ਸਪੱਸ਼ਟ ਨੁਕਸਾਨ ਹੈ
22:11

ਇਬਨੇ ਅੱਬਾਸ ਨੇ ਬਿਆਨ ਕੀਤਾ:
ਇਸ ਆਇਤ ਬਾਰੇ: "ਅਤੇ ਮਨੁੱਖਾਂ ਵਿੱਚੋਂ (ਇੱਕ) ਉਹ ਹੈ ਜੋ ਅੱਲ੍ਹਾ ਦੀ ਇਬਾਦਤ ਕਰਦਾ ਹੈ ਜਿਵੇਂ ਕਿ ਇਹ ਬਹੁਤ ਹੀ ਕਿਨਾਰੇ 'ਤੇ ਸੀ." (22:11)।
ਇੱਕ ਆਦਮੀ ਮਦੀਨੇ ਵਿੱਚ ਇਸ ਤਰ੍ਹਾਂ ਆਉਂਦਾ ਕਿ ਜੇ ਉਸਦੀ ਪਤਨੀ ਪੁੱਤਰ ਨੂੰ ਜਨਮ ਦਿੰਦੀ ਅਤੇ ਉਸਦੀ ਘੋੜੀ ਔਲਾਦ ਨੂੰ ਜਨਮ ਦਿੰਦੀ, ਤਾਂ ਉਹ ਆਖਦਾ, "ਇਹ ਧਰਮ (ਇਸਲਾਮ) ਬਹੁਤ ਚੰਗਾ ਹੈ," ਪਰ ਜੇ ਉਸਦੀ ਪਤਨੀ ਨੇ ਬੱਚੇ ਨੂੰ ਜਨਮ ਨਹੀਂ ਦਿੱਤਾ ਅਤੇ ਉਸਦੀ ਘੋੜੀ ਨੇ ਕੋਈ ਔਲਾਦ ਨਹੀਂ ਦਿੱਤੀ ਹੁੰਦੀ, ਤਾਂ ਉਹ ਆਖਦਾ, "ਇਹ ਧਰਮ ਬਹੁਤ ਬੁਰਾ ਹੈ।"
ਸਹੀ ਅਲ-ਬੁਖਾਰੀ 4742

ਜਾਬਿਰ ਬਿਨ ਅਬਦੁੱਲਾ ਨੇ ਕਿਹਾ:
ਇੱਕ ਬੱਦੂ ਨੇ ਇਸਲਾਮ ਲਈ ਅੱਲ੍ਹਾ ਦੇ ਨਬੀ (ﷺ) ਨੂੰ ਵਫ਼ਾਦਾਰੀ ਦੀ ਸਹੁੰ ਦਿੱਤੀ (ਬੈਅਤ ਦਿੱਤੀ)। ਫਿਰ (ਐਤਫ਼ਾਕਨ) ਮਦੀਨਾ ਵਿਖੇ ਉਸ ਬੱਦੂ ਨੂੰ ਬੁਖਾਰ ਹੋ ਗਿਆ,ਤਾਂ ਉਹ ਅੱਲ੍ਹਾ ਦੇ ਰਸੂਲ ਕੋਲ ਆਇਆ ਅਤੇ ਕਿਹਾ, "ਹੇ ਅੱਲ੍ਹਾ ਦੇ ਰਸੂਲ! ਮੇਰੀ ਬੈਅਤ ਨੂੰ ਰੱਦ ਕਰ ਦਿਓ," ਪਰ ਅੱਲ੍ਹਾ ਦੇ ਰਸੂਲ ਨੇ ਇਨਕਾਰ ਕਰ ਦਿੱਤਾ। ਤਦ ਉਹ (ਦੁਬਾਰਾ) ਨਬੀ (ﷺ) ਕੋਲ ਆਇਆ ਅਤੇ ਕਿਹਾ, "ਹੇ ਅੱਲ੍ਹਾ ਦੇ ਰਸੂਲ! ਮੇਰੀ ਬੈਅਤ ਨੂੰ ਰੱਦ ਕਰ ਦਿਓ।" ਪਰ ਨਬੀ (ﷺ)  ਨੇ ਇਨਕਾਰ ਕਰ ਦਿੱਤਾ ਤਾਂ ਉਹ (ਤੀਸਰੀ ਬਾਰ) ਨਬੀ (ﷺ) ਕੋਲ ਆਇਆ ਅਤੇ ਕਿਹਾ, "ਹੇ ਅੱਲ੍ਹਾ ਦੇ ਰਸੂਲ ! ਮੇਰੀ

ਬੈਅਤ ਨੂੰ ਰੱਦ ਕਰ ਦਿਓ।" ਪਰ ਨਬੀ (ﷺ) ਨੇ ਇਨਕਾਰ ਕਰ ਦਿੱਤਾ. ਤਾਂ ਉਹ ਬੱਦੂ ਆਖਰਕਾਰ (ਮਦੀਨੇ ਤੋਂ) ਬਾਹਰ ਚਲਿਆ ਗਿਆ
ਤਾਂ ਅੱਲ੍ਹਾ ਦੇ ਰਸੂਲ ਨੇ ਕਿਹਾ, "ਮਦੀਨਾ ਇੱਕ ਭੱਠੀ ਵਰਗਾ ਹੈ, ਇਹ ਇਸ ਦੀਆਂ ਅਸ਼ੁੱਧੀਆਂ ਨੂੰ ਬਾਹਰ ਕੱਢਦਾ ਹੈ ਅਤੇ ਇਸ ਦੇ ਚੰਗੇ ਨੂੰ ਚਮਕਾਉਂਦਾ ਅਤੇ ਸਾਫ਼ ਕਰਦਾ ਹੈ।
ਬੁਖਾਰੀ 7211, ਸਹੀ ਮੁਸਲਿਮ 1383

ਨਬੀ (ﷺ) ਦੇ ਸਮੇਂ ਤੋਂ ਪਹਿਲਾਂ, ਅਰਬਾਂ ਵਿੱਚ ਬਹੁਤ ਸਾਰੀਆਂ ਮਿੱਥਾਂ ਸਨ.
ਅੱਲ੍ਹਾ ਦੇ ਨਬੀ (ﷺ) ਨੇ ਇਹ ਐਲਾਨ ਕੀਤਾ ਕਿ ਉਹਨਾਂ ਦਾ ਕੋਈ ਮੂਲ ਨਹੀਂ ਹੈ।

ਅਬੂ ਹੁਰੈਰਾ ਨੇ ਬਿਆਨ ਕੀਤਾ: ਅੱਲ੍ਹਾ ਦੇ ਰਸੂਲ (ਸ.) ਨੇ ਕਿਹਾ, ਕੋਈ ਛੂਤ ਨਹੀਂ ਹੈ ,(ਅੱਲ੍ਹਾ ਦੀ ਆਗਿਆ ਤੋਂ ਬਿਨਾਂ ਕੋਈ ਛੂਤ ਵਾਲੀ ਬਿਮਾਰੀ ਨਹੀਂ ਫੈਲਦੀ),
(ਪੰਛੀਆਂ ਦੁਆਰਾ) ਕੋਈ ਬਦਫ਼ਾਲੀ- ਬਦਸ਼ਗਨੀ ਨਹੀਂ ਹੈ, ਨਾ ਹੀ ਹਮਾ ਹੈ,
ਅਤੇ ਨਾ ਹੀ ਸਫ਼ਰ ਦਾ ਮਹੀਨਾ ਅਸ਼ੁੱਭ ਹੈ, (ਇਹ ਸਭ ਬੇਤੁਕੇ ਵਿਚਾਰ ਹਨ)
ਅਤੇ ਕੋੜ੍ਹੀ ਤੋਂ ਇਸ ਤਰ੍ਹਾਂ ਭੱਜਣਾ ਚਾਹੀਦਾ ਹੈ ਜਿਵੇਂ ਕੋਈ ਸ਼ੇਰ ਤੋਂ ਭੱਜਦਾ ਹੈ।
ਬੁਖਾਰੀ: 5707 ਸਹੀ ਮੁਸਲਿਮ: 2220

ਹਜ਼ਰਤ ਅਬੂ ਹੁਰੈਰਾ (ਰਜ਼ੀ) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਕੋਈ ਬਿਮਾਰੀ ਮੁਤਾਅੱਦੀ ਨਹੀਂ (ਛੂਤ-ਛਾਤ ਵਾਲੀ ਨਹੀਂ), ਨਾ-ਬਦ-ਫ਼ਾਲੀ ਅਤੇ ਬਦ-ਸ਼ੁਗਨੀ ਦੀ ਕੋਈ ਹਕੀਕਤ ਹੈ, ਨਾ ਉੱਲੂ ਦਾ ਬੋਲਣਾ ਕੋਈ ਅਸਰ ਰੱਖਦਾ ਹੈ ਅਤੇ ਨਾ ਸਫ਼ਰ ਮਹੀਨਾ ਮਨਹੂਸ ਹੈ।
ਬੁਖ਼ਾਰੀ 5757, 5770 ਮੁਸਲਿਮ 2220

ਨੋਟ: ਬਹੁਗਿਣਤੀ ਵਿਦਵਾਨ ਇਸਦਾ ਅਰਥ ਇਹ ਕੱਢਦੇ ਹਨ ਕਿ ਇਹ ਚੀਜ਼ਾਂ ਖੁਦ ਬ ਖੁਦ ਨੁਕਸਾਨ ਨਹੀਂ ਪਹੁੰਚਾਉਂਦੀਆਂ ਪਰ ਇਹ ਸਭ ਅੱਲ੍ਹਾ ਹੀ ਦੇ ਨਿਯੰਤਰਣ ਵਿੱਚ ਹਨ ।

1. ਅਰਬਾਂ ਦਾ ਮੰਨਣਾ ਸੀ ਕਿ ਬਿਮਾਰੀ ਖੁਦ ਬਾ ਖੁਦ ਫੈਲ ਜਾਂਦੀ ਹੈ, ਜਦੋਂ ਨਬੀ (ﷺ) ਨੇ ਇਸ ਤੋਂ ਇਨਕਾਰ ਕੀਤਾ, ਤਾਂ ਇੱਕ ਵਿਅਕਤੀ ਨੇ ਇਤਰਾਜ਼ ਕੀਤਾ ਕਿ ਜੇਕਰ ਇੱਕ ਊਠ ਨੂੰ ਖਾਰਸ਼ ਹੁੰਦੀ ਹੈ ਤਾਂ ਊਠਾਂ ਦੇ ਸਾਰੇ ਝੁੰਡ ਨੂੰ ਖਾਰਸ਼ ਕਿਉਂ ਹੋ ਜਾਂਦੀ ਹੈ?
ਤਾਂ ਨਬੀ (ﷺ) ਨੇ ਕਿਹਾ: ਜੇਕਰ ਬਿਮਾਰੀ ਇੱਕ ਵਿਅਕਤੀ ਤੋਂ ਦੂਜੇ ਵਿਅਕਤੀ ਵਿੱਚ (ਖੁਦ ਬਾ ਖੁਦ) ਫੈਲਦੀ ਹੈ, ਤਾਂ ਪਹਿਲੇ ਊਠ ਨੂੰ ਕਿੱਥੋਂ ਲੱਗੀ? (ਸਹੀ ਬੁਖਾਰੀ 5770)

ਯਾਨੀ ਜੇਕਰ ਪਹਿਲੇ ਊਠ ਨੂੰ ਬਿਮਾਰੀ ਅੱਲ੍ਹਾ ਤਾਅਲਾ ਦੀ ਤਰਫ ਤੋਂ ਲੱਗੀ ਸੀ ਤਾਂ ਬਾਕੀਆਂ ਨੂੰ ਅੱਲ੍ਹਾ ਤਾਅਲਾ ਦੀ ਤਰਫ ਤੋਂ ਕਿਉਂ ਨਹੀਂ ਲੱਗ ਸਕਦੀ?

2. ਇਸੇ ਤਰ੍ਹਾਂ ਜਦੋਂ ਉਹ ਕੰਮ ਲਈ ਘਰੋਂ ਨਿਕਲਦੇ ਸੀ ਤਾਂ ਉਹ ਪੰਛੀ ਉਡਾਉਂਦੇ (ਪੰਛੀ ਦੁਆਰਾ ਫਾਲ ਕੱਢਦੇ) ਸੀ ਅਤੇ ਫਾਅਲ ਪ੍ਰਾਪਤ ਕਰਦੇ ਸੀ। ਜੇ ਉਹ ਸੱਜੇ ਪਾਸੇ ਉੱਡਦਾ ਤਾਂ ਉਹ ਖੁਸ਼ ਹੁੰਦੇ ਕਿ ਕੰਮ ਹੋ ਜਾਵੇਗਾ, ਅਤੇ ਜੇ ਉਹ ਖੱਬੇ ਪਾਸੇ ਉੱਡਦਾ ਤਾਂ ਉਹ ਘਰ ਵਾਪਸ ਮੁੜਦੇ ਸੀ ਕਿ ਕੰਮ ਨਹੀਂ ਹੋਵੇਗਾ. ਨਬੀ (ﷺ) ਨੇ ਇਸ ਤੋਂ ਇਨਕਾਰ ਕੀਤਾ।

3. ਹਮਾ ਦਾ ਅਰਥ ਹੈ ਕਿ ਜਦੋਂ ਕੋਈ ਵਿਅਕਤੀ ਮਰਦਾ ਹੈ ਤਾਂ ਉਸ ਦੀ ਆਤਮਾ ਉੱਲੂ ਦਾ ਰੂਪ ਧਾਰ ਕੇ ਇੱਧਰ-ਉੱਧਰ ਘੁੰਮਦੀ ਹੈ, ਜਿਵੇਂ ਕਿ ਸਾਡੇ ਸਮਾਜ ਵਿੱਚ ਵੀ ਭੂਤਾਂ ਦੀ ਧਾਰਨਾ ਆਮ ਹੈ। ਨਬੀ (ﷺ)  ਨੇ ਇਸ ਤੋਂ ਇਨਕਾਰ ਕੀਤਾ।

4. ਇਸੇ ਤਰ੍ਹਾਂ ਅਰਬ ਲੋਕ ਸਫ਼ਰ ਦੇ ਮਹੀਨੇ ਨੂੰ ਬੁਰਾ ਮੰਨਦੇ ਸਨ ਅਤੇ ਇਸ ਨੂੰ ਸਫ਼ਰ ਕਹਿਣ ਦਾ ਕਾਰਨ ਵੀ ਇਹ ਸੀ ਕਿ ਇਹ ਮਹੀਨਾ ਨੇਕੀ ਅਤੇ ਬਰਕਤਾਂ ਪੱਖੋਂ ਸਿਫਰ (ਖਾਲੀ) ਹੈ। ਨਬੀ (ﷺ) ਨੇ ਇਸ ਨੂੰ ਵਹਿਮ ਕਿਹਾ ਅਤੇ ਇਸ ਨੂੰ ਸ਼ਿਰਕ ਦਾ ਇੱਕ ਰੂਪ ਕਿਹਾ।

ਹਜ਼ਰਤ ਅਬਦੁੱਲਾਹ ਇਬਨੇ ਮਸਊਦ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ 'ਤਿਯਾਰਾ' (ਬਦ-ਫ਼ਾਲੀ ਅਤੇ ਬਦ-ਸ਼ੁਗਨੀ) ਨੂੰ ਦੋ ਵਾਰ ਸ਼ਿਰਕ ਕਿਹਾ ਅਤੇ ਸਾਡੇ ਵਿੱਚੋਂ ਕੋਈ ਅਜਿਹਾ ਵਿਅਕਤੀ ਨਹੀਂ ਜਿਹੜਾ ਮਨੁੱਖ ਹੁੰਦੇ ਹੋਏ ਕਦੇ ਅਜਿਹੇ ਵਹਿਮ ਵਿੱਚ ਨਾ ਆਵੇ ਪਰ ਅੱਲਾਹ ਤਾਅਲਾ ਉੱਤੇ ਭਰੋਸਾ ਹੋਣ ਕਾਰਨ, ਅੱਲਾਹ ਤਾਅਲਾ ਇਸ ਨੂੰ ਦੂਰ ਕਰ ਦਿੰਦਾ ਹੈ।
(ਇਸਨਾਦ ਸਹੀ ਅਬੂ-ਦਾਊਦ 3910 ਤਿਰਮਿਜ਼ੀ 1614 ਇਬਨੇ ਮਾਜਾ 3539 ਸੇਖ ਅਲਬਾਨੀ ਅਸ ਸਹੀਹਾ 429-430 (ਸਹੀ))

ਨੋਟ- ਪਰ ਅੱਲਾਹ ਤਾਅਲਾ ਉੱਤੇ ਭਰੋਸਾ ਹੋਣ ਕਾਰਨ ਇਸ ਨੂੰ ਦੂਰ ਕਰ ਦਿੰਦਾ ਹੈ (ਇਹ ਅਲਫਾਜ ਮੁੱਦਰਜ ਹਨ ਇਬਨੇ ਮਸਊਦ (ਰਜ਼ੀ:) ਦੇ ਕਲਾਮ ਨਾਲ)
(ਫੱਤ ਹੁਲ ਬਾਰੀ ਇਬਨੇ ਹਜਰ 10/263)

ਹਜ਼ਰਤ ਅਬਦੁੱਲਾਹ ਇਬਨੇ ਅਮਰੂ (ਰਜ਼ੀ) ਨੇ ਰਿਵਾਇਤ ਕੀਤਾ ਹੈ ਕਿ ਆਪ () ਨੇ ਫ਼ਰਮਾਇਆ ਜਿਸ ਨੂੰ ਬਦ-ਫ਼ਾਲੀ, ਬਦ-ਸ਼ੁਗਨੀ ਆਪਣੇ ਕੰਮ ਤੋਂ ਰੋਕ ਦੇਵੇ ਤਾਂ ਉਸ ਨੇ ਸ਼ਿਰਕ ਕੀਤਾ, ਪੁੱਛਿਆ ਕਿ ਇਸ ਦਾ ਕੱਫਾਰਾ ਕੀ ਹੋਵੇਗਾ, ਤਾਂ ਆਪ () ਨੇ ਫ਼ਰਮਾਇਆ ਕਿ ਇਹ ਆਖੇ ਭਾਵ "ਐ ਅੱਲਾਹ ! ਤੇਰੀ ਭਲਾਈ ਤੋਂ ਛੁਟ ਕੋਈ ਭਲਾਈ ਨਹੀਂ ਅਤੇ ਤੇਰੇ ਸ਼ਗੁਨ ਤੋਂ ਛੁੱਟ ਕੋਈ ਸ਼ਗਨ ਨਹੀਂ ਅਤੇ ਤੈਥੋਂ ਛੁੱਟ ਕੋਈ ਸੱਚਾ ਇਲਾਹ ਨਹੀਂ।
(ਇਸਨਾਦ ਹਸਨ ਲੀ ਗੈਰਿਹੀ ਮੁਸਨਦ ਅਹਿਮਦ 7045)
ਸੇਖ ਅਲਬਾਨੀ ਅਸ ਸਹੀਹਾ 1065(ਸਹੀ))

ਅਰਬਾਂ ਦਾ ਮੰਨਣਾ ਸੀ ਕਿ ਜਦੋਂ ਕੋਈ ਮਹਾਨ ਵਿਅਕਤੀ ਮਰਦਾ ਹੈ ਤਾਂ ਚੰਦ ਜਾਂ ਸੂਰਜ ਨੂੰ ਗ੍ਰਹਿਣ ਲੱਗ ਜਾਂਦਾ ਹੈ।
ਜਦੋਂ ਨਬੀ (ﷺ) ਮੁਹੰਮਦ ਦੇ ਪੁੱਤਰ ਇਬਰਾਹਿਮ ਦੀ ਮੌਤ ਹੋ ਗਈ ਤਾਂ (ਐਤਫ਼ਾਕਨ) ਸੂਰਜ ਗ੍ਰਹਿਣ ਹੋਇਆ। ਲੋਕਾਂ ਨੇ ਸੋਚਿਆ ਕਿ ਇਹ ਉਸਦੀ ਮੌਤ ਦਾ ਅਸਰ ਹੋਇਆ ਹੈ। ਜਦੋਂ ਨਬੀ (ﷺ) ਨੇ ਇਹ ਸੁਣਿਆ, ਤਾਂ ਕਿਹਾ:

(ਸੂਰਜ ਅਤੇ ਚੰਦਰਮਾ ਅੱਲ੍ਹਾ ਦੀਆਂ ਨਿਸ਼ਾਨੀਆਂ ਵਿੱਚੋਂ ਹਨ, ਇਹਨਾਂ ਨੂੰ ਗ੍ਰਹਿਣ ਕਿਸੇ ਦੇ ਮਰਨ ਜਾਂ ਜਿਉਣ ਕਾਰਨ ਨਹੀਂ ਲੱਗਦਾ))

ਮੁਗੀਰਾ ਬਿਨ ਸ਼ੁਬਾ ਨੇ ਬਿਆਨ ਕੀਤਾ:
ਅੱਲ੍ਹਾ ਦੇ ਰਸੂਲ ਦੇ ਜੀਵਨ ਕਾਲ ਵਿੱਚ ਸੂਰਜ ਗ੍ਰਹਿਣ ਉਸ ਦਿਨ ਹੋਇਆ ਜਦੋਂ (ਉਹਨਾਂ ਦੇ ਪੁੱਤਰ) ਇਬਰਾਹੀਮ ਦੀ ਮੌਤ ਹੋ ਗਈ ਸੀ। ਇਸ ਲਈ ਲੋਕਾਂ ਨੇ ਕਿਹਾ ਕਿ ਇਬਰਾਹੀਮ ਦੀ ਮੌਤ ਦੇ ਕਾਰਨ ਸੂਰਜ ਗ੍ਰਹਿਣ ਹੋਇਆ। ਅੱਲ੍ਹਾ ਦੇ ਰਸੂਲ ਨੇ ਕਿਹਾ, ਸੂਰਜ ਅਤੇ ਚੰਦਰਮਾ ਨੂੰ ਕਿਸੇ ਦੀ ਮੌਤ ਜਾਂ ਜੀਵਨ (ਜਨਮ) ਦੇ ਕਾਰਨ ਗ੍ਰਹਿਣ ਨਹੀਂ ਹੁੰਦਾ। ਜਦੋਂ ਤੁਸੀਂ ਗ੍ਰਹਿਣ ਦੇਖਦੇ ਹੋ ਤਾਂ ਨਮਾਜ਼ ਅਦਾ ਕਰੋ ਅਤੇ ਅੱਲ੍ਹਾ ਨੂੰ ਦੁਆ ਕਰੋ।
(ਸਹੀ ਅਲ-ਬੁਖਾਰੀ: 1043, ਸਹੀ ਮੁਸਲਿਮ: 915)

ਇਹ ਵਿਸ਼ਵਾਸ ਕੀਤਾ ਜਾਂਦਾ ਸੀ ਕਿ ਜੇ ਸੱਪ ਮਾਰਿਆ ਜਾਂਦਾ ਹੈ, ਤਾਂ ਉਸ ਦਾ ਨਰ ਜਾਂ ਮਾਦਾ ਸਾਥੀ ਆ ਕੇ ਉਸ ਮਾਰਨ ਨੂੰ ਵਾਲੇ ਨੂੰ ਮਾਰ ਦੇਵੇਗਾ

ਇਸ ਲਈ ਨਬੀ (ﷺ) ਨੇ ਕਿਹਾ: ਜਦੋਂ ਤੋਂ ਸਾਡੀ ਇਨ੍ਹਾਂ (ਸੱਪਾਂ) ਨਾਲ ਲੜਾਈ ਹੋਈ ਹੈ, ਤਾਂ ਉਸ ਤੋਂ ਬਾਅਦ ਮੁੜ ਕੇ ਇਹਨਾਂ ਨਾਲ ਸੁਲਹ ਨਹੀਂ ਹੋਈ। ਜਿਹੜਾ ਵਿਅਕਤੀ ਇਸ ਡਰ ਤੋਂ ਸੱਪ ਨੂੰ ਛੱਡ ਦਿੰਦਾ ਹੈ ਕਿ ਉਸਦਾ ਸਾਥੀ ਮੈਨੂੰ ਨੁਕਸਾਨ ਪਹੁੰਚਾਏਗਾ,ਤਾਂ ਉਹ ਸਾਡੇ ਵਿੱਚੋਂ ਨਹੀਂ ਹੈ।"
(ਮੁਸਨਦ ਇਮਾਮ ਅਹਿਮਦ: 230/1 ਸੁਨਨ ਅਬੀ ਦਾਊਦ: 5250, ਸਨਦ ਹਸਨ)

ਅਬਦੁੱਲਾ ਇਬਨੇ ਅੱਬਾਸ ਨੇ ਕਿਹਾ:
ਨਬੀ (ﷺ) ਨੇ ਕਿਹਾ: ਜੋ ਵਿਅਕਤੀ ਸੱਪਾਂ ਨੂੰ (ਉਹਨਾਂ ਦੇ ਸਾਥੀ ਦੁਆਰਾ) ਪਿੱਛਾ ਕਰਨ  ਦੇ ਡਰ ਨਾਲ ਉਨ੍ਹਾਂ ਨੂੰ ਛੱਡ ਦਿੰਦਾ ਹੈ, ਉਹ ਸਾਡੇ ਵਿੱਚੋਂ ਨਹੀਂ ਹੈ। ਜਦੋਂ ਤੋਂ ਅਸੀਂ ਉਨ੍ਹਾਂ ਨਾਲ ਲੜੇ ਹਾਂ, ਅਸੀਂ ਉਨ੍ਹਾਂ ਨਾਲ ਸ਼ਾਂਤੀ ਨਹੀਂ ਬਣਾਈ ਹੈ।
ਸੁਨਨ ਅਬੀ ਦਾਊਦ 5250 ਸਹੀ (ਅਲਬਾਨੀ)

ਇੱਕ ਵਾਰ ਨਬੀ (ﷺ) ਮਸਜਿਦ ਵਿੱਚ ਸੀ ਜਦੋਂ ਤਾਰਾ ਟੁੱਟ ਗਿਆ। ਨਬੀ (ﷺ) ਨੇ ਸਹਾਬਾ ਤੋਂ ਇਸ ਬਾਰੇ ਪੁੱਛਿਆ ਕਿ ਉਹ ਜਾਹਿਲੀਆ ਵਿੱਚ ਉਸਦੇ ਬਾਰੇ ਕੀ ਅਕੀਦਾ (ਵਿਸ਼ਵਾਸ) ਰੱਖਦੇ ਸਨ। ਉਹਨਾਂ ਨੇ ਕਿਹਾ: ਅਸੀਂ ਮੰਨਦੇ ਸੀ ਕਿ ਕਿਸੇ ਮਹਾਨ ਵਿਅਕਤੀ ਦੇ ਜਨਮ ਜਾਂ ਮਰਨ 'ਤੇ ਤਾਰੇ ਟੁੱਟਦੇ ਹਨ।
ਤਾਂ ਨਬੀ (ﷺ) ਨੇ ਕਿਹਾ ਕਿ ਤਾਰੇ ਕਿਸੇ ਦੇ ਮਰਨ ਜਾਂ ਜੰਮਣ ਨਾਲ ਨਹੀਂ ਟੁੱਟਦੇ।
ਮੁਸਲਿਮ 2229

ਅਬਦੁੱਲਾ ਇਬਨੇ ਅੱਬਾਸ ਤੋਂ ਰਵਾਇਤ ਹੈ:
ਅੰਸਾਰ ਵਿੱਚੋਂ ਇੱਕ ਵਿਅਕਤੀ ਜੋ ਅੱਲ੍ਹਾ ਦੇ ਰਸੂਲ ਦੇ ਸਾਥੀਆਂ ਵਿੱਚੋਂ ਸੀ, ਨੇ ਮੈਨੂੰ ਦੱਸਿਆ: ਕਿ ਜਦੋਂ ਅਸੀਂ ਅੱਲ੍ਹਾ ਦੇ ਰਸੂਲ ਦੇ ਨਾਲ ਰਾਤ ਨੂੰ ਬੈਠੇ ਹੋਏ ਸੀ ਤਾਂ ਇੱਕ ਉਲਕਾ ਦੇ ਗੋਲੇ (ਟੁੱਟਦੇ ਹੋਏ ਤਾਰੇ) ਨਾਲ ਇੱਕ ਚਮਕਦਾਰ ਰੌਸ਼ਨੀ ਹੋਈ। ਅੱਲ੍ਹਾ ਦੇ ਰਸੂਲ ਨੇ ਕਿਹਾ: ਤੁਸੀਂ ਇਸ ਬਾਰੇ ਪੂਰਵ-ਇਸਲਾਮਿਕ ਦਿਨਾਂ ਵਿੱਚ ਕੀ ਕਿਹਾ ਕਰਦੇ ਸੀ (ਜਦੋਂ ਕੋਈ ਤਾਰਾ ਟੁੱਟਦਾ ਸੀ) ? ਉਨ੍ਹਾਂ ਨੇ ਕਿਹਾ: ਅੱਲ੍ਹਾ ਅਤੇ ਉਸਦਾ ਨਬੀ (ﷺ) (ਅਸਲ ਸਥਿਤੀ) ਸਭ ਤੋਂ ਚੰਗੀ ਤਰ੍ਹਾਂ ਜਾਣਦੇ ਹਨ, ਪਰ ਅਸੀਂ, ਕਿਹਾ ਕਰਦੇ ਸੀ ਕਿ ਉਸੇ ਰਾਤ ਜਾਂ ਤਾਂ ਇੱਕ ਮਹਾਨ ਆਦਮੀ ਦਾ ਜਨਮ ਹੋਇਆ ਹੈ ਜਾਂ ਇੱਕ ਮਹਾਨ ਆਦਮੀ ਦੀ ਮੌਤ ਹੋ ਗਈ ਹੈ, ਤਾਂ ਅੱਲ੍ਹਾ ਦੇ ਰਸੂਲ ਨੇ ਕਿਹਾ: (ਇਹ ਤਾਰਾ) ਨਾ ਤਾਂ ਕਿਸੇ ਦੀ ਮੌਤ ਦੇ ਕਾਰਨ (ਟੁੱਟਦਾ) ਹੈ,'ਤੇ ਅਤੇ ਨਾ ਹੀ ਕਿਸੇ ਦੇ ਜਨਮ ਲੈਣ 'ਤੇ। ਅੱਲ੍ਹਾ ਸੁਬਹਾਨਾ ਵ ਤਾਅਲਾ, ਜਦੋਂ ਉਹ ਕੋਈ ਕੰਮ ਕਰਨ ਦਾ ਫੈਸਲਾ ਕਰਦਾ ਹੈ ਤਾਂ ਹੁਕਮ ਜਾਰੀ ਕਰਦਾ ਹੈ
ਤਾਂ ਅਰਸ਼ ਵਾਲੇ (ਫਰਿਸ਼ਤੇ) (ਜੋਰ ਦੀ) ਉਸਦੀ ਤਸਬੀਹ (ਮਹਿਮਾ ਗਾਇਨ) ਕਰਦੇ ਹਨ, ਫਿਰ ਉਹਨਾਂ ਤੋਂ ਥੱਲੇ ਵਾਲੇ ਆਸਮਾਨ ਦੇ ਫਰਿਸ਼ਤੇ ਵੀ ਤਸਬੀਹ ਕਰਦੇ ਹਨ, ਇਸ ਤਰ੍ਹਾਂ ਕਰਦੇ ਇਹ ਤਸਬੀਹ (ਕਰਨ ਦਾ ਦੌਰ) ਉਹਨਾਂ ਤੱਕ ਪਹੁੰਚਦਾ ਹੈ ਜੋ (ਫਰਿਸ਼ਤੇ) ਆਸਮਾਨ ਏ ਦੁਨੀਆ ਵਿੱਚ ਹਨ.
ਫਿਰ ਅਰਸ਼ ਦੇ ਨੇੜੇ ਵਾਲੇ ਫਰਿਸ਼ਤੇ, ਇਨ੍ਹਾਂ ਅਰਸ਼ ਵਾਲੇ ਫਰਿਸ਼ਤਿਆਂ ਨੂੰ ਪੁੱਛਦੇ ਹਨ: ਤੁਹਾਡੇ ਰੱਬ ਨੇ ਕੀ (ਹੁਕਮ) ਫ਼ਰਮਾਇਆ ਹੈ? ਅਤੇ ਉਹ ਉਨ੍ਹਾਂ ਨੂੰ ਇਸ ਬਾਰੇ ਸੂਚਿਤ ਕਰਦੇ ਹਨ ਜੋ (ਰੱਬ) ਨੇ ਫ਼ਰਮਾਇਆ ਹੈ. ਫਿਰ ਇਸੇ ਤਰ੍ਹਾਂ ਥੱਲੇ ਵਾਲੇ

ਆਸਮਾਨ ਦੇ ਵਾਸੀ ਉਨ੍ਹਾਂ (ਉੱਪਰ ਵਾਲਿਆਂ) ਤੋਂ ਜਾਣਕਾਰੀ ਲੈਂਦੇ ਹਨ ਜਦੋਂ ਤੱਕ ਇਹ ਜਾਣਕਾਰੀ ਆਸਮਾਨ ਏ ਦੁਨੀਆ ਤੱਕ ਨਹੀਂ ਪਹੁੰਚ ਜਾਂਦੀ।
ਜਿੱਥੋਂ ਜਿੰਨ ਇਸ ਖਬਰ ਨੂੰ ਸੁਣਨ ਦੀ ਕੋਸ਼ਿਸ ਕਰਦੇ ਹਨ, ਜੋ ਉਹ ਆਪਣੇ ਦੋਸਤਾਂ (ਕਾਹਿਨਾ, ਜਾਦੂਗਰਾਂ) ਤੱਕ ਪਹੁੰਚਾਉਂਦੇ ਹਨ। ਅਤੇ ਜਦੋਂ ਫਰਿਸ਼ਤੇ ਜਿੰਨ ਨੂੰ ਦੇਖਦੇ ਹਨ ਤਾਂ ਉਹ ਉਨ੍ਹਾਂ 'ਤੇ ਅੱਗ ਦੇ ਗੋਲੇ ਨਾਲ ਹਮਲਾ ਕਰਦੇ ਹਨ. ਜੇ ਉਹ ਸਿਰਫ ਉਹੀ ਬਿਆਨ ਕਰਦੇ ਜਿਸ ਨੂੰ ਉਹ ਸੁਣ ਲੈਂਦੇ ਹਨ ਤਾਂ ਇਹ ਖਬਰ ਸਹੀ ਹੁੰਦੀ ਹੈ ਪਰ ਉਹ ਇਸ ਵਿੱਚ ਕਈ ਝੂਠ ਮਿਲਾ ਦਿੰਦੇ ਹਨ ਅਤੇ ਇਸ ਵਿਚ ਵਾਧਾ ਕਰਦੇ ਹਨ।
ਸਹੀਸ ਮੁਸਲਿਮ 2229
(ਨੋਟ- ਕਹਾਨਤ ਅਤੇ ਜਾਦੂਗਰੀ ਕੁਫ਼ਰ ਸ਼ਿਰਕ ਵਾਲੇ ਅਮਲ ਹਨ)

ਇਸੇ ਤਰ੍ਹਾਂ ਨਿਆਣਿਆਂ ਦੇ ਸਿਰਹਾਣੇ ਹੇਠ ਇੱਕ ਤਿੱਖਾ ਉਸਤਰਾ ਰੱਖ ਦਿੰਦੇ ਤਾਂ ਜੋ ਜਿੰਨ ਉਨ੍ਹਾਂ ਨਾ ਨੂੰ ਸਤਾਉਣ। ਇੱਕ ਵਾਰ, ਜਦੋਂ ਸੱਯਿਦਾ ਆਇਸ਼ਾ ਨੇ ਅਜਿਹਾ ਵੇਖਿਆ, ਤਾਂ ਇਸਨੂੰ ਚੁੱਕ ਕੇ ਸੁੱਟ ਦਿੱਤਾ ਅਤੇ ਕਿਹਾ ਕਿ ਅੱਲ੍ਹਾ ਦੇ ਨਬੀ (ﷺ) ਨੂੰ ਇਹ ਚੀਜ਼ਾਂ ਪਸੰਦ ਨਹੀਂ ਸਨ.
(ਅਲ-ਅਦਬ ਅਲ-ਮੁਫ਼ਰਦ: 912, ਅਤ-ਤਹਾਵੀ ਸ਼ਰਹ ਮਾਨੀ ਅਲ-ਆਸਾਰ: 312/4 ਸਨਦ ਹਸਨ)

ਅਲਕਾਮਾ ਨੇ ਦੱਸਿਆ ਕਿ 'ਆਇਸ਼ਾ ਬੱਚਿਆਂ ਦੇ ਜਨਮ ਵੇਲੇ ਉਨ੍ਹਾਂ ਕੋਲ ਜਾਂਦੀ ਸੀ ਅਤੇ ਉਨ੍ਹਾਂ ਲਈ ਦੁਆ ਕਰਦੀ ਸੀ। ਉਹ ਇੱਕ ਬੱਚੇ ਕੋਲ ਆਈ ਅਤੇ ਉਸਦਾ ਸਿਰਹਾਣਾ ਹਟਾ ਦਿੱਤਾ ਅਤੇ ਉਸਦੇ ਸਿਰ ਦੇ ਹੇਠਾਂ ਇੱਕ ਤਿੱਖਾ ਉਸਤਰਾ ਦੇਖਿਆ। ਤਾਂ 'ਆਇਸ਼ਾ ਨੇ ਇਸ ਬਾਰੇ ਪੁੱਛਿਆ (ਜਿਸਦੇ ਜਵਾਬ ਵਿੱਚ) ਉਨ੍ਹਾਂ ਨੇ ਕਿਹਾ, "ਅਸੀਂ ਇਸਨੂੰ ਉੱਥੇ ਜਿੰਨਾਂ ਦੇ ਵਿਰੁੱਧ ਰੱਖਿਆ ਹੈ। ਤਾਂ 'ਆਇਸ਼ਾ ਨੇ ਉਹ ਉਸਤਰਾ ਉਹਨਾਂ ਤੋਂ ਲਿਆ, ਅਤੇ ਇਸਨੂੰ ਸੁੱਟ ਦਿੱਤਾ ਅਤੇ ਉਹਨਾਂ ਨੂੰ ਇਸਦੀ ਵਰਤੋਂ ਕਰਨ ਤੋਂ ਮਨ੍ਹਾ ਕਰ ਦਿੱਤਾ।
'ਆਇਸ਼ਾ ਨੇ ਕਿਹਾ ਕਿ ਅੱਲ੍ਹਾ ਦੇ ਨਬੀ (ﷺ) ਚੀਜ਼ਾਂ ਵਿੱਚ ਮਾੜੇ ਸ਼ਗਨਾਂ ਨੂੰ ਨਾਪਸੰਦ ਅਤੇ ਨਫ਼ਰਤ ਕਰਦੇ ਸੀ। ਅਤੇ ਆਇਸ਼ਾ ਨੇ (ਅੱਗੇ ਵਾਸਤੇ) ਉਹਨਾਂ ਨੂੰ ਅਜਿਹਾ ਕਰਨ ਤੋਂ ਮਨ੍ਹਾ ਕਰ ਦਿੱਤਾ। ਅਲ-ਅਦਬ ਅਲ-ਮੁਫ਼ਰਦ: 912

ਹੈਰਾਨੀ!
ਜੇ ਇਸਲਾਮ ਤੋਂ ਪਹਿਲਾਂ ਦੇ ਅਰਬ ਖਿੱਤੇ ਵਿੱਚ ਅਜਿਹੀਆਂ ਮਿੱਥਾਂ ਪਾਈਆਂ ਜਾਂਦੀਆਂ ਸੀ, ਤਾਂ ਕੋਈ ਜਿਆਦਾ ਹੈਰਾਨੀ ਵਾਲੀ ਗੱਲ ਨਹੀਂ? ਅਨਪੜ੍ਹ ਲੋਕ ਅਕਸਰ ਵਹਿਮਾਂ-ਭਰਮਾਂ ਦਾ ਸ਼ਿਕਾਰ ਹੋ ਜਾਂਦੇ ਹਨ।

ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਅੱਜ ਦੇ ਆਧੁਨਿਕ ਅਤੇ ਪੜ੍ਹੇ-ਲਿਖੇ ਯੁੱਗ ਵਿੱਚ ਵੀ ਸਾਡੇ ਸਮਾਜ ਵਿੱਚ ਕਈ ਵਹਿਮ ਭਰਮ, ਅੰਧ ਵਿਸਵਾਸ਼, ਮਿੱਥਾਂ ਪਾਈਆਂ ਜਾਂਦੀਆਂ ਹਨ। ਜੇਕਰ ਅਸੀਂ ਵੱਖ-ਵੱਖ ਖਿੱਤਿਆਂ ਵਿੱਚ ਪਾਈਆਂ ਗਈਆਂ ਮਿੱਥਾਂ ਅਤੇ ਅੰਧ-ਵਿਸ਼ਵਾਸਾਂ ਨੂੰ ਦੇਖੀਏ ਤਾਂ ਅੱਜ ਅਸੀਂ ਇਸ ਕੰਮ ਵਿੱਚ ਉਹਨਾਂ ਘੱਟ ਪੜ੍ਹੇ ਲਿਖੇ ਦੌਰ ਦੇ ਲੋਕਾਂ ਤੋਂ ਵੀ ਬਹੁਤ ਅੱਗੇ ਲੰਘ ਗਏ ਹਾਂ।

ਕੀ ਇਹ ਉਹੀ ਉੱਮਤ ਹੈ, ਜਿਸ ਨੂੰ ਸਿਖਾਇਆ ਗਿਆ ਸੀ ਕਿ ਨਫ਼ਾ-ਨੁਕਸਾਨ ਸਿਰਫ਼ ਅੱਲ੍ਹਾ ਦੇ ਹੱਥ ਹੈ?
ਜੇਕਰ ਉਹ ਕਿਸੇ ਨੂੰ ਚੰਗਾ ਕਰਦਾ ਹੈ ਤਾਂ ਕੋਈ ਵੀ ਜਿਨ, ਦੂਤ, ਮਨੁੱਖ, ਇੱਥੋਂ ਤੱਕ ਕਿ ਬਦਲਦਾ ਮੌਸਮ ਵੀ ਉਸਨੂੰ ਬਿਮਾਰ ਨਹੀਂ ਕਰ ਸਕਦਾ, ਅਤੇ ਜੇਕਰ ਉਹ ਕਿਸੇ ਨੂੰ ਬਿਮਾਰ ਕਰਨਾ ਚਾਹੁੰਦਾ ਹੈ, ਤਾਂ ਸਾਰੇ ਰਿਸ਼ੀ, ਡਾਕਟਰ ਅਤੇ ਅਭਿਆਸੀ ਮਿਲ ਕੇ ਉਸਨੂੰ ਠੀਕ ਨਹੀਂ ਕਰ ਸਕਦੇ। ਇਲਾਜ ਦੀ ਮਹੱਤਤਾ ਅਤੇ ਜਾਇਜ਼ ਓਪਰੇਸ਼ਨਾਂ ਦੀ ਪ੍ਰਭਾਵਸ਼ੀਲਤਾ ਤੋਂ ਕੋਈ ਇਨਕਾਰ ਨਹੀਂ, ਪਰ ਅੱਲ੍ਹਾ ਦਾ ਹੁਕਮ ਅਤੇ ਇੱਛਾ ਹਰ ਚੀਜ਼ 'ਤੇ ਹਾਵੀ ਹੈ।
ਕੋਈ ਵੀ ਮਾਹਰ ਡਾਕਟਰ ਅਤੇ ਸਭ ਤੋਂ ਮਹਿੰਗੀ ਦਵਾਈ ਮਰੀਜ਼ ਦੀ ਹਾਲਤ ਵਿੱਚ ਮਾਮੂਲੀ ਤਬਦੀਲੀ ਵੀ ਨਹੀਂ ਲਿਆ ਸਕਦੀ ਜੇਕਰ ਅੱਲ੍ਹਾ ਦਾ ਹੁਕਮ ਨਹੀਂ ਹੈ।
ਅਤੇ ਜੇ ਉਹ ਚੰਗਾ ਕਰਨ ਦਾ ਫੈਸਲਾ ਕਰਦਾ ਹੈ, ਤਾਂ ਉਹ ਧੂੜ ਅਤੇ ਪਾਣੀ ਦੇ ਇੱਕ ਘੁੱਟ ਨਾਲ ਚੰਗਾ ਦਿੰਦਾ ਹੈ

ਕੀ ਇਹ ਉਹੀ ਉੱਮਤ ਹੈ ਜਿਸ ਨੂੰ ਦੱਸਿਆ ਗਿਆ ਸੀ ਕਿ ਸੂਰਜ ਅਤੇ ਚੰਦਰਮਾ, ਧਰਤੀ ਅਤੇ ਆਕਾਸ਼, ਸਮੁੰਦਰ ਅਤੇ ਨਦੀ ਸਾਰੇ ਅੱਲ੍ਹਾ ਦੇ ਹੁਕਮ ਅੱਗੇ ਸ਼ਕਤੀਹੀਣ ਹਨ। ਉਹਨਾਂ ਦਾ ਉਭਰਨਾ ਅਤੇ ਸਥਾਪਤ ਹੋਣਾ, ਅੰਦੋਲਨ ਅਤੇ ਸਥਿਰਤਾ, ਤਰਲਤਾ

ਅਤੇ ਸਥਿਰਤਾ ਉਹਨਾਂ ਦੇ ਵੱਸ ਵਿੱਚ ਨਹੀਂ ਹੈ। ਜੇਕਰ ਮਾਲਕ ਚਾਹੇ ਤਾਂ ਡੂੰਘੇ ਸਮੁੰਦਰ ਨੂੰ ਖੋਲ੍ਹ ਸਕਦਾ ਹੈ ਅਤੇ ਜੇਕਰ ਉਹ ਹੁਕਮ ਦੇਵੇ ਤਾਂ ਸੁੱਕੇ ਅਤੇ ਸਥਿਰ ਪੱਥਰਾਂ ਤੋਂ ਚਸ਼ਮੇ ਛੱਡ ਸਕਦਾ ਹੈ। ਇਹ ਇਮਾਨ ਅਤੇ ਅਕੀਦੇ ਦੀ ਪਰਿਪੱਕਤਾ ਹੀ ਸੀ ਜਿਸ ਨੇ ਮੁਸਲਮਾਨਾਂ ਨੂੰ ਸਦੀਆਂ ਤੋਂ ਔਕੜਾਂ-ਮੁਸੀਬਤਾਂ ਵਿੱਚੋਂ ਅਸਾਨੀ ਨਾਲ ਲੰਘਾਇਆ ।

ਤੌਹੀਦ ਨੂੰ ਮੰਨਣ ਦਾ ਦਾਅਵਾ ਕਰਨ ਵਾਲੇ ਕੁਝ ਮੁਸਲਮਾਨ ਫਿਰ ਅਗਿਆਨਤਾ ਦਾ ਸ਼ਿਕਾਰ ਹਨ। ਜੋਤਸ਼ੀਆਂ, ਯੋਗੀਆਂ, ਹਥੇਲੀ ਵਿਗਿਆਨੀਆਂ ਅਤੇ ਪੇਸ਼ੇਵਰ ਅਭਿਆਸੀਆਂ ਦੇ ਨਿਵਾਸ ਇਨ੍ਹਾਂ ਹੀ ਵਹਿਮ ਪ੍ਰਸਤਾਂ ਦੁਆਰਾ ਭਰੇ ਪਏ ਹਨ।

### (ii) ਵਹਿਮਾਂ-ਭਰਮਾਂ ਦੀਆਂ ਕੁਝ ਉਦਾਹਰਣਾਂ:

ਪੂਰਵ-ਇਸਲਾਮਿਕ ਅਰਬ ਸਮਾਜ ਵਿੱਚ ਪਾਏ ਜਾਣ ਵਾਲੇ ਸਾਰੇ ਅੰਧ-ਵਿਸ਼ਵਾਸ ਅੱਜ ਵੀ ਸਾਡੇ ਵਿੱਚ ਮੌਜੂਦ ਹਨ, ਉਦਾਹਰਣ ਵਜੋਂ ਸਫ਼ਰ ਦੇ ਨਾਲ ਮੁਹੱਰਮ ਦੇ ਮਹੀਨੇ ਵਿੱਚ ਵਿਆਹ ਜਾਂ ਕੋਈ ਹੋਰ ਖ਼ੁਸ਼ੀ ਮਨਾਉਣਾ ਤੋਂ ਇਸ ਲਈ ਰੁਕ ਜਾਣਾ ਕਿ ਇਹ ਤਾਂ ਸੋਗ ਦਾ ਮਹੀਨਾ ਹੈ। ਜੇਕਰ ਇਸ ਮਹੀਨੇ ਕਿਸੇ ਦਾ ਵਿਆਹ ਹੁੰਦਾ ਹੈ ਤਾਂ ਨੁਕਸਾਨ ਹੋਵੇਗਾ
ਪੰਛੀਆਂ ਅਤੇ ਜਾਨਵਰਾਂ ਆਦਿ ਤੋਂ ਨਹੂਸਤ ਲੈਣਾ ,ਜੇਕਰ ਕਾਂ ਬਨੇਰੇ ਤੇ ਰੌਲਾ ਪਾਵੈ ਤਾਂ ਸਮਝਿਆ ਜਾਂਦਾ ਹੈ ਕਿ ਕੋਈ ਮਹਿਮਾਨ ਆ ਰਿਹਾ ਹੈ, ਛਿੱਕ ਆਈ ਤਾਂ ਮਹਿਮਾਨ ਯਾਦ ਕਰ ਰਿਹਾ ਹੈ, ਦੁਕਾਨ ਵਧਾ ਦੇਵੋ (ਡਰ ਦੀ ਵਜ੍ਹਾ ਨਾਲ ਦੁਕਾਨ ਨੂੰ ਬੰਦ ਕਰ ਦੇਵੋ ਦੇ ਅਲਫਾਜ਼ ਨਹੀਂ ਬੋਲਦੇ,ਕਿ ਕਿਤੇ ਸਾਡਾ ਕਾਰੋਬਾਰ ਨਾ ਰੁਕ ਜਾਵੇ), ਸਵੇਰੇ-ਸਵੇਰੇ ਉਧਾਰ ਨਹੀਂ ਕਰਦੇ, ਕਿ ਫਿਰ ਸਾਰੀ ਦਿਹਾੜੀ ਖਰਾਬ ਜਾਵੇਗੀ ,ਬਿੱਲੀ ਰਸਤਾ ਕੱਟ ਗਈ,

ਜੇਕਰ ਕੋਈ ਕਾਲੀ ਬਿੱਲੀ ਰਸਤਾ ਪਾਰ ਕਰਦੀ ਹੈ ਤਾਂ ਇਸ ਨੂੰ ਅਸ਼ੁਭ ਮੰਨਿਆ ਜਾਂਦਾ ਹੈ। ਬੱਚਿਆਂ ਦੇ ਸਿਰ 'ਤੇ ਵਾਲਾਂ ਦੀਆਂ ਵੇੜੀਆਂ ਛੱਡ ਕੇ ਕਿ ਇਹ ਫਲਾਣੇ ਪੀਰ ਸਾਹਿਬ ਦਾ ਹੈ, ਜੇਕਰ ਇਹ ਕੱਟਿਆ ਜਾਂਦਾ ਹੈ, ਤਾਂ ਬੱਚੇ ਦੀ ਮੌਤ ਹੋ ਜਾਵੇਗੀ ਜਾਂ ਨੁਕਸਾਨ ਹੋ ਜਾਵੇਗਾ, ਦਰਬਾਰਾਂ ਅਤੇ ਮਜਾਰਾਂ ਦੇ ਨਾਮ 'ਤੇ ਜਾਨਵਰਾਂ ਨੂੰ ਛੱਡ ਕੇ

ਦਰਬਾਰਾਂ ਅਤੇ ਧਰਮ ਅਸਥਾਨਾਂ ਦੇ ਨਾਂ 'ਤੇ ਪਸ਼ੂਆਂ ਦੇ ਗਲਾਂ ਵਿਚ ਕਿਸੇ ਖਾਸ ਰੰਗ ਦੇ ਕੱਪੜੇ ਪਾ ਕੇ ਜਾਂ ਧਾਗੇ ਬੰਨ੍ਹ ਕੇ ਇਹ ਸਮਝਣਾ ਕਿ ਜੇਕਰ ਕੋਈ ਉਨ੍ਹਾਂ ਨੂੰ ਛੂਹ ਲਵੇਗਾ ਤਾਂ ਨੁਕਸਾਨ ਹੋਵੇਗਾ।
ਦਰਬਾਰਾਂ ਅਤੇ ਮਜਾਰਾਂ ਤੋਂ ਕੁਝ ਲੈਣਾ ਜਾਂ ਉੱਥੇ ਦੇ ਦਰੱਖਤਾਂ ਤੋਂ ਕੁਝ ਵੀ ਕੱਟਣਾ ਨੁਕਸਾਨ ਦਾ ਸਰੋਤ ਮੰਨਿਆ ਜਾਂਦਾ ਹੈ।
ਅੱਖ ਦੇ ਵਾਰ ਵਾਰ ਫਟਕਣ ਨੂੰ ਮੁਸੀਬਤ ਆਉਣ ਦੀ ਨਿਸ਼ਾਨੀ ਸਮਝਣਾ
ਜੇ ਜੁਮੇ ਨੂੰ ਈਦ ਆਉਂਦੀ ਹੈ, ਤਾਂ ਇਸ ਨੂੰ ਭਾਰੀ ਸਮਝਣਾ
ਦੁਲਹਨ ਜਾਂ ਬਾਹਰੋਂ ਆਏ ਪ੍ਰਹੁਣੇ ਦੇ ਘਰ ਵਿਚ ਵੜਨ ਅਤੇ ਬਾਹਰ ਨਿਕਲਣ ਸਮੇਂ ਅਜੀਬ ਚੀਜ਼ਾਂ ਜਿਵੇਂ ਕਿ ਦਰਵਾਜ਼ੇ 'ਤੇ ਤੇਲ ਪਾਉਣਾ, ਕੁਰਆਨ ਦਾ ਪਰਛਾਵਾਂ ਸਿਰ 'ਤੇ ਰੱਖਣਾ, ਪੈਰਾਂ ਹੇਠਾਂ ਕਪਾਹ ਰੱਖਣਾ, ਦੁਲਹਨ ਦੇ ਕੋਲ ਲੋਹਾ ਰੱਖਣਾ ਆਦਿ।
ਕਿਸੇ ਗਰਭਵਤੀ ਔਰਤ ਜਾਂ ਨਵ-ਜੰਮੇ ਬੱਚੇ ਦੀ ਮਾਂ ਨੂੰ ਮ੍ਰਿਤਕ ਦੇ ਘਰ ਨਾ ਜਾਣ ਦੇਣਾ, ਨਵ-ਜੰਮੇ ਬੱਚੇ ਦੇ ਸਿਰਹਾਣੇ ਕੋਈ ਚੀਜ ਰੱਖਣਾ ਤਾਂ ਕਿ ਇਸ ਕਿਸੇ ਬਿਮਾਰੀ ਤੋਂ ਬਚਿਆ ਰਹੇ, ਜੇਕਰ ਦੁਲਹਨ ਦੇ ਆਉਂਦੇ ਹੀ ਘਰ 'ਚ ਕੋਈ ਨੁਕਸਾਨ ਹੋਵੇ, ਤਾਂ ਦੁਲਹਨ ਨੂੰ ਬਦਕਿਸਮਤੀ ਮੰਨਣਾ।
ਕਿਸੇ ਵੀ ਦਿਨ ਖਾਸ ਕਰਕੇ ਮੰਗਲਵਾਰ ਨੂੰ ਕੋਈ ਵੀ ਕੰਮ ਸ਼ੁਰੂ ਨਾ ਕਰਨਾ
ਜਿੰਨਾਂ ਨੂੰ ਕੱਢਣ ਲਈ ਅਜੀਬ ਤਰੀਕੇ ਅਪਣਾਉਂਦੇ ਹੋਏ, ਜੋਤਸ਼ੀਆਂ, ਜਾਦੂਗਰਾਂ ਅਤੇ ਕਾਹਨਾ ਕੋਲ ਜਾਣਾ ਤਾਂ ਸਾਰੀ ਕੌਮ ਲਈ ਇੱਕ ਫੈਸ਼ਨ ਬਣ ਗਿਆ ਹੈ।

ਅਖ਼ਬਾਰ ਨਿਯਮਿਤ ਤੌਰ 'ਤੇ "ਤੁਹਾਡਾ ਦਿਨ ਕਿਵੇਂ ਰਹੇਗਾ?" ਸਿਰਲੇਖ ਵਾਲਾ ਇੱਕ ਪੂਰੇ ਪੰਨੇ ਦਾ ਕਾਲਮ ਪ੍ਰਕਾਸ਼ਿਤ ਕਰਦੇ ਹਨ। ਜਿਸ ਵਿੱਚ ਕਿਸਮਤ ਦੱਸੀ ਜਾਂਦੀ ਹੈ।

ਵਹਿਮ ਪਰਸਤੀ ਦਾ ਸਭ ਤੋਂ ਭੈੜਾ ਰੂਪ ਇਹ ਵੀ ਸਾਡੇ ਸਮਾਜ ਵਿੱਚ ਪਾਇਆ ਜਾਂਦਾ ਹੈ, ਜੋ ਮਨੁੱਖ ਨੂੰ ਸ਼ਿਰਕ ਵੱਲ ਲੈ ਜਾਂਦਾ ਹੈ, ਕਿ ਕਿਸੇ ਰੁੱਖ ਜਾਂ ਜਾਨਵਰ ਨੂੰ ਬਰਕਤ ਵਾਲਾ ਸਮਝਣਾ, ਉਸ ਨਾਲ ਧਾਗੇ ਬੰਨ੍ਹਣਾ, ਉਸ 'ਤੇ ਬੱਚਿਆਂ ਨੂੰ ਬਿਠਾਉਣਾ ਜਾਂ ਕੋਈ ਸਮਾਨ ਉਸ 'ਤੇ ਲਟਕਾਉਣਾ ਹੈ।

ਜਿਵੇਂ ਕਿ ਕਿਸੇ ਮਜਾਰ ਵਿੱਚ ਕਬਰਾਂ 'ਤੇ ਖੜ੍ਹਾ ਦਰੱਖਤ ਦੇਖਿਆ ਜਾ ਸਕਦਾ ਹੈ, ਕਿਵੇਂ ਉਸ ਵਿਚ ਅਣਗਿਣਤ ਧਾਗੇ, ਪੁਰਾਣੇ ਕੱਪੜੇ ਅਤੇ ਵੱਖ-ਵੱਖ ਚੀਜ਼ਾਂ ਬੰਨੀਆਂ ਹੁੰਦੀਆ ਹਨ।

ਕੁਝ ਲੋਕ ਅਜਿਹੇ ਅਸਥਾਨਾਂ 'ਤੇ ਦਰਖਤਾਂ ਹੇਠਾਂ ਝੂਲੇ ਵਿਛਾ ਕੇ ਇਹ ਕਹਿ ਰਹੇ ਹਨ ਕਿ ਸਾਡੇ ਝੂਲੇ 'ਚ ਇੱਕ ਪੱਤਾ ਵੀ ਡਿੱਗੇਗਾ ਤਾਂ ਬੱਚੇ ਹੋਣਗੇ। ਮੁਹੱਰਮ ਦੇ ਮਹੀਨੇ ਵਿਚ ਅਕਸਰ ਦੇਖਿਆ ਗਿਆ ਹੈ ਕਿ ਲੋਕ ਆਪਣੇ ਘਰਾਂ ਵਿਚ ਕਾਲੀਆਂ ਝੰਡੀਆਂ ਲਹਿਰਾਉਂਦੇ ਹਨ ਜਾਂ ਆਪਣੇ ਬੱਚਿਆਂ ਨੂੰ ਘੋੜੀ 'ਤੇ ਬਿਠਾ ਕੇ ਇਸ ਦੇ ਨਾਲ ਫੁੱਲਾਂ ਦੇ ਹਾਰ ਆਦਿ ਲਟਕਾਉਂਦੇ ਹਨ ਅਤੇ ਇਸ ਨੂੰ ਚੰਗੀ ਕਿਸਮਤ ਦਾ ਸਰੋਤ ਸਮਝਦੇ ਹਨ।

ਜਦੋਂ ਅੱਲ੍ਹਾ ਦੇ ਨਬੀ (ﷺ) ਹੁਨੈਨ ਲਈ ਗਏ ਤਾਂ ਉਹ ਇੱਕ ਦਰੱਖਤ ਦੇ ਕੋਲੋਂ ਲੰਘੇ ਜਿਸਨੂੰ ਮੂਰਤੀ ਪੂਜਕ ਜਾਤ ਅਨਵਾਤ ਆਖਦੇ ਸਨ,ਜਿਸ ਉੱਤੇ ਉਹ ਆਪਣੇ ਹਥਿਆਰ ਲਟਕਾਏ ਸਨ।
ਨਬੀ (ﷺ) ਦੇ ਕੁੱਝ (ਸਾਥੀਆਂ) ਨੇ ਕਿਹਾ: "ਹੇ ਅੱਲ੍ਹਾ ਦੇ ਨਬੀ (ﷺ), ਸਾਡੇ ਲਈ ਇੱਕ ਜਾਤ ਅਨਵਾਤ ਬਣਾਉ ਜਿਵੇਂ ਉਹਨਾਂ ਕੋਲ ਹੈ।
ਨਬੀ (ﷺ) ਨੇ ਕਿਹਾ: ਸੁਬਹਾਨ ਅੱਲ੍ਹਾ!
ਇਹ ਇਸ ਤਰ੍ਹਾਂ ਹੈ ਜਿਵੇਂ ਮੂਸਾ ਦੇ ਲੋਕਾਂ ਨੇ ਉਸਨੂੰ ਕਿਹਾ ਸੀ: ਕਿ ਸਾਡੇ ਲਈ ਉਨ੍ਹਾਂ ਦੇ ਮਾਅਬੂਦ ਵਰਗਾ ਇੱਕ ਮਾਅਬੂਦ ਬਣਾਓ।
ਜਿਸ ਦੇ ਹੱਥ ਮੇਰੀ ਜਿੰਦੜੀ ਹੈ ਉਸ ਦੀ ਕਸਮ! ਤੁਸੀਂ ਉਨ੍ਹਾਂ ਲੋਕਾਂ ਦੇ ਮਾਰਗ 'ਤੇ ਚੱਲੋਗੇ ਜੋ ਤੁਹਾਡੇ ਤੋਂ ਪਹਿਲਾਂ ਸਨ।
ਤਿਰਮਿਜ਼ੀ 2180 ਸਹੀ
(ਅਬੂ ਈਸਾ ਨੇ ਕਿਹਾ: ਇਹ ਹਦੀਸ ਹਸਨ ਸਹੀ ਹੈ)

ਕਿ (ਐ ਮੂਸਾ ਅਲੈ:!) ਸਾਡੇ ਲਈ ਵੀ ਇੱਕ ਅਜਿਹਾ ਇਲਾਹ[1] ਬਣਾ ਦਿਓ ਜਿਵੇਂ ਇਹਨਾਂ ਦੇ ਇਲਾਹ ਹਨ। (ਮੂਸਾ ਅਲੈ:) ਨੇ ਕਿਹਾ ਕਿ ਬੇਸ਼ੱਕ ਤੁਸੀਂ ਤਾਂ ਨਿਰੀ ਜਾਹਿਲ ਕੌਮ ਹੋ (ਤੁਸੀਂ ਲੋਕ ਤਾਂ ਨਿਰੇ ਜਾਹਿਲ ਹੋ)
7:138

[1. ਇਲਾਹ (ਮਾਅਬੂਦ)-ਜਿਸ ਦੀ ਇਬਾਦਤ ਕੀਤੀ ਜਾਵੇ ,ਸੱਚਾ ਅਤੇ ਬਰਹੱਕ ਇਲਾਹ ਸਿਰਫ਼ ਇੱਕੋ-ਇੱਕ ਅੱਲ੍ਹਾ ਸੁਬਹਾਨਾ ਵ ਤਾਅਲਾ ਹੈ]

### (iii) ਸ਼ਗਨ (ਚੰਗੇ ਅਤੇ ਬੁਰੇ ਸ਼ਗਨ), ਆਸ਼ਾਵਾਦੀ ਅਤੇ ਨਿਰਾਸ਼ਾਵਾਦੀ ਸੋਚ

ਬਦਸ਼ਗਨੀ ਮੰਨਣਾ ਸ਼ਿਰਕ ਹੈ, ਅਤੇ ਬੁਰੇ ਸ਼ਗਨ, ਅੰਧ ਵਿਸ਼ਵਾਸ, ਵਹਿਮਾਂ ਭਰਮਾਂ ਆਦਿ ਵਿੱਚ ਯਕੀਨ ਕਰਨਾ ਇਨਸਾਨ ਨੂੰ ਨਿਰਾਸ਼ਾਵਾਦੀ ਬਣਾ ਦਿੰਦੇ ਹਨ,ਉਸਨੂੰ ਜ਼ਿੰਦਗੀ ਬਹੁਤ ਤੰਗ ਮਹਿਸੂਸ ਹੋਣ ਲਾਗ ਜਾਂਦੀ ਹੈ,ਉਹ ਹਰ ਸਮੇਂ ਮਾਯੂਸੀ ਨਾਲ ਘਿਰਿਆ ਰਹਿੰਦਾ ਹੈ, ਇਸਲਾਮ ਇਹਨਾਂ ਸਾਰੀਆਂ ਗੱਲਾਂ ਤੋਂ ਮਨਾ ਕਰਦਾ ਹੈ,ਸਿਰਫ਼ ਕਾਫਿਰ ਹੀ ਅੱਲ੍ਹਾ ਦੀ ਰਹਿਮਤ ਤੋਂ ਮਾਯੂਸ (ਨਿਰਾਸ਼) ਹੁੰਦੇ ਹਨ (ਦੇਖੋ ਕੁਰਆਨ 12:87)
ਪਰ ਚੰਗੇ ਗ਼ੁਮਾਨ ਰੱਖੇ ਜਾ ਸਕਦੇ ਹਨ,ਇਸ ਇਨਸਾਨ ਦੀ ਸੋਚ ਨੂੰ ਆਸ਼ਾਵਾਦੀ ਬਣਾਉਂਦੇ ਹਨ।

ਕਿਸੇ ਘਟਨਾ ਨੂੰ ਚੰਗੇ ਜਾਂ ਬੁਰਾਈ ਹੋਣ ਦਾ ਸੰਕੇਤ ਮੰਨਣਾ
ਕਿਸੇ ਘਟਨਾ ਨੂੰ ਭਵਿੱਖ ਦੀ ਖੁਸ਼ੀ ਜਾਂ ਤਬਾਹੀ ਦੀ ਨਿਸ਼ਾਨੀ ਵਜੋਂ ਮੰਨਣਾ
ਕੁੱਝ ਘਟਨਾਵਾਂ ਨੂੰ ਲੋਕ ਚੰਗਾ ਸੰਕੇਤ ਮੰਨਦੇ ਹਨ ਅਤੇ ਕੁੱਝ ਨੂੰ ਮਾੜਾ
ਜਿਵੇਂ ਕਿ ਦੁੱਧ ਡੁੱਲਣ ਨੂੰ ਲੋਕ ਮਾੜਾ ਸ਼ਗਨ ਮੰਨਦੇ ਹਨ।

ਅਲ-ਫ਼ਾਲ ਲਫ਼ਜ਼ ਜਿਆਦਾਤਰ ਕਿਸੇ ਚੰਗੇ ਸੰਕੇਤ ਲਈ ਬੋਲਿਆ ਜਾਂਦਾ ਹੈ,
ਅਲ-ਫ਼ਾਲ ਦਾ ਮਤਲਬ ਹੁੰਦਾ ਹੈ (ਚੰਗਾ ਸ਼ਗਨ) (ਪਰ ਕਈ ਲੋਕ ਇਸ ਸ਼ਬਦ ਨੂੰ ਚੰਗੇ ਅਤੇ ਮਾੜੇ ਦੋਵਾਂ ਸ਼ਗਨਾ ਲਈ ਬੋਲਦੇ ਹਨ)

ਜਦਕਿ ਤਿਯਾਰਾਹ (ਬੁਰੇ ਸ਼ਗਨ, ਮਾੜੇ ਸ਼ਗਨ ਲਈ ਬੋਲਿਆ ਜਾਂਦਾ ਹੈ)
ਨਬੀ (ﷺ) ਨੇ ਬਦ ਸ਼ਗਨੀ ਲੈਣ ਤੋਂ ਮਨਾ ਕੀਤਾ ਹੈ, ਬਲਕਿ ਇਸਨੂੰ ਸ਼ਿਰਕ ਕਿਹਾ ਹੈ, ਪਰ ਇੱਕ ਚੰਗੇ ਗ਼ੁਮਾਨ (ਫਾਲ) ਨੂੰ ਇਸ ਨਾਲੋਂ ਬੇਹਤਰ ਦੱਸਿਆ ਹੈ।

ਸ਼ੇਖ ਅਹਿਮਦ ਅਨ-ਨਜਮੀ (ਰਹਿਮਾਹੁੱਲਾਹ) ਦੱਸਦੇ ਹਨ ਕਿ (ਅਲ-ਫ਼ਾਲ) ਇੱਕ ਚੰਗੇ ਸੰਕੇਤ ਨੂੰ ਵੇਖਣਾ ਹੈ ਜੋ ਇੱਕ ਆਸ਼ਾਵਾਦੀ ਸੋਚ ਬਣਾਉਂਦਾ ਹੈ ਕਿ ਭਵਿੱਖ ਵਿੱਚ ਚੰਗਾ ਹੋਵੇਗਾ (ਇੰਸ਼ਾ' ਅੱਲ੍ਹਾ); ਅਤੇ ਇਹ ਆਸ਼ਾਵਾਦ ਚੰਗੇ ਸ਼ਬਦ ਜਾਂ ਚੰਗੇ ਨਾਮ ਦਾ ਜ਼ਿਕਰ ਸੁਣ ਕੇ ਆਉਂਦਾ ਹੈ। ਅਤੇ ਫਿਰ ਉਹ ਸੁਹੇਲ ਇਬਨੇ ਆਮਰ ਦੀ ਘਟਨਾ ਨੂੰ ਇੱਕ ਉਦਾਹਰਣ ਵਜੋਂ ਪੇਸ਼ ਕਰਦੇ ਹਨ ਜਦੋਂ ਉਹ ਹੁਦੈਬੀਆ ਦੀ ਸੰਧੀ ਬਾਰੇ ਗੱਲਬਾਤ ਕਰਨ ਆਇਆ ਸੀ।

ਚੰਗੇ ਸ਼ਗਨਾਂ ਨੂੰ ਵੇਖਣਾ ਅਤੇ ਅੱਲ੍ਹਾ ਬਾਰੇ ਚੰਗੇ ਵਿਚਾਰ ਰੱਖਣੇ ਉਨ੍ਹਾਂ ਮਾਮਲਿਆਂ ਵਿੱਚੋਂ ਹਨ ਜਿਨ੍ਹਾਂ ਵੱਲ ਇੱਕ ਇਮਾਨ ਵਾਲੇ ਨੂੰ ਧਿਆਨ ਦੇਣ ਦੀ ਲੋੜ ਹੁੰਦੀ ਹੈ ਕਿਉਂਕਿ ਇਹ ਉਸਨੂੰ ਕੰਮ ਕਰਨ ਅਤੇ ਅੱਗੇ ਆਉਣ ਵਾਲੀਆਂ ਚੀਜ਼ਾਂ ਵਿੱਚ ਆਸ਼ਾਵਾਦੀ ਹੋਣ ਦੀ ਪ੍ਰੇਰਣਾ ਦਿੰਦਾ ਹੈ।

ਨਬੀ (ﷺ) (ਸੱਲਲਾਹੁ ਅਲੈਹੀ ਵਸੱਲਮ) ਨੂੰ ਅਕਸਰ ਘੇਰਿਆ ਜਾਂਦਾ ਸੀ, ਸੀਮਤ ਕੀਤਾ ਜਾਂਦਾ ਸੀ, ਬਾਈਕਾਟ ਕੀਤਾ ਜਾਂਦਾ ਸੀ, ਨੁਕਸਾਨ ਪਹੁੰਚਾਇਆ ਜਾਂਦਾ ਸੀ, ਉਹਨਾਂ ਦੇ ਸਾਥੀ ਮਾਰੇ ਜਾਂਦੇ ਸਨ ਅਤੇ ਉਹਨਾਂ ਦੀ ਔਲਾਦ ਵਿੱਚੋਂ ਛੇ ਜਾਣੇ ਵਫ਼ਾਤ ਪਾ ਗਏ- ਫਿਰ ਵੀ ਇਸ ਸਭ ਦੇ ਨਾਲ ਉਹ ਆਸ਼ਾਵਾਦੀ ਰਹਿੰਦੇ ਸੀ, ਚੀਜ਼ਾਂ ਵਿੱਚ ਚੰਗੇ ਗ਼ੁਮਾਨ ਰੱਖਦੇ ਸੀ ਅਤੇ ਚੰਗੇ ਨਾਮ ਸੁਣਨਾ ਪਸੰਦ ਕਰਦੇ ਸੀ. ਕੌਣ ਹੈ ਜਿਸ ਨੇ ਉਹਨਾਂ ਵਰਗਾ ਦੁੱਖ ਝੱਲਿਆ, ਫਿਰ ਵੀ ਆਸ਼ਾਵਾਦੀ ਬਣਿਆ ਰਿਹਾ?

ਜਿਵੇਂ ਕਿ ਨਬੀ (ﷺ) ਨੇ ਹੁਦੈਬੀਆ ਦੇ ਮੌਕੇ 'ਤੇ ਸੁਹੇਲ ਬਿਨ ਅਮਰੁ ਦੇ ਮੁਸ਼ਰਿਕਾਂ ਦੀ ਤਰਫ ਤੋਂ ਆਉਣ ਤੇ ਚੰਗਾ ਗ਼ੁਮਾਨ ਲਿਆ,ਕਿ ਹੁਣ ਤੁਹਾਡਾ ਮਾਮਲਾ ਆਸਾਨ ਹੋ ਜਾਵੇਗਾ ਕਿਉਂਕਿ ਸੁਹੇਲ ਸਹਲ ਤੋਂ ਹੈ ਜਿਸਦਾ ਮਤਲਬ ਹੈ ਆਸਾਨੀ।

ਹੁਦੈਬੀਆ ਵਿਖੇ ਸ਼ਾਂਤੀ ਦੀ ਸੰਧੀ ਦੌਰਾਨ, ਸੁਹੇਲ ਇਬਨੇ ਅਮਰ ਮੁਸ਼ਰੀਕਾਂ ਦੀ ਤਰਫੋਂ ਮੁਸਲਮਾਨਾਂ ਨਾਲ ਗੱਲਬਾਤ ਕਰਨ ਲਈ ਅੱਗੇ ਆਇਆ। ਉਸਦਾ ਨਾਮ ਸੁਣ ਕੇ, ਨਬੀ (ﷺ) ਨੇ ਆਪਣੇ ਸਾਥੀਆਂ ਨੂੰ ਕਿਹਾ:ਅੱਲ੍ਹਾ ਤੁਹਾਡੇ ਲਈ ਤੁਹਾਡੇ ਮਾਮਲਿਆਂ ਨੂੰ ਸੌਖਾ ਬਣਾਵੇ। ਬੁਖਾਰੀ 2731

ਇਬਨੇ ਅੱਬਾਸ (ਰਦੀਅੱਲਾਹੂ 'ਅਨਹੂਮਾ) ਨੇ ਕਿਹਾ: "ਫ਼ਾਲ (ਚੰਗੇ ਸ਼ਗਨ) ਅਤੇ ਤਿਯਾਰਾਹ (ਬੁਰਾ ਸ਼ਗਨ) ਵਿੱਚ ਅੰਤਰ ਇਹ ਹੈ ਕਿ ਇੱਕ ਚੰਗਾ ਸ਼ਗਨ ਅੱਲ੍ਹਾ ਬਾਰੇ ਚੰਗੇ ਵਿਚਾਰ ਰੱਖਣ ਦੇ ਸਾਧਨਾਂ ਤੋਂ ਹੈ - ਅਤੇ ਇੱਕ ਬੁਰਾ ਸ਼ਗਨ ਹੈ, ਬੁਰਾਈਆਂ ਦੇ ਮਾਮਲਿਆਂ ਤੋਂ ਇਲਾਵਾ ਨਹੀਂ।
(ਵੇਖੋ: ਫਤਹ-ਹੁਲ ਬਾਰੀ, 10/215)

ਅਬੂ ਹੁਰੈਰਾ ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਕਿਹਾ:
ਅੱਲ੍ਹਾ ਤਾਅਲਾ ਨੇ ਫ਼ਰਮਾਇਆ: 'ਮੈਂ ਆਪਣੇ ਬੰਦੇ ਲਈ ਹਾਂ ਜਿਵੇਂ ਉਹ ਮੇਰੇ ਬਾਰੇ ਗ਼ੁਮਾਨ ਰੱਖਦਾ ਹੈ (ਸੋਚਦਾ ਹੈ) (ਬੰਦਾ ਅੱਲ੍ਹਾ ਤੋਂ ਜਿਸ ਤਰ੍ਹਾਂ ਦਾ ਗ਼ੁਮਾਨ ਰੱਖਦਾ ਹੈ,ਅੱਲ੍ਹਾ ਤਾਅਲਾ ਉਸ ਬਾਰੇ ਉਸੇ ਤਰ੍ਹਾਂ ਦੇ ਫੈਸਲੇ ਕਰ ਦਿੰਦਾ ਹੈ). ਜੇ ਉਸ ਦੇ ਮਨ ਵਿਚ ਮੇਰੇ ਬਾਰੇ ਚੰਗੇ ਗ਼ੁਮਾਨ (ਵਿਚਾਰ) ਹਨ, ਤਾਂ ਇਹ ਉਸ ਲਈ ਚੰਗਾ ਹੈ, ਅਤੇ ਜੇ ਉਸ ਦੇ ਮਨ ਵਿਚ ਮਾੜੇ ਵਿਚਾਰ ਹਨ, ਤਾਂ ਇਹ ਉਸ ਲਈ ਮਾੜਾ ਹੈ।
ਮੁਸਨਦ ਅਹਿਮਦ 9076 ਸਹੀ

ਜੇ ਚੰਗਾ ਗ਼ੁਮਾਨ ਰੱਖਦਾ ਹੈ ਤਾਂ ਚੰਗੇ ਫੈਸਲੇ ਹੋ ਜਾਂਦੇ ਹਨ, ਅਤੇ ਅਗਰ ਮਾੜਾ ਗ਼ੁਮਾਨ ਰੱਖਦਾ ਹੈ ਤਾਂ ਮਾੜੇ ਫੈਸਲੇ ਹੋ ਜਾਂਦੇ ਹਨ।
ਇਹ ਆਸ਼ਾਵਾਦੀ ਅਤੇ ਨਿਰਾਸ਼ਾਵਾਦੀ ਸੋਚ ਨੂੰ ਦਰਸਾਉਂਦਾ ਹੈ,ਇਸ ਲਈ ਹਮੇਸ਼ਾ ਆਸ਼ਾਵਾਦੀ ਸੋਚ ਰੱਖੋ,

ਨਬੀ (ﷺ) (ਸੱਲਾਲਾਹੂ 'ਅਲੈਹੀ ਵਸੱਲੱਲਮ) ਨੇ ਫ਼ਰਮਾਇਆ: "ਇੱਕ ਬੁਰਾ ਸ਼ਗਨ (ਤਿਯਾਰਾਹ) ਉਹ ਹੈ ਜੋ ਤੁਹਾਨੂੰ ਕਿਸੇ ਕੰਮ ਨੂੰ ਅੰਜ਼ਾਮ ਦੇਣ ਜਾਂ ਅਜਿਹਾ ਕਰਨ ਤੋਂ ਰੁਕ ਜਾਣ ਦਾ ਕਾਰਣ ਬਣਦਾ ਹੈ।
(ਮੁਸਨਦ ਅਹਿਮਦ, 1824)

ਨਬੀ (ﷺ) (ਸੱਲਲਾਹੁ 'ਅਲੈਹੀ ਵਸੱਲਮ) ਨੇ ਇੱਕ ਹਦੀਸ ਵਿੱਚ ਇਹ ਵੀ ਕਿਹਾ: ਜਿਹੜਾ ਵੀ ਕਿਸੇ ਅਖੌਤੀ ਬੁਰੇ ਸ਼ਗਨ ਕਰਕੇ ਆਪਣੀ ਜ਼ਰੂਰਤ ਨੂੰ ਪੂਰਾ ਕਰਨ ਤੋਂ ਰੁਕ ਗਿਆ (ਪਿੱਛੇ ਹਟ ਗਿਆ), ਉਸ ਨੇ ਸ਼ਿਰਕ ਕੀਤਾ.
ਮੁਸਨਦ ਅਹਿਮਦ

ਅਬਦੁੱਲਾ ਬਿਨ ਬੁਰੈਦਾ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਕਿਸੇ ਵੀ ਚੀਜ਼ ਵਿੱਚ ਤਿਯਾਰਾਹ (ਬੁਰਾ ਸ਼ਗਨ,ਵਹਿਮ,ਅੰਧ ਵਿਸ਼ਵਾਸ, ਬਦ-ਸ਼ਗੁਨੀ) ਨਹੀਂ ਮੰਨਦੇ ਸਨ। ਅਤੇ ਜਦੋਂ ਤੁਸੀਂ ਕਿਸੇ ਏਜੰਟ ਨੂੰ ਭੇਜਦੇ ਤਾਂ ਤੁਸੀਂ ਉਸਦੇ ਨਾਮ ਬਾਰੇ ਪੁੱਛਦੇ। ਅਗਰ ਤੁਹਾਨੂੰ ਉਸਦਾ ਨਾਮ ਪਸੰਦ ਆਉਂਦਾ ਤਾਂ ਇਸਦੀ ਖੁਸੀ ਤੁਹਾਡੇ ਚੇਹਰੇ ਤੇ ਦੇਖੀ ਜਾ ਸਕਦੀ ਸੀ,ਪਰ ਜੇਕਰ ਤੁਹਾਨੂੰ ਉਸਦਾ ਨਾਮ ਪਸੰਦ ਨਾ ਆਉਂਦਾ, ਤਾਂ ਨਾ-ਪਸੰਦ-ਦੀਦਗੀ  ਤੁਹਾਡੇ ਚਿਹਰੇ 'ਤੇ ਦਿਖਾਈ ਦੇ ਜਾਂਦੀ। ਅਤੇ ਕਿਸੇ ਬਸਤੀ (ਕਸਬੇ) ਵਿੱਚ ਦਾਖਲ ਹੋਣ ਸਮੇਂ ਤੁਸੀਂ ਉਸ ਦਾ ਨਾਮ ਪੁੱਛਦੇ, ਜੇ ਤੁਹਾਨੂੰ ਉਸਦਾ ਨਾਮ ਪਸੰਦ ਆਉਂਦਾ, ਤਾਂ ਤੁਸੀਂ ਖੁਸ਼ ਹੋ ਜਾਂਦੇ ਅਤੇ ਤੁਹਾਡੇ ਚਿਹਰੇ 'ਤੇ ਖੁਸੀ-ਤਾਜ਼ਗੀ ਦਿਖਾਈ ਦਿੰਦੀ। ਪਰ ਅਗਰ ਤੁਹਾਨੂੰ ਉਸਦਾ ਨਾਮ ਪਸੰਦ ਨਾ ਆਉਂਦਾ, ਤਾਂ ਨਾ-ਪਸੰਦ-ਦੀਦਗੀ ਤੁਹਾਡੇ ਚਿਹਰੇ 'ਤੇ ਦਿਖਾਈ ਦੇ ਜਾਂਦੀ।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 762 (1067)), ਸੁਨਨ ਅਬੀ ਦਾਊਦ (ਸਹੀ) (3920)

ਅਬਦੁੱਲਾ ਬਿਨ ਅੱਬਾਸ ਤੋਂ ਰਵਾਇਤ ਹੈ ਕਿ ਨਬੀ (ﷺ) ਨਾ ਤਾਂ ਫਾਲ ਕੱਢਦੇ (ਆਸ਼ਾਵਾਦੀ ਸੋਚ ਰੱਖਦੇ), ਨਾ ਹੀ ਤਿਯਾਰਾਹ (ਮਾੜੇ ਸ਼ਗਨ, ਅੰਧ ਵਿਸ਼ਵਾਸ, ਵਹਿਮ ਭਰਮ) ਵਿੱਚ ਵਿਸ਼ਵਾਸ ਰੱਖਦੇ,ਪਰ ਉਹਨਾਂ ਨੂੰ ਇੱਕ ਚੰਗਾ ਨਾਮ ਪਸੰਦ ਆਉਂਦਾ।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 777 (1068))

70 ਹਜਾਰ, ਬਿਨਾਂ ਹਿਸਾਬ ਕਿਤਾਬ ਦੇ ਜੰਨਤੀ
ਇਮਰਾਨ ਬਿਨ ਹੁਸੈਨ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਕਿਹਾ: ਮੇਰੀ ਉੱਮਤ ਦੇ ਸੱਤਰ ਹਜ਼ਾਰ ਲੋਕ ਬਿਨਾਂ ਹਿਸਾਬ ਦੇ ਜੰਨਤ ਵਿੱਚ ਦਾਖਲ ਹੋਣਗੇ. ਸਹਾਬਾ ਨੇ ਪੁੱਛਿਆ: ਹੇ ਅੱਲ੍ਹਾ ਦੇ ਰਸੂਲ! ਉਹ ਲੋਕ ਕੌਣ ਹਨ? ਤਾਂ ਨਬੀ (ﷺ) ਨੇ ਕਿਹਾ: "ਉਹ ਅਜਿਹੇ ਲੋਕ ਹਨ ਜੋ (ਰੁਕੀਆ) ਦਮ ਨਹੀਂ ਕਰਵਾਉਂਦੇ, ਤਾਤਈਯੁਰ (ਕਿਸੇ ਚੀਜ ਨੂੰ ਮਾੜਾ ਸ਼ਗਨ ਨਹੀਂ ਮੰਨਦੇ, ਬਦ-ਸ਼ਗਨੀ ਨਹੀਂ ਲੈਂਦੇ, ਅੰਧ ਵਿਸ਼ਵਾਸੀ ਅਤੇ ਨਿਰਾਸ਼ਾਵਾਦੀ ਸੋਚ ਨਹੀਂ ਰੱਖਦੇ), ਦਾਗਣ ਦੁਆਰਾ ਇਲਾਜ ਨਹੀਂ ਕਰਵਾਉਂਦੇ, ਅਤੇ ਆਪਣੇ ਰੱਬ 'ਤੇ ਪੂਰਾ ਤਵੱਕੁਲ (ਭਰੋਸਾ) ਰੱਖਦੇ ਹਨ."
ਸਹੀ ਮੁਸਲਿਮ 218 ਬੀ (524)

ਅੱਕਾਰ ਬਿਨ ਅਲ-ਮੁਗੀਰਾਹ ਬਿਨ ਸ਼ੁਬਾਹ ਨੇ ਆਪਣੇ ਪਿਤਾ ਤੋਂ ਬਿਆਨ ਕੀਤਾ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ:
ਜੋ ਕੋਈ ਵੀ ਦਾਗਣ ਜਾਂ ਰੁਕੀਆ (ਦਮ) ਨਾਲ ਇਲਾਜ ਦੀ ਮੰਗ ਕਰਦਾ ਹੈ, ਤਾਂ ਉਸਨੇ ਆਪਣੇ ਆਪ ਨੂੰ ਤਵੱਕੁਲ (ਅੱਲ੍ਹਾ ਉੱਤੇ ਭਰੋਸੇ) ਤੋਂ ਮੁਕਤ ਕਰ ਲਿਆ ਹੈ [ਜਿਸ ਵਿਅਕਤੀ ਨੇ ਦਾਗ ਲਗਵਾਇਆ (ਇਸਦੇ ਜ਼ਰੀਏ ਇਲਾਜ ਕਰਵਾਇਆ) ਜਾਂ ਰੁਕੀਆ (ਦਮ) ਕਰਵਾਇਆ,ਤਾਂ ਉਸ ਨੇ ਤਵੱਕੁਲ ਛੱਡ ਦਿੱਤਾ ਹੈ]
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 244 (2950))
ਤਿਰਮਿਜ਼ੀ 2055 (ਹਸਨ)
ਇਮਾਮ ਤਿਰਮਿਜ਼ੀ ਨੇ ਕਿਹਾ ਇਹ ਹਦੀਸ ਹਸਨ ਸਹੀ ਹੈ

ਇਹੀ ਕਾਰਨ ਹੈ
ਕਿ ਉਹਨਾਂ ਲੋਕਾਂ ਦੀਆਂ ਵਿਸ਼ੇਸ਼ਤਾਵਾਂ ਜੋ ਬਿਨਾਂ ਹਿਸਾਬ ਜੰਨਤ ਵਿੱਚ ਦਾਖਲ ਹੋਣਗੇ
1. ਕਿ ਉਹ ਰੁਕੀਆ (ਦਮ ਕਰਨ) ਦੀ ਬੇਨਤੀ ਨਹੀਂ ਕਰਦੇ ਹਨ,
2. ਨਾ ਹੀ ਉਹ ਦਾਗਣ ਦੇ ਜ਼ਰੀਏ ਇਲਾਜ ਕਰਵਾਉਂਦੇ ਹਨ,
3. ਨਾ ਹੀ ਉਹ (ਕਿਸੇ ਤਰ੍ਹਾਂ ਦੇ ਮਾੜੇ) ਸ਼ਗਨ ਨੂੰ ਮੰਨਦੇ ਹਨ
4. ਅਤੇ ਉਹ ਹਰ ਚੰਗੀ-ਬੁਰੀ ਸਥਿਤੀ ਵਿੱਚ ਸਿਰਫ਼ ਆਪਣੇ ਰੱਬ ਉੱਤੇ ਹੀ ਤਵੱਕੁਲ ਰੱਖਦੇ ਹਨ (ਪੂਰਾ ਅਤੇ ਸਹੀ ਤਰੀਕੇ ਨਾਲ ਭਰੋਸਾ ਕਰਦੇ ਹਨ)

ਅਨਸ ਇਬਨੇ ਮਾਲਿਕ ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ: ਕੋਈ 'ਅਦਵਾ' ਨਹੀਂ ਹੈ (ਅੱਲ੍ਹਾ ਦੀ ਆਗਿਆ ਤੋਂ ਬਿਨਾਂ ਛੂਤ-ਛਾਤ ਵਾਲੀ ਬਿਮਾਰੀ ਦਾ ਸੰਚਾਰ ਨਹੀਂ ਹੁੰਦਾ) ਅਤੇ ਨਾ ਹੀ ਤਿਯਾਰਾਹ ਹੈ (ਮਾੜੇ ਸ਼ਗਨ, ਬਦ-ਸ਼ਗਨੀ, ਅੰਧਵਿਸ਼ਵਾਸ, ਨਿਰਾਸ਼ਾਵਾਦੀ ਸੋਚ, ਬਦ ਗੁਮਾਨੀ, ਪੰਛੀਆਂ ਦੇ ਸ਼ਗਨਾਂ ਵਿੱਚ ਅੰਧਵਿਸ਼ਵਾਸੀ ਸੋਚ), ਪਰ ਮੈਨੂੰ ਫਾਅਲ (ਚੰਗਾ ਗ਼ੁਮਾਨ, ਆਸ਼ਾਵਾਦ, ਆਸ਼ਾਵਾਦੀ ਸੋਚ) ਪਸੰਦ ਹੈ। ਉਨ੍ਹਾਂ ਨੇ ਕਿਹਾ, "ਫਾਅਲ ਕੀ ਹੈ?" ਤਾਂ ਨਬੀ (ﷺ) ਨੇ ਕਿਹਾ, "ਇੱਕ ਵਧੀਆ ਸ਼ਬਦ।"
ਅਲ-ਬੁਖਾਰੀ 5776 ਅਤੇ ਮੁਸਲਿਮ 2224

ਹਜ਼ਰਤ ਅਬੂ ਹੁਰੈਰਾ (ਰ.ਅ.) ਤੋਂ ਬਿਆਨ ਕੀਤਾ ਗਿਆ ਹੈ ਕਿ ਮੈਂ ਨਬੀ (ﷺ) ਨੂੰ ਇਹ ਕਹਿੰਦੇ ਸੁਣਿਆ: ਤਿਯਾਰਾਹ (ਬੁਰਾ ਸ਼ਗਨ) ਕੋਈ ਚੀਜ਼ ਨਹੀਂ, ਇਸ ਤੋਂ ਵਧੀਆ (ਤਾਂ) ਫਾਲ ਹੈ।ਸਹਾਬਾ  ਨੇ ਪੁੱਛਿਆ: ਫਾਲ ਕੀ ਹੈ? ਤਾਂ ਫ਼ਰਮਾਇਆ: ਤੁਹਾਡੇ ਵਿੱਚੋਂ ਕਿਸੇ ਦੇ ਸੁਣਨ ਲਈ ਇੱਕ ਚੰਗਾ ਸ਼ਬਦ.
ਸਹੀ ਮੁਸਲਿਮ 2223, ਅਦਬ ਅਲ ਮੁਫਰਦ 910, ਬੁਖਾਰੀ 5755

ਵਿਆਖਿਆ: (1) ਤਿਯਾਰਾਹ (ਅਸ਼ੁਭ ਸ਼ਗਨ) ਨੂੰ ਕਿਹਾ ਜਾਂਦਾ ਹੈ, ਬੁਰਾ ਗ਼ੁਮਾਨ ਰੱਖਣਾ, ਜਿਵੇਂ ਕਿ ਇਹ ਬੁਰਾ ਗ਼ੁਮਾਨ ਰੱਖਣਾ ਕਿ ਅੱਲ੍ਹਾ ਕੋਈ ਮੁਸੀਬਤ ਪੈਦਾ ਕਰੇਗਾ ਭਾਵੇਂ ਇਸਦਾ ਕੋਈ ਠੋਸ ਕਾਰਨ ਨਾ ਹੋਵੇ। ਅਤੇ ਫਾਲ ਆਮ ਤੌਰ 'ਤੇ ਇੱਕ ਚੰਗੇ ਗ਼ੁਮਾਨ ਲਈ ਬੋਲਿਆ ਜਾਂਦਾ ਹੈ, ਹਾਲਾਂਕਿ ਲੋਕ ਇਹ ਸ਼ਬਦ ਮਾੜੇ ਸ਼ਗਨ (ਬੁਰੇ ਗ਼ੁਮਾਨ) ਲਈ ਵੀ ਬੋਲਦੇ ਹਨ. (2) ਜਾਹਿਲੀਆ ਦੇ ਯੁੱਗ ਵਿੱਚ ਲੋਕ ਸਫ਼ਰ ਸ਼ੁਰੂ ਕਰਨ ਤੋਂ ਪਹਿਲਾਂ ਇੱਕ ਪੰਛੀ ਨੂੰ ਉਡਾਉਂਦੇ ਸਨ। ਜੇ ਇਹ ਸੱਜੇ ਪਾਸੇ ਉੱਡਦਾ, ਤਾਂ ਇਹ ਸਫ਼ਰ ਸ਼ੁਰੂ ਕਰਨ ਲਈ ਚੰਗਾ ਸ਼ਗਨ ਮੰਨਿਆ ਜਾਂਦਾ, ਅਤੇ ਜੇ ਇਹ ਖੱਬੇ ਪਾਸੇ ਉੱਡਦਾ, ਤਾਂ ਇਸਨੂੰ ਮਾੜਾ ਸ਼ਗਨ ਮੰਨਦੇ ਹੋਏ ਯਾਤਰਾ ਸ਼ੁਰੂ ਨਹੀਂ ਕਰਦੇ ਸੀ, ਜਿਵੇਂ ਕਿ ਪੰਛੀ ਨੂੰ ਚੰਗਾ ਜਾਂ ਮਾੜਾ ਪਤਾ ਹੁੰਦਾ ਹੈ ਅਤੇ ਇਸ ਤਰ੍ਹਾਂ ਨੁਕਸਾਨ ਤੋਂ ਬਚ ਸਕਦੇ ਹੋਣ। ਇਹ ਦੋਵੇਂ ਗੱਲਾਂ ਸ਼ਿਰਕ ਹਨ।

(3) ਜਦਕਿ ਫਾਲ ਇਹ ਹੈ ਕਿ ਜੇ ਤੁਸੀਂ ਕਿਸੇ ਆਦਮੀ ਨੂੰ ਮਿਲਦੇ ਹੋ ਅਤੇ ਉਸ ਦਾ ਨਾਮ ਬਹੁਤ ਵਧੀਆ ਹੈ, ਤਾਂ ਤੁਸੀਂ ਇੱਕ ਚੰਗਾ ਗ਼ੁਮਾਨ ਲੈਂਦੇ ਹੋ
ਸੰਖੇਪ ਵਿੱਚ, ਸ਼ੁਭ ਸ਼ਗਨ ਲੈਣ ਵਿੱਚ ਕੋਈ ਬੁਰਾਈ ਨਹੀਂ ਹੈ, ਪਰ ਮਾੜਾ ਸ਼ਗਨ ਲੈਣਾ ਅਤੇ ਉਸ ਕਾਰਨ ਕੰਮ ਬੰਦ ਕਰਨਾ ਸ਼ਿਰਕ ਹੈ।

ਅਬਦੁੱਲਾ ਬਿਨ ਮਸਊਦ ਨੇ ਫ਼ਰਮਾਇਆ:
ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: "ਅਤ-ਤਿਯਾਰਾ (ਮਾੜੇ ਸ਼ਗਨ,ਬਦ-ਸ਼ਗਨੀ, ਅੰਧਵਿਸ਼ਵਾਸ, ਨਿਰਾਸ਼ਾਵਾਦੀ ਸੋਚ, ਪੰਛੀਆਂ ਦੇ ਸ਼ਗਨਾਂ ਵਿੱਚ ਅੰਧਵਿਸ਼ਵਾਸੀ ਸੋਚ) ਸ਼ਿਰਕ ਵਿੱਚੋਂ ਹੈ, ਅਤੇ ਇਹ ਜਦ ਵੀ ਸਾਡੇ ਵਿੱਚੋਂ ਕਿਸੇ ਨੂੰ ਪ੍ਰਭਾਵਤ ਕਰਦਾ ਹੈ ਤਾਂ ਅੱਲ੍ਹਾ ਇਸ ਨੂੰ (ਅੱਲ੍ਹਾ ਉੱਪਰ) ਤਵੱਕੁਲ (ਭਰੋਸੇ) ਦੀ ਵਜ੍ਹਾ ਨਾਲ ਦੂਰ ਕਰ ਦਿੰਦਾ ਹੈ."
ਤਿਰਮਿਜ਼ੀ 1614 ਸਹੀ

ਸ਼ੇਖ ਮੁਹੰਮਦ ਇਬਨੇ ਸਾਲੀਹ ਅਲ-ਉਥੈਮੀਨ ਨੇ ਕਿਹਾ:
ਤਿਯਾਰਾਹ ਸ਼ਬਦ ਤਤਈਯੁਰ ਸ਼ਬਦ ਤੋਂ ਲਿਆ ਗਿਆ ਹੈ, ਜੋ ਕਿਸੇ ਚੀਜ਼ ਬਾਰੇ ਅੰਧਵਿਸ਼ਵਾਸ ਨੂੰ ਦਰਸਾਉਂਦਾ ਹੈ ਜੋ ਦੇਖੀ ਜਾਂ ਸੁਣੀ ਜਾਂਦੀ ਹੈ; ਇਹ ਵੀ ਕਿਹਾ ਗਿਆ ਹੈ ਕਿ ਇਹ ਕਿਸੇ ਵੀ ਚੀਜ਼ ਬਾਰੇ ਅੰਧਵਿਸ਼ਵਾਸ ਨੂੰ ਦਰਸਾਉਂਦਾ ਹੈ, ਭਾਵੇਂ ਇਹ ਜੋ ਦੇਖੀ ਜਾਂ ਸੁਣੀ ਜਾਂਦੀ ਹੈ, ਜਾਂ ਸਮਾਂ ਜਾਂ ਸਥਾਨ ਹੋਵੇ। ਇਹ ਵਧੇਰੇ ਵਿਆਪਕ ਹੈ ਕਿਉਂਕਿ ਇਸ ਵਿੱਚ ਉਹ ਚੀਜ਼ਾਂ ਸ਼ਾਮਲ ਹੁੰਦੀਆਂ ਹਨ ਜੋ ਦੇਖੀਆਂ ਜਾਂ ਸੁਣੀਆਂ ਨਹੀਂ ਜਾਂਦੀਆਂ ਹਨ, ਜਿਵੇਂ ਕਿ ਕੁਝ ਸਮਿਆਂ ਬਾਰੇ ਅੰਧਵਿਸ਼ਵਾਸ।

ਤਤੱਯੁਰ ਦਾ ਮੂਲ ਅਰਥ ਨਿਰਾਸ਼ਾਵਾਦ ਹੈ,ਪਰ ਪੰਛੀਆਂ (ਤਾਇਰ) ਦਾ ਹਵਾਲਾ ਦਿੱਤਾ ਗਿਆ ਹੈ ਕਿਉਂਕਿ ਅਰਬਾਂ ਵਿੱਚ ਪਾਏ ਜਾਣ ਵਾਲੇ ਜ਼ਿਆਦਾਤਰ ਅੰਧਵਿਸ਼ਵਾਸਾਂ ਦਾ ਸਬੰਧ ਪੰਛੀਆਂ ਨਾਲ ਸੀ, ਪਰ ਆਮ ਪਰਿਭਾਸ਼ਾ ਅੰਧਵਿਸ਼ਵਾਸ ਹੈ
ਅਰਬ ਲੋਕ ਕੁਝ ਪੰਛੀਆਂ, ਸਮਿਆਂ ਅਤੇ ਵਿਅਕਤੀਆਂ ਨੂੰ ਬਦਕਿਸਮਤ ਸਮਝਦੇ ਸਨ, ਅਤੇ ਇਹ ਸ਼ਿਰਕ ਹੈ ਜਿਵੇਂ ਕਿ ਨਬੀ (ﷺ) ਨੇ ਕਿਹਾ ਹੈ।

ਜੇਕਰ ਕੋਈ ਵਿਅਕਤੀ ਅੰਧਵਿਸ਼ਵਾਸ ਦਾ ਦਰਵਾਜ਼ਾ ਖੋਲ੍ਹਦਾ ਹੈ, ਤਾਂ ਸੰਸਾਰ ਉਸ ਲਈ ਇੱਕ ਔਖਾ ਸਥਾਨ ਬਣ ਜਾਵੇਗਾ ਅਤੇ ਉਹ ਕਲਪਨਾ ਕਰੇਗਾ ਕਿ ਸਭ ਕੁਝ ਇੱਕ ਬੁਰਾ ਸ਼ਗਨ ਹੈ। ਕੁਝ ਲੋਕ ਅਜਿਹੇ ਵੀ ਹੁੰਦੇ ਹਨ, ਜੋ ਸਵੇਰੇ ਉੱਠ ਕੇ ਬਾਹਰ ਜਾਂਦੇ ਹਨ ਅਤੇ ਕਿਸੇ ਅਜਿਹੇ ਆਦਮੀ ਨੂੰ ਮਿਲਦੇ ਹਨ, ਜਿਸ ਦੀ ਸਿਰਫ ਇੱਕ ਅੱਖ ਹੈ, ਉਹ ਇਸ ਨੂੰ ਬੁਰਾ ਸ਼ਗਨ ਸਮਝਦੇ ਹਨ ਅਤੇ ਕਹਿੰਦੇ ਹਨ: ਅੱਜ ਦਾ ਦਿਨ ਬੁਰਾ ਹੈ, ਉਨ੍ਹਾਂ ਵਿਚੋਂ ਕੁਝ ਨੇ ਕਿਸੇ ਖਾਸ ਦਿਨ ਨੂੰ ਅਸ਼ੁਭ ਮੰਨਿਆ ਅਤੇ ਉਨ੍ਹਾਂ ਵਿਚੋਂ ਕੁਝ ਨੇ ਸ਼ਵਾਲ ਦੇ ਮਹੀਨੇ ਨੂੰ ਅਸ਼ੁਭ ਮੰਨਿਆ, ਖਾਸ ਕਰਕੇ ਵਿਆਹਾਂ ਲਈ।

ਮਹੱਤਵਪੂਰਨ ਗੱਲ ਇਹ ਹੈ ਕਿ ਕਿਸੇ ਨੂੰ ਵੀ ਅੰਧਵਿਸ਼ਵਾਸ ਵੱਲ ਧਿਆਨ ਨਹੀਂ ਦੇਣਾ ਚਾਹੀਦਾ, ਕਿਉਂਕਿ ਇਹ ਉਸ ਦੀ ਜ਼ਿੰਦਗੀ ਨੂੰ ਖਰਾਬ ਕਰ ਦੇਵੇਗਾ। ਸਾਨੂੰ ਜੋ ਕਰਨਾ ਚਾਹੀਦਾ ਹੈ ਉਹ ਹੈ ਨਬੀ (ﷺ) ਦੀ ਮਿਸਾਲ ਦਾ ਪਾਲਣ ਕਰਨਾ ਜੋ ਆਸ਼ਾਵਾਦ ਨੂੰ ਪਸੰਦ ਕਰਦੇ ਸਨ, ਜਿਵੇਂ ਕਿ ਬੁਖਾਰੀ ਅਤੇ ਮੁਸਲਿਮ ਦੁਆਰਾ ਬਿਆਨ ਕੀਤਾ ਗਿਆ ਹੈ।
ਸਾਨੂੰ ਆਸ਼ਾਵਾਦੀ ਹੋਣਾ ਚਾਹੀਦਾ, ਨਿਰਾਸ਼ਾਵਾਦੀ ਨਹੀਂ ਹੋਣਾ ਚਾਹੀਦਾ, ਜਿਵੇਂ ਕਿ ਕੁਝ ਲੋਕ ਜੋ ਬਾਰ ਬਾਰ ਕੁਝ ਕਰਨ ਦੀ ਕੋਸ਼ਿਸ਼ ਕਰਦੇ ਹਨ, ਫਿਰ ਉਹ ਨਿਰਾਸ਼ਾਵਾਦੀ ਹੋ ਜਾਂਦੇ ਹਨ ਅਤੇ ਸੋਚਦੇ ਹਨ ਕਿ ਉਹ ਇਸ ਵਿੱਚ ਕਦੇ ਕਾਮਯਾਬ ਨਹੀਂ ਹੋਣਗੇ, ਇਸ ਲਈ ਉਹ ਇਸਨੂੰ ਛੱਡ ਦਿੰਦੇ ਹਨ। ਇਹ ਗਲਤ ਹੈ, ਕਿਉਂਕਿ ਜੇ ਤੁਸੀਂ ਸੋਚਦੇ ਹੋ ਕਿ ਕੋਈ ਚੀਜ਼ ਚੰਗੀ ਹੈ, ਤਾਂ ਤੁਹਾਨੂੰ ਪਹਿਲੀ ਕੋਸ਼ਿਸ਼ 'ਤੇ ਇਸ ਨੂੰ ਛੱਡਣਾ ਨਹੀਂ ਚਾਹੀਦਾ; ਬਾਰ ਬਾਰ ਕੋਸ਼ਿਸ਼ ਕਰਦੇ ਰਹੋ, ਜਦੋਂ ਤੱਕ ਅੱਲ੍ਹਾ ਤੁਹਾਡੇ ਲਈ ਸੌਖਾ ਨਹੀਂ ਕਰ ਦਿੰਦਾ।

ਅਲ-ਕੌਲ-ਉਲ-ਮੁਫੀਦ ਸ਼ਰਹ ਕਿਤਾਬ ਅਲ-ਤੌਹੀਦ (2/39-41); ਮਜਮੂ' ਫਤਵਾ ਅਲ-ਸ਼ੇਖ ਇਬਨੇ 'ਉਥੈਮੀਨ (9/515, 516)

ਕੁਰਆਨ ਵਿਚ ਅੰਧਵਿਸ਼ਵਾਸ ਦਾ ਜ਼ਿਕਰ ਕੇਵਲ ਦੂਤਾਂ ਦੇ ਦੁਸ਼ਮਣਾਂ ਦੁਆਰਾ ਕੀਤੀ ਗਈ ਚੀਜ਼ ਦੇ ਤੌਰ 'ਤੇ ਕੀਤਾ ਗਿਆ ਹੈ, ਜੋ ਇਹ ਦਰਸਾਉਂਦਾ ਹੈ ਕਿ ਜੋ ਵਿਅਕਤੀ ਇਸ ਨੂੰ ਮੰਨਦਾ ਹੈ ਅਤੇ ਇਸ ਵਿਚ ਵਿਸ਼ਵਾਸ ਕਰਦਾ ਹੈ, ਉਹ ਉਨ੍ਹਾਂ ਲੋਕਾਂ ਵਾਂਗ ਅਗਿਆਨੀ ਹੈ।

ਇਬਨੇ ਅਲ-ਕਯਿਮ ਫ਼ਰਮਾਉਂਦੇ ਹਨ:
ਕੁਰਆਨ ਵਿੱਚ ਅੱਲ੍ਹਾ, ਨਬੀ (ﷺ)ਆਂ ਦੇ ਦੁਸ਼ਮਣਾਂ ਤੋਂ ਇਲਾਵਾ ਅੰਧਵਿਸ਼ਵਾਸ ਦਾ ਜ਼ਿਕਰ ਨਹੀਂ ਕਰਦਾ, ਜਿਵੇਂ ਕਿ ਉਨ੍ਹਾਂ ਨੇ ਆਪਣੇ ਨਬੀ (ﷺ)ਆਂ ਨੂੰ ਕਿਹਾ
ਉਨ੍ਹਾਂ (ਲੋਕਾਂ) ਨੇ ਕਿਹਾ, "ਵਾਸਤਵ ਵਿੱਚ, ਅਸੀਂ ਤੁਹਾਨੂੰ ਇੱਕ ਮਾੜਾ ਸ਼ਗਨ ਸਮਝਦੇ ਹਾਂ। ਜੇਕਰ ਤੁਸੀਂ ਨਾ ਹਟੇ, ਤਾਂ ਅਸੀਂ ਤੁਹਾਨੂੰ ਜ਼ਰੂਰ ਪੱਥਰ ਮਾਰਾਂਗੇ, ਅਤੇ ਸਾਡੇ ਵੱਲੋਂ ਤੁਹਾਨੂੰ ਇੱਕ ਦਰਦਨਾਕ ਸਜ਼ਾ ਜ਼ਰੂਰ ਛੂਹ ਜਾਵੇਗੀ।"

ਉਨ੍ਹਾਂ (ਨਬੀ (ﷺ)ਆਂ) ਨੇ ਕਿਹਾ: "ਤੁਹਾਡਾ ਬੁਰਾ ਸ਼ਗਨ ਤੁਹਾਡੇ ਨਾਲ ਹੈ! (ਕੀ ਤੁਸੀਂ ਇਸ ਨੂੰ "ਬੁਰਾ ਸ਼ਗਨ" ਕਹਿੰਦੇ ਹੋ) ਕਿਉਂਕਿ ਤੁਹਾਨੂੰ ਨਸੀਹਤ ਦਿੱਤੀ ਜਾਂਦੀ ਹੈ? ਨਹੀਂ, ਪਰ ਤੁਸੀਂ ਲੋਕ ਮੁਸਰਿਫੂਨ (ਹਰ ਤਰ੍ਹਾਂ ਦੇ ਵੱਡੇ ਪਾਪ ਕਰ ਕੇ ਸਾਰੀਆਂ ਹੱਦਾਂ ਪਾਰ ਕਰਨ ਵਾਲੇ, ਅਤੇ ਅੱਲ੍ਹਾ ਦੀ ਅਣਆਗਿਆਕਾਰੀ ਹੋ)
36:18-19

ਇਹਨਾਂ ਰਸੂਲਾਂ ਨੇ ਕਿਹਾ ਕਿ ਤੁਹਾਡੀ ਨਹੂਸਤ ਤਾਂ ਤੁਹਾਡੇ ਨਾਲ ਹੀ ਲੱਗੀ ਹੋਈ ਹੈ, ਕੀ ਤੁਸੀਂ ਇਹ ਗੱਲਾਂ ਇਸ ਲਈ ਕਰਦੇ ਹੋ ਕਿਉਂ ਜੋ ਤੁਹਾਨੂੰ ਨਸੀਹਤ ਕੀਤੀ ਗਈ ਹੈ? ਹਕੀਕਤ ਤਾਂ ਇਹ ਹੈ ਕਿ ਤੁਸੀਂ ਲੋਕ ਹੱਦ ਨੂੰ ਟੱਪ ਚੁੱਕੇ ਹੋ ।
36:19

ਅਤੇ ਅੱਲ੍ਹਾ ਸਾਨੂੰ ਫ਼ਿਰਊਨ ਦੇ ਲੋਕਾਂ ਬਾਰੇ ਦੱਸਦੇ ਹਨ
ਪਰ ਜਦੋਂ ਉਨ੍ਹਾਂ ਨੂੰ ਚੰਗਾ ਮਿਲਿਆ, ਤਾਂ ਉਨ੍ਹਾਂ ਨੇ ਕਿਹਾ, "ਇਹ ਸਾਡਾ ਹੈ (ਇਹ ਤਾਂ ਸੱਚਮੁੱਚ ਸਾਡਾ ਹੱਕ ਹੈ)।" ਅਤੇ ਜੇਕਰ ਉਨ੍ਹਾਂ ਨੂੰ ਕੋਈ ਬੁਰਾਈ ਪਹੁੰਚਦੀ ਹੈ, ਤਾਂ ਉਹ ਮੂਸਾ ਅਤੇ ਉਸਦੇ ਸਾਥੀਆਂ ਨੂੰ ਇੱਕ ਮਾੜਾ ਸ਼ਗਨ (ਅਸ਼ੁਭ) ਮੰਨਦੇ ਹਨ। ਨਿਰਸੰਦੇਹ, ਬੇਸ਼ੱਕ, ਉਨ੍ਹਾਂ ਦਾ ਬੁਰਾ ਸ਼ਗਨ ਅੱਲ੍ਹਾ ਕੋਲ (ਮੁਕੱਦਰ) ਹੈ ਪਰ ਉਨ੍ਹਾਂ ਵਿੱਚੋਂ ਬਹੁਤੇ ਨਹੀਂ ਜਾਣਦੇ।
7:131
ਮਿਫਤਾਹ ਦਾਰ ਅਲ-ਸਾਦਾਹ (3/231, 232)

ਖਬਰਦਾਰ ਇਹਨਾਂ ਦੀ ਬਦ-ਸ਼ੁਗਨੀ (ਨਹੂਸਤ) ਅੱਲ੍ਹਾ ਦੇ ਕੋਲ (ਮੁਕੱਦਰ) ਹੈ ਪਰ ਇਹਨਾਂ ਵਿੱਚੋਂ ਅਕਸਰ ਇਹ ਨਹੀਂ ਜਾਣਦੇ।
7:131

ਅਲ-ਹਾਫਿਜ਼ ਇਬਨੇ ਹਜਰ ਨੇ ਜਾਹਿਲੀਆ ਦੇ ਲੋਕਾਂ ਬਾਰੇ ਕਿਹਾ:
ਉਨ੍ਹਾਂ ਵਿਚੋਂ ਬਹੁਤੇ ਪੰਛੀਆਂ ਦੇ ਸ਼ਗਨਾਂ ਵਿਚ ਵਿਸ਼ਵਾਸ ਕਰਦੇ ਸਨ ਅਤੇ ਇਸ 'ਤੇ ਭਰੋਸਾ ਕਰਦੇ ਸਨ, ਅਤੇ ਉਹ ਆਮ ਤੌਰ 'ਤੇ ਉਨ੍ਹਾਂ ਲਈ ਸੱਚ ਹੋ ਜਾਂਦੇ ਸਨ, ਕਿਉਂਕਿ ਸ਼ੈਤਾਨ ਇਸ ਨੂੰ ਉਨ੍ਹਾਂ ਲਈ ਆਕਰਸ਼ਕ ਬਣਾ ਰਿਹਾ ਸੀ, ਅਤੇ ਇਸ ਦੇ ਕੁਝ ਨਿਸ਼ਾਨ ਅਜੇ ਵੀ ਬਹੁਤ ਸਾਰੇ ਮੁਸਲਮਾਨਾਂ ਵਿਚ ਮੌਜੂਦ ਹਨ।
ਫਤਹ ਅਲ-ਬਾਰੀ (10/213)

ਇਹ ਉਹ ਗੱਲਾਂ ਹਨ ਜੋ ਸ਼ੈਤਾਨ ਨੇ ਬਹੁਤ ਸਾਰੇ ਲੋਕਾਂ ਦੇ ਮਨਾਂ ਵਿੱਚ ਪਾ ਦਿੱਤੀਆਂ ਹਨ ਅਤੇ ਉਨ੍ਹਾਂ ਨੂੰ ਬੁਰਾ ਸ਼ਗਨ ਸਮਝਿਆ ਹੈ ਜਿਸਦਾ ਅਸਲ ਵਿੱਚ ਉਨ੍ਹਾਂ ਦੇ ਜੀਵਨ 'ਤੇ ਕੋਈ ਪ੍ਰਭਾਵ ਨਹੀਂ ਹੈ,
ਕੈਂਚੀ ਖੋਲ੍ਹਣ ਅਤੇ ਬੰਦ ਕਰਨ, ਰਾਤ ਨੂੰ ਨਹੁੰ ਕੱਟਣ, ਰਾਤ ਨੂੰ ਘਰ ਵਿੱਚ ਝਾੜੂ ਲਗਾਉਣ, ਸੋਮਵਾਰ ਨੂੰ ਕੱਪੜੇ ਧੋਣ ਤੋਂ ਇਨਕਾਰ ਕਰਨ ਅਤੇ ਹੋਰ ਬੇਅੰਤ ਮਿੱਥਾਂ ਅਤੇ ਭੁਲੇਖਿਆਂ ਬਾਰੇ ਵੀ ਇਹੀ ਕਿਹਾ ਜਾ ਸਕਦਾ ਹੈ।
ਜੋ ਇਹਨਾਂ ਚੀਜ਼ਾਂ ਤੋਂ ਡਰਦੇ ਹਨ।
ਉਹਨਾਂ ਨੂੰ ਡਰਨ ਦੀ ਲੋੜ ਨਹੀਂ ਹੈ ਅਤੇ ਉਹਨਾਂ ਨੂੰ ਕੋਸ਼ਿਸ਼ ਕਰਨ ਅਤੇ ਆਸ਼ਾਵਾਦੀ ਹੋਣ ਦੀ ਲੋੜ ਹੈ, ਅਤੇ ਉਹਨਾਂ ਨੂੰ ਰੱਬ ਵਿੱਚ ਪੂਰਾ ਭਰੋਸਾ ਰੱਖਣ ਦੀ ਲੋੜ ਹੈ।

ਇਸ ਨਿਰਾਸ਼ਾਵਾਦ ਨਾਲ ਨਜਿੱਠਣ ਲਈ ਜਿਸ ਨੂੰ ਸ਼ੈਤਾਨ ਫੁਸਫੁਸਾ ਕੇ ਭੜਕਾਉਂਦਾ ਹੈ ਅਤੇ ਲੋਕਾਂ ਨੂੰ ਆਕਰਸ਼ਕ ਬਣਾਉਂਦਾ ਹੈ:

1 - ਅੱਲ੍ਹਾ 'ਤੇ ਪੂਰਾ ਅਤੇ ਸਹੀ ਢੰਗ ਨਾਲ ਭਰੋਸਾ ਰੱਖੋ।
2 - ਤੁਸੀਂ ਜੋ ਕਰਨਾ ਚਾਹੁੰਦੇ ਹੋ ਉਸ ਨਾਲ ਅੱਗੇ ਵਧੋ, ਅਤੇ ਇਸ ਵਿੱਚ ਦੇਰੀ ਨਾ ਕਰੋ ਜਾਂ ਆਪਣਾ ਮਨ ਬਦਲੋ।
3 - ਅੱਲ੍ਹਾ ਅੱਗੇ ਦੁਆ ਕਰੋ ਕਿ ਉਹ ਤੁਹਾਨੂੰ ਸ਼ੈਤਾਨ ਦੇ ਇਸ ਜਾਲ ਤੋਂ ਮੁਕਤ ਕਰੇ, ਅਤੇ ਉਸ ਤੋਂ ਉਹ ਮੰਗੋ ਜੋ ਚੰਗਾ ਹੈ, ਅਤੇ ਬੁਰਾਈ ਤੋਂ ਉਸ ਦੀ ਸ਼ਰਨ ਲਓ।

ਅਬਦ-ਅੱਲ੍ਹਾ ਇਬਨੇ ਅਮਰ ਤੋਂ ਰਵਾਇਤ ਹੈ ਕਿ: ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: "ਅਗਰ ਕਿਸੇ ਨੂੰ ਤਿਆਰਾ (ਮਾੜਾ ਸ਼ਗਨ, ਬਦਸ਼ਗਨੀ,ਅੰਧ ਵਿਸ਼ਵਾਸ, ਵਹਿਮ-ਭਰਮ) ਕੋਈ ਕੰਮ ਕਰਨ ਤੋਂ ਰੋਕਦਾ ਹੈ, ਤਾਂ ਉਸਨੇ ਸ਼ਿਰਕ ਵਾਲਾ ਕੰਮ ਕੀਤਾ ਹੈ।" ਉਨ੍ਹਾਂ ਨੇ ਕਿਹਾ, "ਇਸ ਦਾ ਕੱਫ਼ਾਰਾ ਕੀ ਹੈ?" ਨਬੀ (ﷺ) ਨੇ ਫ਼ਰਮਾਇਆ, "ਇਹ ਕਹਿਣਾ: ਅੱਲ੍ਹਾ ਹੁੰਮਾ ਲਾ ਖੈਰਾ ਇਲਾ ਖੈਰੁਕਾ ਵਲਾ ਤੈਰਾ ਇਲਾ ਤੈਅਰੁਕਾ ਵਾ ਲਾ ਇਲਾਹਾ ਗ਼ੈਰੁਕ  (ਹੇ ਅੱਲ੍ਹਾ, ਤੇਰੇ ਚੰਗੇ ਤੋਂ ਇਲਾਵਾ ਕੋਈ ਚੰਗਿਆਈ ਨਹੀਂ ਹੈ, ਵਲਾ ਤੈਰਾ ਇਲਾ ਤੈਅਰੁਕਾ, ਅਤੇ ਤੁਹਾਡੇ ਤੋਂ ਬਿਨਾਂ ਕੋਈ (ਸੱਚਾ) ਇਲਾਹ ਨਹੀਂ ਹੈ)।"
ਮੁਸਨਦ ਅਹਿਮਦ (7045), ਅਲ-ਸਿਲਸਿਲਾਹ ਅਲ-ਸਹੀਹਾ (3/53, 1056)

ਸ਼ੇਖ ਮੁਹੰਮਦ ਇਬਨੇ ਸਾਲੀਹ ਅਲ-ਉਥੈਮੀਨ ਨੇ ਕਿਹਾ:
ਸ਼ਬਦ "ਤੁਹਾਡੇ ਭਲੇ ਤੋਂ ਇਲਾਵਾ ਕੋਈ ਵੀ ਚੰਗਿਆਈ ਨਹੀਂ ਹੈ": ਇਹ ਸੱਚ ਹੈ, ਕਿਉਂਕਿ ਸਾਰੀਆਂ ਚੰਗਿਆਈਆਂ ਅੱਲ੍ਹਾ ਵੱਲੋਂ ਆਉਂਦੀਆਂ ਹਨ, ਭਾਵੇਂ ਇਹ ਕਿਸੇ ਜਾਣੇ-ਪਛਾਣੇ ਕਾਰਨ ਕਰਕੇ ਜਾਂ ਕਿਸੇ ਹੋਰ ਕਾਰਨ ਹੋਵੇ।
ਵਲਾ ਤੈਰਾ ਇਲਾ ਤੈਅਰੁਕਾ” ਦਾ ਅਰਥ ਹੈ: ਸਾਰੇ ਪੰਛੀ ਤੇਰੇ ਹਨ, ਇਸ ਲਈ ਉਹ ਕਿਸੇ ਚੀਜ਼ ਦਾ ਕਾਰਨ ਨਹੀਂ ਬਣਦੇ, ਸਗੋਂ ਤੇਰੀ ਰਜ਼ਾ ਦੇ ਅਧੀਨ ਹਨ।

ਅਲ-ਕੌਲ-ਉਲ-ਮੁਫੀਦ ਸ਼ਰਹ ਕਿਤਾਬ ਅਲ-ਤੌਹੀਦ (2/117, 118) ਅਤੇ ਮਜਮੂ' ਫਤਵਾ ਅਲ-ਸ਼ੇਖ ਇਬਨੇ 'ਉਥੈਮੀਨ (9/578)।

ਸ਼ੇਖ ਸਾਲੀਹ ਅਲ-ਫਵਜ਼ਾਨ ਫ਼ਰਮਾਉਂਦੇ ਹਨ:

ਅੰਧਵਿਸ਼ਵਾਸ ਨੂੰ ਇਹਨਾਂ ਤਿੰਨ ਚੀਜ਼ਾਂ ਦੁਆਰਾ ਨਜਿੱਠਿਆ ਜਾ ਸਕਦਾ ਹੈ:
1 - ਅੱਲ੍ਹਾ 'ਤੇ ਭਰੋਸਾ ਰੱਖਣਾ
2 – ਆਪਣੀਆਂ ਯੋਜਨਾਵਾਂ ਨਾਲ ਅੱਗੇ ਵਧਣਾ ਅਤੇ ਇਸ ਤੋਂ ਪ੍ਰਭਾਵਿਤ ਨਾ ਹੋਣਾ, ਅਤੇ ਇਸ ਨੂੰ ਤੁਹਾਡੇ ਕਿਸੇ ਵੀ ਵਿਵਹਾਰ ਅਤੇ ਰਵੱਈਏ 'ਤੇ ਪ੍ਰਭਾਵਤ ਨਾ ਹੋਣ ਦੇਣਾ, ਇਸ ਲਈ ਇਹ ਇਸ ਤਰ੍ਹਾਂ ਹੈ ਜਿਵੇਂ ਇਹ ਕਦੇ ਮੌਜੂਦ ਨਹੀਂ ਸੀ।
3 - ਅਹਾਦੀਸ ਵਿੱਚ ਜ਼ਿਕਰ ਕੀਤੀਆਂ ਦੁਆਵਾਂ ਨੂੰ ਕਹਿਣਾ, ਕਿਉਂਕਿ ਜੇਕਰ ਤੁਸੀਂ ਇਹਨਾਂ ਦੁਆਵਾਂ ਨਾਲ ਅੱਲ੍ਹਾ ਨੂੰ ਪੁਕਾਰਦੇ ਹੋ, ਤਾਂ ਅੱਲ੍ਹਾ ਤੁਹਾਨੂੰ ਅੰਧਵਿਸ਼ਵਾਸ ਤੋਂ ਬਚਾਏਗਾ ਅਤੇ ਤੁਹਾਡੀ ਮਦਦ ਕਰੇਗਾ ਅਤੇ ਤੁਹਾਡੀ ਅਗਵਾਈ ਕਰੇਗਾ।
ਸ਼ਰਹ ਕਿਤਾਬ ਅਲ-ਤੌਹੀਦ (2/14)।

## ਇਹ ਕਹਿਣਾ, ਜੋ ਕੁਝ ਅੱਲ੍ਹਾ ਚਾਹੁੰਦਾ ਅਤੇ ਤੁਸੀਂ ਚਾਹੁੰਦੇ ਹੋ

ਅਬਦੁੱਲਾ ਬਿਨ ਅੱਬਾਸ ਤੋਂ ਰਵਾਇਤ ਹੈ ਕਿ ਇਕ ਆਦਮੀ ਨਬੀ (ﷺ) ਦੇ ਕੋਲ ਆਇਆ ਅਤੇ ਆਪ ਨਾਲ ਗੁਫ਼ਤਗੂ ਕੀਤੀ, ਫਿਰ ਕਿਹਾ: ਜੋ ਕੁਝ ਅੱਲ੍ਹਾ ਚਾਹੁੰਦਾ ਅਤੇ ਤੁਸੀਂ ਚਾਹੁੰਦੇ ਹੋ. ਅੱਲ੍ਹਾ ਦੇ ਨਬੀ (ﷺ) ਨੇ ਕਿਹਾ: ਕੀ ਤੁਸੀਂ ਮੈਨੂੰ ਅੱਲ੍ਹਾ ਦੇ ਬਰਾਬਰ ਬਣਾਇਆ ਹੈ? (ਕੀ ਤੁਸੀਂ ਮੈਨੂੰ ਅੱਲ੍ਹਾ ਦਾ ਨਿੱਦ (ਹਮਪੱਲਾ) ਬਣਾਉਂਦੇ ਹੋ?) ਇਸ ਤਰ੍ਹਾਂ ਨਾ ਕਰੋ, ਬਲਕਿ ਸਿਰਫ਼ ਜੋ ਕੁਝ ਅੱਲ੍ਹਾ ਚਾਹੁੰਦਾ ਹੈ ਕਰੋ।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ:139 (925)), ਮੁਸਨਦ ਅਹਿਮਦ (1742)

ਹਜ਼ਰਤ ਉਮਰ ਬਿਨ ਖ਼ਤਾਬ (ਰਜ਼ੀ:) ਕਹਿੰਦੇ ਹਨ ਕਿ ਨਬੀ (ﷺ) ਨੇ ਫ਼ਰਮਾਇਆ ਜਿਸ ਨੇ ਅੱਲਾਹ ਤੋਂ ਬਿਨ੍ਹਾਂ ਕਿਸੇ ਹੋਰ ਦੀ ਕਸਮ ਖਾਦੀ ਤਾਂ ਉਸ ਨੇ ਸ਼ਿਰਕ ਜਾਂ ਕੁਫ਼ਰ ਕੀਤਾ।
(ਇਸਨਾਦ ਹਸਨ) (ਤਿਰਮਿਜ਼ੀ 1535 (ਹਸਨ) (ਸੁਨਨ ਅਬੂ ਦਾਊਦ 3251) (ਸੇਖ ਅਲਬਾਨੀ ਇਰਵਾ ਉਲ ਗਲੀਲ 2561 (ਹਸਨ))

ਹਜ਼ਰਤ ਕੁਤੈਲਾ (ਰਜ਼ੀ:) ਬਿਆਨ ਕਰਦੀਆਂ ਹਨ ਕਿ ਇੱਕ ਯਹੂਦੀ ਨੇ ਨਬੀ (ﷺ) ਦੇ ਕੋਲ ਆ ਕੇ ਕਿਹਾ ਕਿ ਤੁਸੀਂ ਲੋਕ ਸ਼ਿਰਕ ਕਰਦੇ ਹੋ ਕਿਓਂ ਜੋ ਤੁਸੀਂ ਇੰਜ ਕਹਿੰਦੇ ਹੋ ਕਿ ਜੋ ਅੱਲਾਹ ਚਾਹਵੇ ਅਤੇ ਤੁਸੀਂ ਚਾਹਵੋ ਅਤੇ ਕਹਿੰਦੇ ਹੋ ਕਾਅਬੇ ਦੀ ਕਸਮ। ਆਪ ਨੇ ਸਹਾਬਾ ਨੂੰ ਹੁਕਮ ਦਿੱਤਾ ਕਿ ਜਦੋਂ ਉਹ ਕਸਮ ਖਾਣਾ ਚਾਹੁਣ ਤਾਂ ਕਾਅਬੇ ਦੀ ਥਾਂ ਰੱਬ-ਏ-ਕਾਅਬਾ ਦੀ ਕਸਮ ਖਾਣ ਅਤੇ ਇਹ ਕਹਿਣ ਕਿ ਜੋ ਅੱਲਾਹ ਤਾਅਲਾ ਚਾਹਵੇ ਫੇਰ ਜੋ ਤੁਸੀਂ (ਮੁਹੰਮਦ ਸੱਲ) ਚਾਹਵੋ।
(ਨਸਾਈ 3773, ਮੁਸਤਦਰਕ ਅਲ ਹਾਕਿਮ 4/294 (ਸਹੀ) ਮੁਵਾਫ਼ਕਤ (ਜਹਬੀ), (ਸੇਖ ਅਲਬਾਨੀ ਅਸ ਸਹੀਹਾ 136)

ਹਜ਼ਰਤ ਅਬਦੁੱਲਾਹ ਬਿਨ ਅੱਬਾਸ (ਰਜ਼ੀ:) ਤੋਂ ਇਹ ਵੀ ਰਿਵਾਇਤ ਹੈ ਕਿ ਇੱਕ ਵਿਅਕਤੀ ਨੇ ਨਬੀ (ﷺ) ਨੂੰ ਕਿਹਾ ਕਿ ਜੋ ਅੱਲਾਹ ਚਾਹਵੇ ਅਤੇ ਜੋ ਆਪ ਚਾਹਵੋਂ।

ਆਪ ਨੇ ਫ਼ਰਮਾਇਆ, ਕੀ ਤੁਸੀਂ ਮੈਨੂੰ ਅੱਲਾਹ ਤਾਅਲਾ ਦਾ ਸ਼ਰੀਕ ਬਣਾ ਦਿੱਤਾ ?
ਕੇਵਲ ਇਹ ਕਿਹਾ ਕਰੋ ਕਿ ਜੋ ਇਕੱਲਾ ਅੱਲਾਹ ਚਾਹਵੇ।
(ਇਸਨਾਦ ਸਹੀ ਲੀ ਗੈਰਿਹੀ) (ਸੁਨਨ ਨਸਾਈ ਅਲ ਕੁਬਰਾ 10759), (ਮੁਸਨਦ ਅਹਿਮਦ 1839,2561,3247), (ਸੇਖ ਅਲਬਾਨੀ ਅਸ ਸਹੀਹਾ 139 (ਸਹੀ))

ਹਜ਼ਰਤ ਆਇਸ਼ਾ (ਰਜ਼ੀ:) ਦੇ ਮਾਂ-ਜਾਈ ਭਰਾ ਹਜ਼ਰਤ ਤੁਫ਼ੈਲ (ਰਜ਼ੀ:) ਤੋਂ ਮਰਵੀ ਹੈ ਉਹ ਕਹਿੰਦੇ ਹਨ ਕਿ ਮੈ ਸੁਪਨੇ ਵਿੱਚ ਵੇਖਿਆ ਜਿਵੇਂ ਮੈਂ ਯਹੂਦੀਆਂ ਦੀ ਇੱਕ ਜਮਾਅਤ ਕੋਲ ਪਹੁੰਚਿਆ, ਮੈ ਕਿਹਾ ਤੁਸੀਂ ਚੰਗੇ ਲੋਕ ਹੋ, ਜੇ ਤੁਸੀਂ ਉਜ਼ੈਰ (ਅਲੈ:) ਨੂੰ ਅੱਲਾਹ ਦਾ ਪੁੱਤਰ ਨਾ ਕਹੋ। ਉਹ ਬੋਲੇ ਕਿ ਤੁਸੀਂ ਵੀ ਚੰਗੇ ਲੋਕ ਹੋ, ਜੇਕਰ ਇਹ ਨਾ ਕਹੋ ਕਿ ਜੋ ਅੱਲਾਹ ਤਾਅਲਾ ਅਤੇ ਮੁਹੰਮਦ ਚਾਹੁਣ। ਫੇਰ ਮੇਰਾ ਲੰਘਣਾ ਇੱਕ ਈਸਾਈ ਜਮਾਅਤ ਪਰ ਹੋਇਆ, ਮੈ ਕਿਹਾ ਕਿ ਤੁਸੀਂ ਚੰਗੇ ਲੋਕ ਹੋ ਜੇ ਇਹ ਨਾ ਕਹੋ ਕਿ ਮਸੀਹ ਅੱਲਾਹ ਦਾ ਪੁੱਤਰ ਹੈ। ਉਹਨਾ ਨੇ ਕਿਹਾ ਕਿ ਤੁਸੀਂ ਵੀ ਚੰਗੇ ਹੋ, ਜੇ ਇਹ ਨਾ ਕਹੋ ਕਿ ਜੋ ਅੱਲਾਹ ਚਾਹਵੇ ਅਤੇ ਮੁਹੰਮਦ ਚਾਹੁਣ। ਫੇਰ ਸਵੇਰੇ ਨੂੰ ਮੈ ਕੁੱਝ ਲੋਕਾਂ ਨੂੰ ਦੱਸਿਆ, ਫੇਰ ਨਬੀ (ﷺ) ਕੋਲ ਆ ਕੇ ਇਸ ਦੀ ਖ਼ਬਰ ਦਿੱਤੀ। ਆਪ ਨੇ ਫ਼ਰਮਾਇਆ ਕੀ ਕਿਸੇ ਹੋਰ ਨੂੰ ਵੀ ਦੱਸਿਆ ਹੈ? ਅਰਜ਼ ਕੀਤੀ ਜੀ ਹਾਂ, ਆਪ ਖੜ੍ਹੇ ਹੋ ਗਏ ਅੱਲਾਹ ਤਾਅਲਾ ਦੀ ਹਮਦ ਵ ਸਨਾ ਬਿਆਨ ਕੀਤੀ, ਫੇਰ ਫ਼ਰਮਾਇਆ ਤੁਫ਼ੈਲ (ਰਜ਼ੀ:) ਨੇ ਇੱਕ ਸੁਪਨਾ ਵੇਖਿਆ ਹੈ ਜਿਹੜਾ ਤੁਹਾਡੇ ਵਿੱਚੋਂ ਕੁੱਝ ਨੂੰ ਦੱਸ ਵੀ ਦਿੱਤਾ ਗਿਆ ਹੈ, ਤੁਸੀਂ ਇੱਕ ਵਾਕ ਅਜਿਹਾ ਬੋਲਦੇ ਸੀ ਕਿ ਤੁਹਾਨੂੰ ਇਸ ਤੋਂ ਰੋਕਣ ਲਈ ਮੇਰੇ ਲਈ ਫਲਾਂ ਫਲਾਂ ਚੀਜ ਰੁਕਾਵਟ ਸੀ। ਤੁਸੀਂ ਅੱਗੇ ਤੋਂ ਇਹ “ਜੋ ਅੱਲਾਹ ਚਾਹਵੇ ਅਤੇ ਮੁਹੰਮਦ ਚਾਹੁਣ” ਨਾ ਆਖੋ, ਸਗੋਂ ਇਹ ਕਿਹਾ ਕਰੋ ਕਿ “ਜੋ ਇਕੱਲਾ ਅੱਲਾਹ ਚਾਹਵੇ”।
ਇਸਨਾਦ ਹਸਨ ਲੀ ਜਾਤੀਹੀ (ਸੁਨਨ ਇਬਨੇ ਮਾਜਾ 2118) (ਮੁਸਨਦ ਅਹਿਮਦ 20694) (ਸੇਖ ਅਲਬਾਨੀ ਅਸ ਸਹੀਹਾ 138 (ਸਹੀ))

## ਸ਼ਿਰਕ ਦੀਆਂ ਕੁੱਝ ਹੋਰ ਕਿਸਮਾਂ

## 1. ਆਪਣੀ (ਅਕਲ, ਸੂਝ ਬੂਝ, ਮਾਲ-ਔਲਾਦ, ਆਦਿ) ਤੇ ਗੁਰੂਰ, ਘਮੰਡ, ਤਕੱਬੁਰ ਵੀ ਸ਼ਿਰਕ

ਹੇ ਅੱਲ੍ਹਾ ਦੇ ਰਸੂਲ! ਅਸੀਂ ਸ਼ਿਰਕ ਬਾਰੇ ਜਾਣਦੇ ਹਾਂ, ਪਰ ਕਿਬਰ ਕੀ ਹੈ? ਕੀ ਕਿਸੇ ਵਿਅਕਤੀ ਕੋਲ ਚੰਗੀ-ਦਿੱਖ ਵਾਲੀ ਜੁੱਤੀ ਅਤੇ ਵਧੀਆ ਦਿੱਖ ਵਾਲੇ ਤਸਮੇਂ ਹੋਣਾ (ਘਮੰਡ ਹੈ)? ਨਬੀ (ﷺ) ਨੇ ਨਹੀਂ।
ਕਿਹਾ ਕੀ ਕਿਸੇ ਦੇ (ਅਜਿਹੇ) ਦੋਸਤ ਹੋਣਾ ਜੋ ਉਸ ਕੋਲ ਬੈਠਦੇ ਹੋਣ? ਨਬੀ (ﷺ) ਨੇ ਨਹੀਂ।
ਤਾਂ ਉਹਨਾਂ ਨੇ ਕਿਹਾ ਹੇ ਅੱਲ੍ਹਾ ਦੇ ਰਸੂਲ! ਫਿਰ ਕਿਬਰ ਕੀ ਹੈ? ਤਾਂ ਨਬੀ (ﷺ) ਨੇ ਕਿਹਾ: ਹੱਕ (ਸੱਚਾਈ) ਦਾ ਮਖੌਲ ਉਡਾਉਣਾ (ਇਨਕਾਰ ਕਰਨਾ) ਅਤੇ ਲੋਕਾਂ ਨੂੰ ਹਕੀਰ ਸਮਝਣਾ (ਲੋਕਾਂ ਨੂੰ ਨਿੰਦਣਾ ਅਤੇ ਉਨ੍ਹਾਂ ਨੂੰ ਬਦਨਾਮ ਕਰਨਾ).
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 134 (3130))

ਉਹ ਹੰਕਾਰ ਹੈ, ਸੱਚ ਸਪੱਸ਼ਟ ਹੋਣ ਤੋਂ ਬਾਅਦ ਉਸਨੂੰ ਰੱਦ ਕਰ ਦੇਣਾ, ਅਤੇ ਸਬੂਤ ਤੋਂ ਬਿਨਾਂ ਲੋਕਾਂ ਨੂੰ ਬਦਨਾਮ ਕਰਨਾ

ਅਬਦੁੱਲਾਹ ਇਬਨੇ ਮਸਊਦ ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ
ਜਿਸ ਦੇ ਹਿਰਦੇ ਵਿੱਚ ਰਾਈ ਦੇ ਦਾਣੇ ਦੇ ਬਰਾਬਰ ਵੀ ਇਮਾਨ ਹੈ, ਉਸ (ਜਹੰਨਮ ਦੀ) ਅੱਗ ਵਿੱਚ ਦਾਖਿਲ ਨਹੀਂ ਹੋਵੇਗਾ ਅਤੇ ਜਿਸ ਦੇ ਹਿਰਦੇ ਵਿੱਚ ਰਾਈ ਦੇ ਦਾਣੇ ਦੇ ਬਰਾਬਰ ਵੀ ਕਿਬਰ (ਘਮੰਡ,ਹੰਕਾਰ,ਤਕੱਬੁਰ) ਹੈ, ਉਹ ਜੰਨਤ ਵਿੱਚ ਦਾਖਿਲ ਨਹੀਂ ਹੋਵੇਗਾ।
ਸਹੀ ਮੁਸਲਿਮ 91 ਬੀ

ਅਬਦੁੱਲਾਹ ਇਬਨੇ ਮਸਊਦ ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ:ਜਿਸ ਇਨਸਾਨ ਦੇ ਦਿਲ ਵਿੱਚ ਜ਼ੱਰੇ ਬਰਾਬਰ ਵੀ ਕਿਬਰ (ਘਮੰਡ,ਹੰਕਾਰ,ਤਕੱਬੁਰ) ਹੋਵੇਗਾ,

ਉਹ ਜੰਨਤ ਵਿੱਚ ਦਾਖਿਲ ਨਹੀਂ ਹੋਵੇਗਾ, (ਸੁਣਨ ਵਾਲਿਆਂ ਵਿੱਚੋਂ) ਇੱਕ ਨੇ ਕਿਹਾ: ਕਿ ਇੱਕ ਵਿਅਕਤੀ ਇਹ ਪਸੰਦ ਕਰਦਾ ਹੈ ਕਿ ਉਸਦੇ (ਕੱਪੜੇ) ਪਹਿਰਾਵਾ ਵਧੀਆ ਹੋਵੇ, ਅਤੇ ਉਸਦੀ ਜੁੱਤੀ ਚੰਗੀ ਹੋਵੇ
(ਕੀ ਇਹ ਹੰਕਾਰ ਹੈ?)। ਨਬੀ (ﷺ) ਨੇ ਕਿਹਾ: ਬੇਸ਼ੱਕ,ਅੱਲ੍ਹਾ ਜਮੀਲ (ਖ਼ੂਬਸੂਰਤ) ਹੈ ਅਤੇ ਉਹ ਜਮਾਲ (ਖ਼ੂਬਸੂਰਤੀ) ਨੂੰ ਪਸੰਦ ਕਰਦਾ ਹੈ.
ਘਮੰਡ (ਤਾਂ) ਹੱਕ (ਸੱਚ) ਨੂੰ (ਸਵੈ-ਹੰਗਤਾ ਦੇ ਕਾਰਨ) ਛੱਡ ਦੇਣਾ, ਅਤੇ ਲੋਕਾਂ ਨੂੰ ਹਕੀਰ ਸਮਝਣਾ (ਲੋਕਾਂ ਨੂੰ ਨਿੰਦਣਾ ਅਤੇ ਉਨ੍ਹਾਂ ਨੂੰ ਬਦਨਾਮ ਕਰਨਾ).
(ਅਤੇ ਆਪਣੇ ਆਪ ਨੂੰ ਉੱਤਮ ਸਮਝਣ ਦਾ ਰਵੱਈਆ, ਲੋਕਾਂ ਨੂੰ ਨਫ਼ਰਤ ਕਰਨਾ) ਹੈ।
ਸਹੀ ਮੁਸਲਿਮ 91 a

ਅੱਲ੍ਹਾ ਜਿਸ ਲਈ ਚਾਹੁੰਦਾ ਹੈ ਰਿਜ਼ਕ (ਮਾਲ,ਔਲਾਦ,ਰੋਜ਼ੀ ਆਦਿ) ਵਧਾ ਦਿੰਦਾ ਹੈ, ਅਤੇ (ਜਿਸ ਲਈ ਚਾਹੁੰਦਾ ਹੈ) ਘਟਾ ਦਿੰਦਾ ਹੈ, ਅਤੇ ਉਹ ਸੰਸਾਰਿਕ ਜੀਵਨ ਉੱਤੇ ਖੁਸ਼ ਹੁੰਦੇ ਹਨ,ਆਨੰਦ ਮਾਣਦੇ ਹਨ, ਜਦੋਂ ਕਿ ਆਖਰਤ ਦੇ ਮੁਕਾਬਲੇ ਸੰਸਾਰ ਦਾ ਜੀਵਨ ਇੱਕ ਥੋੜ੍ਹੇ ਸਮੇਂ ਦੇ ਆਨੰਦ ਤੋਂ ਇਲਾਵਾ ਕੁੱਝ ਵੀ ਨਹੀਂ ਹੈ।
ਹੈ।
13:26

ਉਸਨੇ ਕਿਹਾ: "ਇਹ (ਮਕਾਮ,ਧਨ-ਦੌਲਤ ਆਦਿ) ਮੈਨੂੰ ਸਿਰਫ ਆਪਣੇ ਗਿਆਨ (ਅਕਲ,ਪੜ੍ਹਾਈ) ਕਰਕੇ ਮਿਲਿਆ ਹੈ (ਮਤਲਬ ਇਹ ਮਕਾਮ,ਧਨ-ਦੌਲਤ ਆਦਿ, ਮੈਂ ਆਪਣੇ ਗਿਆਨ ਨਾਲ ਹੀ ਹਾਸਿਲ ਕੀਤਾ ਹੈ)." ਕੀ ਉਹ ਇਹ ਨਹੀਂ ਜਾਣਦਾ ਸੀ ਕਿ ਅੱਲ੍ਹਾ ਨੇ ਉਸ ਤੋਂ ਪਹਿਲਾਂ ਦੀਆਂ ਪੀੜ੍ਹੀਆਂ ਨੂੰ ਤਬਾਹ ਕਰ ਦਿੱਤਾ ਹੈ, ਜੋ ਉਸ ਤੋਂ ਤਾਕਤ ਵਿੱਚ ਵੱਧ ਤਾਕਤਵਰ ਅਤੇ ਜਿੰਨੀ (ਦੌਲਤ) ਇਸਨੇ ਇਕੱਠੀ ਕੀਤੀ ਹੈ, ਉਹ ਇਸਤੋਂ ਵੱਧ ਦੌਲਤਮੰਦ ਸਨ। ਪਰ ਮੁਜਰਿਮਾਂ (ਅਪਰਾਧੀ, ਕਾਫ਼ਰ, ਮੁਸ਼ਰਿਕ, ਪਾਪੀ, ਆਦਿ) ਤੋਂ ਉਨ੍ਹਾਂ ਦੇ ਗੁਨਾਹਾਂ ਬਾਰੇ ਪੁੱਛਗਿੱਛ ਨਹੀਂ ਕੀਤੀ ਜਾਵੇਗੀ (ਕਿਉਂਕਿ ਅੱਲ੍ਹਾ ਉਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ)।
28:78

ਅਤੇ ਅਗਰ ਤਕਲੀਫ ਪਹੁੰਚਣ ਤੋਂ ਬਾਅਦ ਅਸੀਂ ਉਸਨੂੰ ਆਪਣੀ ਰਹਿਮਤ ਦਾ ਸਵਾਦ ਚਖਾਉਂਦੇ ਹਾ ਤਾਂ ਆਖਦਾ ਹੈ ਕਿ ਇਹ ਤਾਂ ਮੇਰਾ ਹੱਕ ਸੀ ਅਤੇ ਮੈਂ ਨਹੀਂ ਸਮਝਦਾ ਕਿ (ਕਦੇ) ਕਿਆਮਤ (ਵੀ) ਆਵੇਗੀ,ਅਤੇ ਅਗਰ ਮੈਂ ਸੱਚ ਮੁੱਚ ਹੀ ਆਪਣੇ ਰੱਬ ਦੀ ਤਰਫ ਵਾਪਸ ਗਿਆ ਤਾਂ ਮੇਰੇ ਲਈ ਉੱਥੇ ਵੀ ਖੁਸ਼ਹਾਲੀ ਹੋਵੇਗੀ,ਬਸ ਕੁਫ਼ਰ ਕਰਨ ਵਾਲਿਆਂ ਨੂੰ ਅਸੀਂ ਜਰੂਰ ਹੀ ਦੱਸਾਂਗੇ ਕਿ ਉਹ ਕੀ ਕੰਮ ਕਰਦੇ ਰਹੇ ਹਨ ,ਅਤੇ ਉਹਨਾਂ ਨੂੰ ਅਸੀਂ ਸਖ਼ਤ ਅਜਾਬ ਨਾਲ ਦੋ ਚਾਰ ਕਰਾਂਗੇ।
41:50

ਮੁਜਾਹਿਦ (ਰਹਿ:) ਦਾ ਕਹਿਣਾ ਹੈ ਕਿ ਇਸ ਤੋਂ ਭਾਵ ਇਹ ਹੈ ਕਿ ਇਹ ਮਾਲ ਤਾਂ ਮੇਰੀ ਮਿਹਨਤ ਨਾਲ ਮਿਲਿਆ ਹੈ ਅਤੇ ਮੈਂ ਇਸ ਦਾ ਹੱਕਦਾਰ ਹਾਂ।
ਇਸਨਾਦ ਸਹੀ (ਤਫ਼ਸੀਰ ਤਬਰੀ ਜ 21, ਪ 491 )

ਹਜ਼ਰਤ ਇਬਨੇ ਅੱਬਾਸ (ਰਜ਼ੀ:) ਨੇ ਇਸ ਆਇਤ ਦੀ ਵਿਆਖਿਆ ਵਿੱਚ ਕਿਹਾ ਕਿ ਇਸਤੋਂ ਭਾਵ ਇਹ ਹੈ ਕਿ ਇਹ ਮਾਲ ਤਾਂ ਹੈ ਹੀ ਮੇਰਾ
(ਤਫ਼ਸੀਰ ਕੁਰਤੁਬੀ ਜ 15, ਪ 373 ਸੁਰਾਹ 41:51)

ਅਤੇ ਅੱਲਾਹ ਤਾਅਲਾ ਦੇ ਫ਼ਰਮਾਨ
ਕਾਰੂਨ ਕਹਿਣ ਲੱਗਾ ਕਿ ਇਹ ਸਭ ਕੁੱਝ ਮੈਨੂੰ ਮੇਰੀ ਅਕਲ ਤੇ ਸੂਝ-ਬੂਝ ਕਾਰਨ ਮਿਲਿਆ ਹੈ।
ਦੀ ਤਫ਼ਸੀਰ ਵਿੱਚ ਹਜ਼ਰਤ ਕਤਾਦਾ (ਰਹਿ:) ਨੇ ਕਿਹਾ ਕਿ ਇਹ ਮਾਲ ਮੈਨੂੰ ਮੇਰੇ ਇਸ ਗਿਆਨ ਕਾਰਨ ਮਿਲਿਆ ਹੈ। ਮੈਂ ਇਸ ਦਾ ਯੋਗ ਹਾਂ ਅਤੇ ਕਮਾਈ ਦੇ ਸੰਬੰਧ ਵਿੱਚ ਮੈਨੂੰ ਤਜਰਬੇ ਹਨ ਇਸ ਲਈ ਮਿਲਿਆ ਹੈ।
ਇਸਨਾਦ ਸਹੀ (ਤਫ਼ਸੀਰ ਤਬਰੀ ਜ 19, ਪ 626 ਸੁਰਾਹ 28:78)
(ਤਫ਼ਸੀਰ ਕੁਰਤੁਬੀ ਜ 15, ਪ 266, ਸੁਰਾਹ 39:49)

ਕੁੱਝ ਵਿਦਵਾਨਾਂ ਨੇ ਇਹ ਅਨੁਵਾਦ ਕੀਤਾ ਹੈ ਕਿ ਮੈਨੂੰ ਇਹ ਮਾਲ ਇਸ ਲਈ ਮਿਲਿਆ ਹੈ ਕਿ ਮੈਂ ਅੱਲਾਹ ਤਾਅਲਾ ਦੀ ਨਿਗਾਹ ਵਿੱਚ ਇਸ ਦੇ ਯੋਗ ਹਾਂ। ਅਤੇ ਮੁਜਾਹਿਦ (ਰਹਿ:) ਦੇ ਕਥਨ ਦਾ ਅਰਥ ਇਹ ਹੈ ਕਿ ਇਹ ਮਾਲ ਮੈਨੂੰ ਮੇਰੀ ਬਜ਼ੁਰਗੀ ਅਤੇ ਸਰਫ਼ ਕਾਰਣ ਮਿਲਿਆ ਹੈ।
(ਤਫ਼ਸੀਰ ਇਬਨੇ ਅਬੀ ਹਾਤਿਮ 9/3012 ਸੁਰਾਹ 28:78)

ਅਤੇ ਉਹ ਆਪਣੇ ਬਾਗ਼ ਵਿੱਚ ਦਾਖਲ ਹੋਇਆ ਜਦੋਂ ਕਿ ਉਹ ਆਪਣੀ ਨਫ਼ਸ ਨਾਲ ਜ਼ੁਲਮ (ਹੰਕਾਰ ਅਤੇ ਕੁਫ਼ਰ ਦੀ) ਸਥਿਤੀ ਵਿੱਚ ਸੀ। ਉਸ ਨੇ ਕਿਹਾ: "ਮੈਨੂੰ ਨਹੀਂ ਲੱਗਦਾ ਕਿ ਇਹ ਕਦੇ ਨਸ਼ਟ ਹੋਵੇਗਾ।
18:35

ਜਿਹੜੇ ਲੋਕੀ ਦੁਨੀਆਂ ਦੀ ਜਿੰਦਗੀ ਤੇ ਉਸ ਦੀ ਖੁਸਨੁਮਾਈ ਦੇ ਤਾਲਿਬ ਹਨ, ਤਾਂ ਅਸੀਂ ਉਹਨਾਂ ਦੇ ਅਮਲਾਂ ਦਾ ਸਾਰਾ ਬਦਲਾ ਇਸੇ ਸੰਸਾਰ ਵਿੱਚ ਹੀ ਦੇ ਛੱਡਦੇ ਹਾਂ ਅਤੇ ਉਹਨਾ ਦਾ ਹੱਕ ਨਹੀਂ ਮਾਰਿਆ ਜਾਂਦਾ, ਇਹ ਉਹ ਲੋਕ ਹਨ ਜਿਨ੍ਹਾਂ ਲਈ ਆਖ਼ਰਤ ਵਿੱਚ ਛੁੱਟ ਅੱਗ ਤੋਂ ਹੋਰ ਕੁੱਝ ਵੀ ਨਹੀਂ। ਜੋ ਕੁੱਝ ਉਹਨਾ ਨੇ ਸੰਸਾਰ ਵਿੱਚ ਕੀਤਾ ਸੀ ਉਹ ਸਭ ਖਤਮ ਹੋ ਗਿਆ ਅਤੇ ਜੋ ਵੀ ਉਹ ਅਮਲ ਕਰਦੇ ਰਹੇ ਉਹ ਸਭ ਬਰਬਾਦ ਹੋ ਗਏ।
11:15-16

ਇਸ ਲਈ ਉਸ ਦੇ ਫਲਾਂ ਦੇ ਬਾਗ (ਵਿਨਾਸ਼ ਨਾਲ) ਘਿਰ ਗਏ। ਅਤੇ ਉਸ ਨੇ ਇਸ ਉੱਤੇ ਜੋ ਖਰਚ ਕੀਤਾ ਸੀ, ਉਸਦੀ ਵਜ੍ਹ ਨਾਲ [ਨਿਰਾਸ਼ ਹੋ ਕੇ] ਦੁੱਖ ਨਾਲ ਹੱਥ ਮਲਦਾ ਰਹਿ ਗਿਆ, ਜਦੋਂ ਕਿ ਇਹ ਸਭ ਇਸ ਦੀਆਂ (ਟ੍ਰੇਲਿਸ) ਢਾਂਚੇ [ਹਲਕੇ ਲੱਕੜ ਜਾਂ ਧਾਤ ਦੀਆਂ ਬਾਰਾਂ ਦਾ ਇੱਕ ਢਾਂਚਾ, ਮੁੱਖ ਤੌਰ 'ਤੇ ਫਲਾਂ ਦੇ ਰੁੱਖਾਂ ਜਾਂ ਚੜ੍ਹਨ ਵਾਲੇ ਪੌਦਿਆਂ ਲਈ ਸਹਾਇਤਾ ਵਜੋਂ ਵਰਤਿਆ ਜਾਂਦਾ ਹੈ], ਉੱਤੇ ਤਬਾਹ ਹੋਇਆ ਪਿਆ ਸੀ, ਉਹ ਸਿਰਫ ਇੰਨਾ ਹੀ ਕਹਿ ਸਕਿਆ: "ਹਾਏ, ਕਾਸ਼ ਮੈਂ ਆਪਣੇ ਰੱਬ ਨਾਲ ਕਿਸੇ ਨੂੰ ਸ਼ਰੀਕ ਨਾ ਠਹਿਰਾਉਂਦਾ।"
18:42

ਉਬਏ ਬਿਨ ਕਾਬ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਦੇ ਸਮੇਂ ਦੌਰਾਨ, ਦੋ ਆਦਮੀ ਆਪਣੇ ਵੰਸ਼ [ਨਸਬ] ਬਾਰੇ ਫ਼ਖਰ [ਮਾਣ] ਕਰਨ ਲੱਗ ਪਏ। ਇੱਕ ਨੇ ਕਿਹਾ: ਮੈਂ ਫਲਾਂ ਬਿਨ ਫਲਾਂ ਦਾ ਪੁੱਤਰ ਹਾਂ, [ਤੇ] ਤੂੰ ਕੌਣ ਹੈਂ?, ਤੇਰੀ ਮਾਂ ਮਰੇ? [ ਤੇਰੀ ਕੋਈ ਮਾਂ ਨਹੀਂ?] ਤਾਂ ਅੱਲ੍ਹਾ ਦੇ ਰਸੂਲ ਨੇ ਕਿਹਾ: ਮੂਸਾ ਦੇ ਸਮੇਂ ਵਿੱਚ, ਦੋ ਆਦਮੀ ਆਪਣੇ ਵੰਸ਼ ਉੱਤੇ ਮਾਣ ਕਰਦੇ ਸਨ। ਇੱਕ ਨੇ ਕਿਹਾ:ਮੈਂ ਫਲਾਂ ਬਿਨ ਫਲਾਂ ਦਾ ਪੁੱਤਰ ਹਾਂ,ਇੱਥੋਂ ਤੱਕ ਕਿ ਉਸਨੇ [ਇਸ ਕੜੀ ਵਿੱਚ] ਨੌਂ ਨਾਮ ਗਿਣਵਾ ਦਿੱਤੇ, [ਤੇ] ਤੂੰ ਕੌਣ ਹੈਂ?, ਤੇਰੀ ਮਾਂ ਮਰੇ?
ਉਸਨੇ ਕਿਹਾ: ਮੈਂ ਫਲਾਂ ਬਿਨ ਫਲਾਂ ਦਾ ਪੁੱਤਰ ਇਬਨੇ ਇਸਲਾਮ ਹਾਂ ।
ਅੱਲ੍ਹਾ ਤਾਆਲਾ ਨੇ ਮੂਸਾ ਨੂੰ ਵਹੀ ਨਾਜਿਲ ਕੀਤੀ,ਕਿ ਇਹਨਾਂ ਦੋਵਾਂ ਮਾਣ ਕਰਨ ਵਾਲਿਆਂ ਨੂੰ ਕਹੋ: ਤੂੰ ਜੋ ਨੌਂ (9) ਦੀ ਤਰਫ ਨਿਸਬਤ ਕਰਨ ਵਾਲਾਂ ਹੈ ਤਾਂ ਉਹ ਨੌ (9) ਅੱਗ ਵਿੱਚ ਹਨ, ਤੇ ਤੂੰ ਦਸਵਾਂ ਹੈ ਅਤੇ ਤੂੰ ਜੋ ਦੋ (2) ਦੀ ਤਰਫ ਨਿਸਬਤ ਕਰਨ ਵਾਲਾਂ ਹੈ,ਉਹ ਦੋਵੇਂ ਜੰਨਤ ਵਿਚ ਹਨ ਅਤੇ ਤੇ ਤੂੰ ਤੀਜਾ ਵੀ ਜੰਨਤ ਵਿਚ ਹੈਂ।

ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ:1270 (3134)), ਮੁਸਨਦ ਅਹਿਮਦ (20241)

ਹਜ਼ਰਤ ਅਬੂ-ਮੂਸਾ ਅਸ਼ਅਰੀ (ਰਜ਼ੀ:) ਤੋਂ ਰਿਵਾਇਤ ਹੈ ਕਿ ਰਸੂਲ ਨੇ ਫ਼ਰਮਾਇਆ ਕਿ ਮੇਰੀ ਉੱਮਤ ਜਹਾਲੀਅਤ ਦੇ ਚਾਰ ਕੰਮ ਨਹੀਂ ਛੱਡੇਗੀ।
(1) ਵੰਸ਼ (ਹਸਬ-ਨਸਬ, ਖਾਨਦਾਨ) ‘ਤੇ ਮਾਣ ਕਰਨਾ।
(2) ਦੂਜਿਆਂ ਦੇ ਖਾਨਦਾਨ (ਵੰਸ਼) ਵਿੱਚ ਐਬ ਜੋਈ ਕੱਢਣਾ ‘ਤੇ ਤਾਅਨਾ ਮਾਰਨਾ।
(3) ਤਾਰਿਆਂ ਦੇ ਅਸਰ ਨਾਲ ਮੀਂਹ ਬਰਸਣ ਦਾ ਅਕੀਦਾ ਰੱਖਣਾ। ਅਤੇ
(4) ਨੌਹਾ ਕਰਨਾ ਭਾਵ ਕਿਸੇ ਦੇ ਮਰਨ ਤੇ ਉੱਚੀ ਉੱਚੀ ਚੀਖ ਕੇ ਰੋਣਾ-ਪਿੱਟਣਾ।
ਫੇਰ ਫ਼ਰਮਾਇਆ, ਜਿਹੜੀ ਔਰਤ ਨੌਹਾ ਕਰੇ ਅਤੇ ਮੌਤ ਤੋਂ ਪਹਿਲਾਂ ਤੌਬਾ ਨਾ ਕਰੇ ਕਿਆਮਤ ਦੇ ਦਿਨ ਉਸ ਨੂੰ ਤਾਰਕੋਲ ਦਾ ਅਤੇ ਖ਼ਜਲੀ (ਖਾਜ) ਕਰਨ ਵਾਲੀ ਕੁੜਤੀ ਪਹਿਣਾਈ ਜਾਵੇਗੀ।
ਮੁਸਲਿਮ 934

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਦੱਸਦੇ ਹਨ ਕਿ ਨਬੀ (ﷺ) ਨੇ
ਫ਼ਰਮਾਇਆ, ਹਲਾਕ ਹੋਵੇ ਉਹ ਵਿਅਕਤੀ ਜਿਹੜਾ ਧੰਨ, ਦੌਲਤ ਅਤੇ ਕੱਪੜੇ ਲੱਤੇ ਦਾ ਗ਼ੁਲਾਮ ਹੈ। ਜੇਕਰ ਉਸ ਨੂੰ ਦਿੱਤਾ ਜਾਵੇ ਤਾਂ ਖੁਸ਼ ਰਹਿੰਦਾ ਹੈ ਜੇਕਰ ਨਾ ਦਿੱਤਾ ਜਾਵੇ ਤਾਂ ਨਾਰਾਜ਼ ਹੋ ਜਾਂਦਾ ਹੈ, ਇਹ ਹਲਾਕ,ਬਰਬਾਦ ਹੋਵੇ ਅਤੇ ਜੇ ਉਹ ਠੋਕਰ ਖਾਵੇ ਜਾਂ ਉਸ ਨੂੰ ਕੋਈ ਕੰਡਾ ਲੱਗੇ ਤਾਂ ਉਸ ਨੂੰ ਕੋਈ ਨਾ ਕੱਢੇ
ਸਹੀ ਬੁਖ਼ਾਰੀ 2887, 6435

ਅਬੂ ਹੁਰੈਰਾ ਨੇ ਬਿਆਨ ਕੀਤਾ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: ਕਿਆਮਤ ਦੇ ਦਿਨ, ਦੋ ਅੱਖਾਂ ਅਤੇ ਦੋ ਕੰਨਾਂ, ਅਤੇ ਇੱਕ ਬੋਲਣ ਵਾਲੀ ਜੀਭ ਨਾਲ ਇੱਕ ਗਰਦਨ ਜਹੰਨਮ ਵਿੱਚੋਂ ਬਾਹਰ ਆਵੇਗੀ, ਅਤੇ ਆਖੇਗੀ, ਮੈਨੂੰ ਤਿੰਨ ਆਦਮੀਆਂ ਉੱਤੇ ਨਿਯੁਕਤ ਕੀਤਾ ਗਿਆ ਹੈ, ਹਰ ਜ਼ਿੱਦੀ (ਘਮੰਡੀ) ਜ਼ੁਲਮ ਕਰਨ ਵਾਲੇ, ਅੱਲ੍ਹਾ ਤੋਂ ਇਲਾਵਾ ਕਿਸੇ ਹੋਰ (ਮਾਅਬੂਦ) ਇਲਾਹ ਤੋਂ ਦੁਆ (ਮੰਗਣ,ਪੁਕਾਰਨ) ਵਾਲੇ, ਅਤੇ ਹਰ ਮੁਸੱਵਿਰ (ਤਸਵੀਰ,ਮੂਰਤ ਬਣਾਉਣ) ਵਾਲੇ ਲਈ।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 512 (467)), ਤਿਰਮਿਜ਼ੀ 2574 ਹਸਨ

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਅੱਲਾਹ ਤਾਅਲਾ ਦੇ ਨੇੜੇ ਸਭ ਤੋਂ ਵੱਧ ਘਟੀਆ (ਹਕੀਰ,ਤੁੱਛ) ਉਹ ਵਿਅਕਤੀ ਹੈ ਜਿਹੜਾ ਆਪਣੇ ਆਪ ਨੂੰ ਸ਼ਹਿਨਸ਼ਾਹ (ਬਾਦਸ਼ਾਹਾਂ ਦਾ ਬਾਦਸ਼ਾਹ) ਕਹਿਲਾਉਂਦਾ ਹੈ। ਦਰ ਹਕੀਕਤ ਅੱਲਾਹ ਤੋਂ ਛੁੱਟ ਕੋਈ ਸ਼ਹਿਨਸ਼ਾਹ (ਬਾਦਸ਼ਾਹਾਂ ਦਾ ਬਾਦਸ਼ਾਹ) ਨਹੀਂ। ਸੁਫਿਆਨ ਸੌਰੀ (ਰਹਿ:) ਨੇ (ਬਾਦਸ਼ਾਹਾਂ ਦਾ ਬਾਦਸ਼ਾਹ) ਦਾ ਤਰਜੁਮਾ “ਸ਼ਾਂਹਾਂ ਦਾ ਸ਼ਾਹ” ਮਤਲਬ “ਸ਼ਹਿਨਸ਼ਾਹ” ਕੀਤਾ ਹੈ।
ਸਹੀ ਬੁਖ਼ਾਰੀ 6206,6205 ,ਸਹੀ ਮੁਸਲਿਮ 2143

ਇੱਕ ਹੋਰ ਹਦੀਸ ਵਿੱਚ ਹੈ ਕਿ ਕਿਆਮਤ ਦਿਹਾੜੇ ਅੱਲਾਹ ਦੇ ਨਜਦੀਕ ਸਭ ਤੋਂ ਵੱਧ ਮਗਜ਼ੂਬ (ਜਿਸਤੇ ਅੱਲ੍ਹਾ ਦਾ ਗਜਬ ਹੋਵੇ) ਅਤੇ ਬੜਾ ਖਬੀਸ (ਬਹੁਤ ਹੀ ਬੁਰਾ ਅਤੇ ਭੈੜਾ) ਇਨਸਾਨ ਉਹ ਹੋਵੇਗਾ (ਜੋ ਆਪਣੇ ਆਪ ਨੂੰ ਸ਼ਹਿਨਸ਼ਾਹ ਕਹਿਲਾਉਂਦਾ ਹੈ)।
ਸਹੀ ਮੁਸਲਿਮ 2143

## 2. ਅੱਲ੍ਹਾ ਤਾਅਲਾ ਦੀ ਨਾ ਸ਼ੁਕਰੀ

(ਐ ਇਮਾਨ ਵਾਲੋ) ਅਤੇ ਅੱਲ੍ਹਾ ਦੇ ਸ਼ੁਕਰਗੁਜ਼ਾਰ ਹੋ ਜਾਵੋ ਜੇਕਰ ਤੁਸੀਂ [ਸੱਚਮੁੱਚ] ਉਸ ਦੀ ਇਬਾਦਤ ਕਰਦੇ ਹੋ।
2:172

ਇਸ ਲਈ ਮੈਨੂੰ ਯਾਦ ਕਰੋ; ਮੈਂ ਤੈਨੂੰ ਯਾਦ ਕਰਾਂਗਾ। ਅਤੇ ਮੇਰੇ ਲਈ ਸ਼ੁਕਰਗੁਜ਼ਾਰ ਰਹੋ ਅਤੇ ਮੈਨੂੰ ਇਨਕਾਰ ਨਾ ਕਰੋ.

ਇਸ ਲਈ ਮੈਨੂੰ (ਨਮਾਜ਼, ਜਿਕਰ, ਵਡਿਆਈ ਆਦਿ ਦੁਆਰਾ) ਯਾਦ ਕਰੋ। ਮੈਂ ਤੁਹਾਨੂੰ ਯਾਦ ਕਰਾਂਗਾ, ਅਤੇ (ਤੁਹਾਡੇ ਉੱਤੇ ਮੇਰੇ ਅਣਗਿਣਤ ਉਪਕਾਰਾਂ ਲਈ) ਸ਼ੁਕਰਗੁਜ਼ਾਰ ਹੋ ਜਾਵੋ ਅਤੇ ਕਦੇ ਵੀ ਮੇਰੇ ਇਨਕਾਰੀ-ਨਾਸ਼ੁਕਰੇ ਨਾ ਬਣੋ (ਨਾਸ਼ੁਕਰੇ ਬਣਕੇ ਕੁਫ਼ਰ ਨਾ ਕਰੋ)।
2:152

(ਹੇ ਮੁਹੰਮਦ) ਕਹੋ, "ਇਹ ਅੱਲ੍ਹਾ ਹੈ ਜੋ ਤੁਹਾਨੂੰ ਇਸ ਤੋਂ ਅਤੇ ਹੋਰ ਸਾਰੇ ਦੁੱਖਾਂ (ਉਦਾਸੀਨਤਾਂਵਾਂ Depression), (ਬਹੁਤ ਜ਼ਿਆਦਾ ਚਿੰਤਾ, ਦਰਦ, ਤਕਲੀਫ਼, ਮੁਸੀਬਤਾਂ ਅਤੇ ਪਰੇਸ਼ਾਨੀਆਂ) ਤੋਂ ਬਚਾਉਂਦਾ ਹੈ, ਤੁਸੀਂ [ਫਿਰ ਵੀ] ਉਸ ਨਾਲ ਸ਼ਿਰਕ ਕਰਦੇ ਹੋ।
6:64
ਫਿਰ ਜਦੋਂ ਉਹ ਤੁਹਾਡੇ ਤੋਂ (ਕਿਸੇ) ਬਿਪਤਾ-ਨੁਕਸਾਨ ਨੂੰ ਦੂਰ ਕਰ ਦਿੰਦਾ ਹੈ, ਵੇਖੋ! ਉਸੇ ਵੇਲੇ ਤੁਹਾਡੇ ਵਿੱਚੋਂ ਇੱਕ ਧਿਰ ਹੋਰਾਂ ਨੂੰ ਆਪਣੇ ਰੱਬ ਨਾਲ ਸ਼ਰੀਕ ਕਰ ਲੈਂਦੀ ਹੈ
16:54

ਹਜ਼ਰਤ ਅਬੂ ਹੁਰੈਰਾ (ਰਜ਼ੀ:) ਤੋਂ ਰਿਵਾਇਤ ਹੈ ਕਿ ਉਹਨਾ ਨੇ ਨਬੀ (ﷺ) ਨੂੰ ਫ਼ਰਮਾਉਂਦੇ ਸੁਣਿਆ ਕਿ ਬਨੀ ਇਸਰਈਲ ਵਿੱਚ ਤਿੰਨ ਆਦਮੀ ਸਨ ,
ਇੱਕ ਕੋੜੀ
ਇੱਕ ਗੰਜਾ ਅਤੇ
ਇੱਕ ਅੰਨਾ
ਅੱਲਾਹ ਤਾਅਲਾ ਨੇ ਉਹਨਾ ਦੀ ਅਜ਼ਮਾਇਸ਼ ਕਰਨੀ ਚਾਹੀ ਅਤੇ ਉਹਨਾ ਵੱਲ ਇੱਕ ਫ਼ਰਿਸ਼ਤਾ ਭੇਜਿਆ।

1. ਉਹ ਫਰਿਸ਼ਤਾ ਕੋੜ੍ਹੀ ਕੋਲ ਆਇਆ ਅਤੇ ਬੋਲਿਆ, ਤੈਨੂੰ ਸਭ ਤੋਂ ਜ਼ਿਆਦਾ ਕੀ ਪਸੰਦ ਹੈ? ਉਸ ਨੇ ਕਿਹਾ ਕਿ ਸੋਹਣਾ ਰੰਗ ਰੂਪ ਅਤੇ ਚੰਗੀ ਖਲੜ੍ਹੀ ਅਤੇ ਮੈਥੋਂ ਇਹ ਬੀਮਾਰੀ ਦੂਰ ਹੋ ਜਾਵੇ ਜਿਸ ਕਾਰਨ ਲੋਕੀ ਮੈਥੋਂ ਨਫ਼ਰਤ ਕਰਦੇ ਹਨ। ਉਸ ਉੱਤੇ ਫਰਿਸ਼ਤੇ ਨੇ ਹੱਥ ਫੇਰਿਆ ਅਤੇ ਉਸ ਦੀ ਬੀਮਾਰੀ ਦੂਰ ਹੋ ਗਈ। ਉਸ ਨੂੰ ਸੋਹਣਾ ਰੰਗ ਅਤੇ ਵਧੀਆ ਖਲੜ੍ਹੀ ਬਖ਼ਸ਼ ਦਿੱਤੀ ਗਈ। ਫ਼ਰਿਸ਼ਤੇ ਨੇ ਫੇਰ ਪੁੱਛਿਆ ਕਿ ਤੈਨੂੰ ਕਿਹੜਾ ਮਾਲ ਜ਼ਿਆਦਾ ਪਸੰਦ ਹੈ? ਉਸਨੇ ਆਖਿਆ ਕਿ ਊਂਠ ਜਾਂ ਗਊ ਪਸੰਦ ਹੈ। (ਰਾਵੀ ਇਸਹਾਕ ਦਾ ਸ਼ੱਕ ਹੈ) ,ਅਤੇ ਉਸ ਨੂੰ ਗਰਭਵਤੀ ਊਂਠਣੀ ਦਿੱਤੀ ਗਈ ਅਤੇ ਫਰਿਸ਼ਤੇ ਨੇ ਕਿਹਾ ਕਿ ਅੱਲਾਹ ਤੈਨੂੰ ਇਸ ਵਿੱਚ ਬਰਕਤ ਦੇਵੇ। ਫੇਰ

2. ਉਹ ਫਰਿਸ਼ਤਾ ਗੰਜੇ ਕੋਲ ਆਇਆ ਅਤੇ ਪੁੱਛਿਆ ਕਿ ਤੈਨੂੰ ਕਿਹੜੀ ਚੀਜ਼ ਪਸੰਦ ਹੈ। ਉਹ ਬੋਲਿਆ ਸੋਹਣੇ ਵਾਲ ਅਤੇ ਮੈਥੋਂ ਇਹ ਬੀਮਾਰੀ ਦੂਰ ਹੋ ਜਾਵੇ ਜਿਸ ਕਾਰਨ ਲੋਕ ਮੈਥੋਂ ਨਫਰਤ ਕਰਦੇ ਹਨ। ਫਰਿਸ਼ਤੇ ਨੇ ਹੱਥ ਫੇਰਿਆ ਅਤੇ ਉਸ ਦੀ ਬੀਮਾਰੀ ਦੂਰ ਹੋ ਗਈ, ਉਸ ਨੂੰ ਸੋਹਣੇ ਵਾਲ ਬਖ਼ਸ਼ ਦਿੱਤੇ। ਫੇਰ ਪੁੱਛਿਆ ਕਿ ਤੈਨੂੰ ਕਿਹੜਾ ਮਾਲ ਜ਼ਿਆਦਾ ਪਸੰਦ ਹੈ? ਉਸਨੇ ਆਖਿਆ ਊਂਠ ਜਾਂ ਗਊ ਪਸੰਦ ਹੈ। ਅਤੇ ਉਸ ਨੂੰ ਗਰਭਵਤੀ ਗਊ ਦਿੱਤੀ ਗਈ ਅਤੇ ਫਰਿਸ਼ਤੇ ਨੇ ਕਿਹਾ ਕਿ ਅੱਲਾਹ ਤੈਨੂੰ ਇਸ ਵਿੱਚ ਬਰਕਤ ਦੇਵੇ। ਉਸ ਮਗਰੋਂ

3. ਉਹ ਫਰਿਸ਼ਤਾ ਅੰਨੇ ਕੋਲ ਆਇਆ ਅਤੇ ਉਸ ਨੂੰ ਪੁੱਛਿਆ ਕਿ ਤੈਨੂੰ ਕਿਹੜੀ ਚੀਜ਼ ਸਭ ਤੋਂ ਵੱਧ ਪਸੰਦ ਹੈ? ਉਸ ਨੇ ਕਿਹਾ ਅੱਲਾਹ ਤਾਅਲਾ ਮੈਨੂੰ ਸੁਜਾਖਾ ਕਰ ਦੇਵੇ ਤਾਂ ਜੋ

ਮੈਂ ਲੋਕਾਂ ਨੂੰ ਵੇਖ ਸਕਾਂ। ਉਸ ਦੀਆਂ ਅੱਖਾਂ ਉੱਤੇ ਹੱਥ ਫੇਰਿਆ। ਅੱਲਾਹ ਤਾਅਲਾ ਨੇ ਉਸ ਦੀਆਂ ਅੱਖਾਂ ਦੀ ਰੋਸ਼ਨੀ ਵਾਪਿਸ ਕਰ ਦਿੱਤੀ।
ਫੇਰ ਪੁੱਛਿਆ ਕਿ ਤੈਨੂੰ ਕਿਹੜਾ ਮਾਲ ਜ਼ਿਆਦਾ ਪਸੰਦ ਹੈ? ਬੋਲਿਆ ਕਿ ਮੈਨੂੰ ਬੱਕਰੀ ਪਸੰਦ ਹੈ। ਉਸ ਨੂੰ ਗਰਭਵਤੀ ਬੱਕਰੀ ਦੇ ਦਿੱਤੀ ਗਈ।
ਕੁੱਝ ਸਮੇਂ ਮਗਰੋਂ ਉਹਨਾ ਸਭ ਜਾਨਵਰਾਂ ਨੇ ਬਹੁਤ ਬੱਚੇ ਦਿੱਤੇ ਕਿ ਉਹਨਾਂ ਵਿੱਚੋਂ ਇੱਕ ਦਾ ਮੈਦਾਨ ਊਂਠਾਂ ਨਾਲ, ਇੱਕ ਦਾ ਮੈਦਾਨ ਗਊਆਂ ਨਾਲ ਅਤੇ ਇੱਕ ਦਾ ਮੈਦਾਨ ਬੱਕਰੀਆਂ ਨਾਲ ਭਰ ਗਿਆ, ਫੇਰ

1.ਉਹੀਓ ਫ਼ਰਿਸ਼ਤਾ ਕੋੜ੍ਹੀ ਕੋਲ ਉਸ ਦੀ ਪਹਿਲੀ ਸ਼ਕਲ ਵਿੱਚ ਆਇਆ ਅਤੇ ਕਿਹਾ ਕਿ ਮੈਂ ਇੱਕ ਮਿਸਕੀਨ-ਗਰੀਬ ਵਿਅਕਤੀ ਹਾਂ, ਮੇਰੀ ਸਾਰੀ ਸਫ਼ਰ ਸਮੱਗਰੀ ਖ਼ਤਮ ਹੋ ਚੁੱਕੀ ਹੈ, ਅੱਜ ਮੈਂ ਆਪਣੇ ਦੇਸ਼ ਅੱਲਾਹ ਦੀ ਮਦਦ ਜਾਂ ਫਿਰ ਤੇਰੇ ਸਾਥ ਤੋਂ ਬਿਨਾਂ ਨਹੀਂ ਪਹੁੰਚ ਸਕਦਾ, ਜਿਸ ਅੱਲ੍ਹਾ ਨੇ ਤੈਨੂੰ ਖ਼ੂਬਸੂਰਤ ਰੰਗ, ਖਲੜ੍ਹੀ ਅਤੇ ਇਸ ਕਦਰ ਬਹੁਤ ਜਿਆਦਾ ਮਾਲ ਦਿੱਤਾ ਹੈ, ਉਸਦੇ ਨਾਮ ਤੇ ਇੱਕ ਊਂਠ ਮੰਗਦਾ ਹਾਂ। ਜਿਸ ਉੱਤੇ ਬੈਠ ਕੇ ਮੈਂ ਆਪਣੇ ਦੇਸ਼ ਪਹੁੰਚ ਸਕਾਂ।  ਉਸ ਨੇ ਕਿਹਾ ਕਿ ਮੇਰੀਆਂ ਤਾਂ ਆਪਣੀਆਂ ਹੀ ਬਹੁਤ ਲੋੜਾਂ ਹਨ।(ਇਸ ਲਈ ਮੈਂ ਤੈਨੂੰ ਊਂਠ ਨਹੀਂ ਦੇ ਸਕਦਾ), ਉਹ (ਫ਼ਰਿਸ਼ਤਾ) ਬੋਲਿਆ ਮੈਂ ਤੈਨੂੰ ਪਹਿਚਾਣਦਾ ਹਾਂ ਕੀ ਤੂੰ ਕੋੜ੍ਹੀ ਨਹੀਂ ਸੀ? ਲੋਕੀ ਤੈਥੋਂ ਨਫ਼ਰਤ ਕਰਦੇ ਸਨ, ਅਤੇ ਤੂੰ ਬਹੁਤ ਹੀ ਗਰੀਬ ਸੀ, ਫੇਰ ਅੱਲਾਹ ਤਾਅਲਾ  ਨੇ ਤੈਨੂੰ ਮਾਲ ਬਖ਼ਸ਼ਿਆ। ਤਾਂ ਉਹ ਕਹਿਣਾ ਲੱਗਾ ਕਿ ਇਹ ਮਾਲ ਤਾਂ ਮੈਨੂੰ ਆਪਣੇ ਬਾਪ-ਦਾਦਿਆਂ ਦੀ ਵਿਰਾਸਤ ਵਿੱਚੋਂ ਮਿਲਿਆ ਹੈ। ਉਸ (ਫ਼ਰਿਸ਼ਤੇ) ਨੇ ਕਿਹਾ ਕਿ ਜੇਕਰ ਤੂੰ ਝੂਠਾ ਹੈ ਤਾਂ ਅੱਲਾਹ ਤਾਅਲਾ ਤੈਨੂੰ ਮੁੜ ਐਵੇਂ ਹੀ ਕਰ ਦੇਵੇ ਜਿਵੇਂ ਤੂੰ ਪਹਿਲਾਂ ਸੀ।

2. ਫੇਰ ਉਹ (ਫ਼ਰਿਸ਼ਤਾ) ਗੰਜੇ ਕੋਲ ਉਸੇ ਪਹਿਲੀ ਸ਼ਕਲ ਵਿੱਚ ਆਇਆ। ਉਸ ਨੂੰ ਵੀ ਉਹੀਓ ਕੁੱਝ ਕਿਹਾ ਜੋ ਪਹਿਲੇ ਨੂੰ ਕਿਹਾ ਸੀ। ਅਤੇ ਉਸ ਨੇ ਵੀ ਉਹੀਓ ਜਵਾਬ ਦਿੱਤਾ ਜੋ ਕੋੜ੍ਹੀ ਨੇ ਦਿੱਤਾ ਸੀ। ਤਾਂ ਉਹ (ਫ਼ਰਿਸ਼ਤਾ) ਬੋਲਿਆ ਕਿ ਜੇਕਰ ਤੂੰ ਝੂਠ ਬੋਲਦਾ ਹੈ ਤਾਂ ਅੱਲਾਹ ਤਾਅਲਾ ਤੈਨੂੰ ਮੁੜ ਪਹਿਲਾਂ ਵਾਂਗ ਕਰ ਦੇਵੇ।

3. ਫੇਰ ਉਹ (ਫ਼ਰਿਸ਼ਤਾ) ਅੰਨੇ ਕੋਲ ਉਸੇ ਸ਼ਕਲ ਵਿੱਚ ਆਇਆ ਅਤੇ ਕਿਹਾ ਕਿ ਮੈਂ ਮਿਸਕੀਨ ਤੇ ਮੁਸਾਫ਼ਿਰ ਹਾਂ ਮੇਰਾ ਸਾਰਾ ਸਾਮਾਨ ਖ਼ਤਮ ਹੋ ਚੁੱਕਾ ਹੈ। ਅੱਜ ਮੈਂ ਅੱਲਾਹ ਤਾਅਲਾ ਦੀ ਮਦਦ ਜਾਂ ਫਿਰ ਤੇਰੇ ਸਾਥ ਤੋਂ ਬਿਨਾਂ ਆਪਣੇ ਦੇਸ਼ ਨਹੀਂ ਜਾ ਸਕਦਾ। ਮੈਂ ਤੈਥੋਂ ਉਸ ਅੱਲ੍ਹਾ ਦੇ ਨਾਮ ਤੋਂ, ਜਿਸ ਨੇ ਤੈਨੂੰ ਸੁਜਾਖਾ ਕੀਤਾ ਹੈ, ਇੱਕ ਬੱਕਰੀ ਦਾ ਸਵਾਲ ਕਰਦਾ ਹਾਂ, ਤਾਂ ਕਿ ਆਪਣਾ ਸਫ਼ਰ ਮੁਕੱਮਲ ਕਰ ਸਕਾਂ ,ਤਾਂ ਉਸ ਨੇ ਕਿਹਾ ਕਿ ਮੈਂ ਅੰਨਾ ਸੀ ਅੱਲਾਹ ਨੇ ਮੈਨੂੰ ਰੋਸ਼ਨੀ ਬਖ਼ਸ਼ੀ। ਜੋ ਤੂੰ ਚਾਹੁੰਦਾ ਹੈਂ ਲੈ ਲੈ ਅਤੇ ਜੋ ਚਾਹੁੰਦਾ ਹੈਂ ਛੱਡ ਦੇ। ਜੋ ਤੂੰ ਅੱਲਾਹ ਦੇ ਨਾਂ ਤੋਂ ਲਵੇਂਗਾ ਲੈ ਲੈ,ਮੈਂ ਤੈਨੂੰ ਕੁੱਝ ਨਹੀਂ ਕਹਾਂਗਾ। ਤਾਂ ਉਹ (ਫ਼ਰਿਸ਼ਤਾ) ਬੋਲਿਆ ਕਿ ਤੂੰ ਆਪਣਾ ਮਾਲ ਆਪਣੇ ਕੋਲ ਰੱਖ, ਇਹ ਤਾਂ ਤੁਹਾਡੀ ਅਜ਼ਮਾਇਸ਼ ਹੋਈ ਹੈ ਅਤੇ ਅੱਲਾਹ ਤੈਥੋਂ ਰਾਜੀ ਹੋਇਆ ਹੈ ਅਤੇ ਤੇਰੇ ਦੋਵਾਂ ਸਾਥੀਆਂ ਤੋਂ ਨਾਰਾਜ਼ ਹੋਇਆ ਹੈ।
(ਸਹੀ ਬੁਖ਼ਾਰੀ 3464, ਸਹੀ ਮੁਸਲਿਮ 2964)

## ਕਬਰ ਪਰਸਤੀ ਅਤੇ ਸ਼ਿਰਕ

### 1. ਕੋਈ ਇਨਸਾਨ ਕਬਰ ਤੇ ਜਾ ਕੇ ਕਿਸ ਤਰ੍ਹਾਂ ਸ਼ਿਰਕ ਕਰਦਾ ਹੈ

ਤਾਂ ਇਸ ਮਾਮਲੇ ਨੂੰ ਕਈ ਅਲੱਗ-ਅਲੱਗ ਦ੍ਰਿਸ਼ਟੀਕੋਣਾਂ ਤੋਂ ਦੇਖਦੇ ਹਾਂ

1. ਇਹ ਇਨਸਾਨ ਉਸ ਕਬਰ ਵਿੱਚ ਪਏ ਮੁਰਦਾ ਦੀ ਮੁਹੱਬਤ ਵਿੱਚ ਆ ਕੇ ਬਹੁਤ ਜਿਆਦਾ ਇਕਰਾਮ, ਤਾਜੀਮ, ਕਰਦਾ ਹੈ। (ਇਹ ਸਮਝਦਾ ਹੈ ਕਿ ਇਹ ਮੁਰਦਾ ਹਰ ਵਕਤ ਮੇਰੇ ਹਾਲਾਤ ਤੋਂ ਜਾਣੂ ਹੈ, ਇਸ ਲਈ ਉਸਦੀ ਕਬਰ ਤੇ ਜਾ ਕੇ ਉਸ ਪ੍ਰਤੀ ਸ਼ਰਧਾ, ਇੱਜਤ ਅਤੇ ਇਕਰਾਮ ਦਰਸਾਉਂਦਾ ਹੈ)

2. ਇਹ ਇਨਸਾਨ ਉਸ ਮੁਰਦੇ ਦਾ ਇਸ ਤਰ੍ਹਾਂ ਖੌਫ਼ ਰੱਖਦਾ ਹੈ, ਕਿ ਇਹ ਮੇਰਾ ਕੋਈ ਨੁਕਸਾਨ ਨਾ ਕਰ ਦੇਵੇ

3. ਇਹ ਇਨਸਾਨ ਉਸ ਮੁਰਦੇ ਤੋਂ ਕਿਸੇ ਵੀ ਪ੍ਰਕਾਰ ਦੇ ਨਫ਼ੇ ਦੀ ਉਮੀਦ ਰੱਖਦਾ ਹੈ, ਉਸਤੇ ਹੀ ਭਰੋਸਾ ਰੱਖਦਾ ਹੈ।

ਹਾਲਾਂਕਿ ਅਸੀਂ ਪੜ੍ਹ ਚੁੱਕੇ ਹਾਂ ਕਿ ਇਸ ਤਰ੍ਹਾਂ ਦੀ ਮੁਹੱਬਤ, ਖੌਫ਼, ਅਤੇ ਉਮੀਦ ਇੱਕ ਇਬਾਦਤ ਹੈ, ਅਤੇ ਇਹ ਸਿਰਫ਼ ਅੱਲ੍ਹਾ ਦਾ ਹੀ ਹੱਕ ਹੈ।

4. ਇਹ ਇਨਸਾਨ ਉਸ ਕਬਰ ਵਾਲੇ ਦਾ ਨਾਮ ਲੈ ਕੇ ਉਸ ਅੱਗੇ ਦੁਆ ਕਰਦਾ ਹੋਇਆ ਆਖਦਾ ਹੈ ਕਿ ਐ ਫਲਾਂ ਮੇਰੀ ਮਦਦ ਕਰ, ਮੇਰੀ ਲੋੜ ਪੂਰੀ ਕਰ ਜਾਂ ਮੇਰੀ ਬਿਮਾਰੀ ਦੂਰ ਕਰ, ਜਾਂ ਮੈਨੂੰ ਔਲਾਦ ਦੇ ਵਗੈਰਾ-ਵਗੈਰਾ।
ਤਾਂ ਇਸ ਬਾਰੇ ਵੀ ਤੁਸੀਂ ਪੜ੍ਹ ਚੁੱਕੇ ਹੋ ਕਿ ਦੁਆ ਇੱਕ ਇਬਾਦਤ ਹੈ, ਅਤੇ ਇਬਾਦਤ ਸਿਰਫ਼ ਅੱਲ੍ਹਾ ਦਾ ਹੱਕ ਹੈ। (ਜਿਸਨੂੰ ਇਹ ਪੁਕਾਰ ਰਿਹਾ ਹੈ, ਫਿਰ ਭਾਂਵੇ ਓਹ ਕੋਈ ਅੱਲ੍ਹਾ ਦਾ ਨਬੀ (ﷺ) ਹੋਵੇ, ਜਾਂ ਕੋਈ ਨੇਕ ਇਨਸਾਨ ਹੋਵੇ, ਜਾਂ ਮੱਖਲੂਕ ਵਿੱਚੋਂ ਕੋਈ ਵੀ ਹੋਵੇ)

ਅਤੇ ਇਹ ਵੀ ਪੜ੍ਹ ਚੁੱਕੇ ਹਾਂ ਕਿ ਮੁਰਦਾ ਸਾਡੀ ਸੁਣ ਹੀ ਨਹੀਂ ਸਕਦਾ, ਅਗਰ ਸੁਣ ਵੀ ਲਵੇ ਤਾਂ ਉਹ ਇਸ ਗੱਲ ਲਈ ਕਾਦਿਰ ਨਹੀਂ ਕਿ ਉਸਨੂੰ ਪੂਰੀ ਕਰ ਸਕੇ।
ਦੂਜਾ ਇਹ ਇਨਸਾਨ ਉਸ ਮੁਰਦੇ ਨੂੰ ਉਹਨਾਂ ਸਿਫ਼ਾਤ (ਗੁਣਾਂ) ਵਾਲਾ ਸਮਝਦਾ ਹੈ ਜੋ ਸਿਰਫ਼ ਅਤੇ ਸਿਰਫ਼ ਅੱਲ੍ਹਾ ਤਾਅਲਾ ਲਈ ਖਾਸ ਹਨ
ਜਿਵੇਂ ਕਿ ਅਲ ਕਾਦਿਰ, ਅਲ ਅਲੀਮ, ਅਸ ਸਮੀ, ਅਲ ਬਸੀਰ, ਅਰ ਰੱਜਾਕ (ਹਰ ਚੀਜ ਤੇ ਕੁਦਰਤ ਰੱਖਣ ਵਾਲਾ, ਹਰ ਚੀਜ ਦਾ ਇਲਮ ਰੱਖਣ ਵਾਲਾ, ਹਰ ਵਕਤ ਹਰ ਚੀਜ ਨੂੰ ਸੁਣਨ, ਦੇਖਣ ਅਤੇ ਉਸਦੀਆਂ ਹਰ ਲੋੜਾਂ ਨੂੰ ਪੂਰਾ ਕਰਨ ਵਾਲਾ ਆਦਿ)

5. ਇਹ ਇਨਸਾਨ ਉਸ ਕਬਰ ਵਾਲੇ ਦੀ ਕਬਰ ਦੇ ਜਾਂਦਾ ਹੈ, ਅਤੇ ਉਸਨੂੰ ਆਖਦਾ ਹੈ ਕਿ ਮੇਰੀ ਫਰਿਆਦ ਤੇਰੇ ਅੱਗੇ, ਤੇਰੀ ਫਰਿਆਦ ਅੱਲ੍ਹਾ ਅੱਗੇ।

6. ਇਹ ਇਨਸਾਨ ਉਸ ਕਬਰ ਵਾਲੇ ਦੀ ਕਬਰ ਦੇ ਜਾਂਦਾ ਹੈ,ਅਤੇ ਉਸਨੂੰ ਆਖਦਾ ਹੈ ਕਿ ਐ ਫਲਾਂ ਮੈਂ ਆਪਣੀ ਇਸ ਦੁਆ ਲਈ ਤੈਨੂੰ ਅੱਲ੍ਹਾ ਅੱਗੇ ਵਸੀਲਾ (ਸਾਧਨ) ਬਣਾਉਂਦਾ ਹਾਂ, ਤੂੰ ਮੇਰੇ ਲਈ ਅੱਲ੍ਹਾ ਅੱਗੇ ਇਹ ਦੁਆ ਕਰ।

ਪਹਿਲੀ ਗੱਲ ਤਾਂ ਉਹੀ ਕਿ ਉਹ ਮੁਰਦਾ ਸੁਣ ਹੀ ਨਹੀਂ ਸਕਦਾ, ਅਤੇ ਦੂਜੀ ਗੱਲ ਅਗਰ ਉਹ ਸੁਣ ਵੀ ਲਵੇ, ਤਾਂ ਕੀ ਵਸੀਲੇ (ਸਾਧਨ) ਦਾ ਇਹ ਤਰੀਕਾ ਸਹੀ ਹੈ?
ਕੁਰਆਨ ਅਤੇ ਹਦੀਸ ਵਿੱਚ ਇਸ ਤਰ੍ਹਾਂ ਦੇ ਵਸੀਲੇ ਦਾ ਕੋਈ ਸਬੂਤ ਨਹੀਂ ਹੈ ਅਤੇ ਨਾ ਹੀ ਸਲਫ਼ ਏ ਸਾਲਿਹੀਨ (ਸਹਾਬਾ, ਤਾਬੀਈਨ) ਨੇ ਇਹ ਢੰਗ ਤਰੀਕਾ ਅਪਣਾਇਆ ਹੈ।

ਨਬੀ (ﷺ) ਦੀ ਵਫ਼ਾਤ ਤੋਂ ਬਾਅਦ ਕਿਸੇ ਵੀ ਸਹਾਬੀ ਦਾ ਉਹਨਾਂ ਦੀ ਕਬਰ ਤੇ ਜਾਕੇ ਇਸ ਤਰ੍ਹਾਂ ਕਰਨਾ ਸਾਬਿਤ ਨਹੀਂ, ਹਾਲਾਂਕਿ ਨਬੀ (ﷺ) ਦੀ ਵਫ਼ਾਤ ਤੋਂ ਬਾਅਦ ਸਹਾਬਾ ਨੂੰ ਕਾਫੀ ਪਰੇਸ਼ਾਨੀਆਂ ਦਾ ਸਾਹਮਣਾ ਕਰਨਾ ਪਿਆ,ਪਰ ਉਹਨਾਂ ਨੇ ਕਦੇ ਵੀ ਨਬੀ (ﷺ) ਦੀ ਕਬਰ ਤੇ ਜਾ ਕੇ ਇਹਨਾਂ ਪਰੇਸ਼ਾਨੀਆਂ ਨੂੰ ਹੱਲ ਕਰਵਾਉਣ ਲਈ, ਇਹ ਨਹੀਂ ਕਿਹਾ ਕਿ ਅਸੀਂ ਤੁਹਾਨੂੰ ਅੱਲ੍ਹਾ ਅੱਗੇ ਸਾਧਨ ਬਣਾਉਂਦੇ ਹਾਂ, ਐ ਨਬੀ (ﷺ) ਸਾਡੇ ਲਈ ਅੱਲ੍ਹਾ ਅੱਗੇ ਦੁਆ ਕਰੋ।

ਤਾਂ ਅਸੀਂ ਇਹ ਤਰੀਕਾ ਕਿਥੋਂ ਕੱਢ ਲਿਆ
ਬਲਕਿ ਇਸਦੇ ਉਲਟ ਕਈ ਸਬੂਤ ਮਿਲਦੇ ਹਨ
ਜਿਵੇਂ ਕਿ ਇਹ ਹਦੀਸ
ਅਨਸ (ਰਜ) ਨੇ ਬਿਆਨ ਕੀਤਾ ਕਿ: ਜਦੋਂ ਵੀ ਸੋਕਾ ਪੈਂਦਾ ਸੀ, ਤਾਂ ਉਮਰ ਬਿਨ ਖੱਤਾਬ, ਅੱਬਾਸ ਬਿਨ ਅਬਦੁਲ ਮੁੱਤਲਿਬ ਰਾਹੀਂ ਅੱਲ੍ਹਾ ਤੋਂ ਬਾਰਿਸ਼ ਦੀ ਮੰਗ ਕਰਦੇ ਸਨ (ਮਤਲਬ ਉਹਨਾਂ ਨੂੰ ਅੱਲ੍ਹਾ ਅੱਗੇ ਦੁਆ ਕਰਨ ਲਈ ਕਹਿੰਦੇ ਸਨ), ਅਤੇ (ਖੁਦ ਦੁਆ ਵਿੱਚ ਇਹ) ਆਖਦੇ ਸਨ, "ਹੇ ਅੱਲ੍ਹਾ! (ਪਹਿਲਾਂ) ਅਸੀਂ ਆਪਣੇ ਨਬੀ (ﷺ) ਨੂੰ ਤੁਹਾਡੇ ਤੋਂ ਬਾਰਿਸ਼ ਮੰਗਣ ਲਈ ਬੇਨਤੀ ਕਰਦੇ ਸੀ, ਅਤੇ ਤੁਸੀਂ ਸਾਨੂੰ ਬਾਰਿਸ਼ ਅਦਾ ਕਰਦੇ ਸੀ। ਅਤੇ ਹੁਣ ਅਸੀਂ ਆਪਣੇ ਨਬੀ (ﷺ) ਦੇ ਚਾਚੇ ਨੂੰ ਬੇਨਤੀ ਕਰਦੇ ਹਾਂ ਕਿ ਉਹ ਤੁਹਾਡੇ ਤੋਂ, ਸਾਡੇ ਲਈ ਮੀਂਹ ਦੀ ਦੁਆ ਕਰਨ, ਇਸ ਲਈ ਸਾਨੂੰ ਮੀਂਹ ਦੇ ਦਿਓ, ਤਾਂ ਬਾਰਿਸ਼ ਹੋ ਜਾਂਦੀ।
ਬੁਖਾਰੀ 3710

7. ਇਹ ਇਨਸਾਨ ਉਸ ਕਬਰ ਵਾਲੇ ਦੀ ਕਬਰ ਦੇ ਜਾਂਦਾ ਹੈ, ਅਤੇ ਉੱਥੇ ਜਾ ਕਿ ਬਹੁਤ ਸਾਰੀਆਂ ਇਬਾਦਤਾਂ ਜਾਂ ਤਾਂ ਉਸ ਕਬਰ ਵਾਲੇ ਲਈ ਕਰਦਾ ਹੈ, ਜਾਂ ਅੱਲ੍ਹਾ ਲਈ ਜਾਂ ਅੱਲ੍ਹਾ ਦੇ ਨਾਮ ਤੇ ਕਰਦਾ ਹੈ, ਜਿਵੇਂ ਕਿ ਸਦਕਾ-ਖੈਰਾਤ, ਜਾਨਵਰ ਦੀ ਕੁਰਬਾਨੀ, ਆਦਿ
ਤਾਂ ਇਹ ਸਭ ਇਸ ਲਈ ਕਰਦਾ ਹੈ ਤਾਂ ਜੋ ਕਿ ਫੈਸਲੇ ਦੇ ਦਿਨ ਇਹ ਮੇਰੇ ਲਈ ਸਿਫ਼ਾਰਿਸ਼ ਕਰੇਗਾ ਅਤੇ ਮੈਂ ਇਸਦਾ ਪੱਲਾ ਫੜਕੇ ਜੰਨਤ ਵਿੱਚ ਚਲਿਆ ਜਾਵਾਂਗਾ।

ਤੁਸੀਂ ਇਹ ਵੀ ਪੜ੍ਹ ਚੁੱਕੇ ਹੋ ਕਿ ਕਬਰਾਂ ਨੂੰ ਸੱਜਦਾ ਗਾਹ ਜਾਂ ਇਬਾਦਤ ਗਾਹ ਨਹੀਂ ਬਣਾਇਆ ਜਾਂ ਸਕਦਾ, ਅਤੇ ਸਿਫ਼ਾਰਿਸ਼ ਦਾ ਇਹ ਢੰਗ ਵੀ ਸਹੀ ਨਹੀਂ।

ਅਤੇ ਇਹ ਵੀ ਧਿਆਨ ਯੋਗ ਗੱਲ ਹੈ ਕਿ ਮੱਕੇ ਦੇ ਉਹ ਲੋਕ ਜਿਹਨਾਂ ਨੂੰ ਅੱਲ੍ਹਾ ਅਤੇ ਉਸਦੇ ਰਸੂਲ ਨੇ ਕੁਰਆਨ ਅਤੇ ਹਦੀਸ ਵਿੱਚ ਸ਼ਿਰਕ ਕਰਨ ਵਾਲੇ ਆਖਿਆ ਤਾਂ ਉਹ ਵੀ ਇਸੇ ਤਰ੍ਹਾਂ ਦਾ ਹੀ ਸ਼ਿਰਕ ਕਰਦੇ ਸਨ।

ਉਹ ਅੱਲ੍ਹਾ ਦੇ ਰੱਬ ਹੋਣ ਵਿੱਚ ਯਕੀਨ ਰੱਖਦੇ ਸਨ, ਪਰ ਗੁਜਰੇ ਹੋਏ ਪਹਿਲਾਂ ਦੇ ਨਬੀ (ﷺ)ਆਂ, ਅਤੇ ਨੇਕ ਲੋਕਾਂ ਦੀਆਂ ਕਬਰਾਂ ਅਤੇ ਮੂਰਤੀਆਂ ਅੱਗੇ ਦੁਆਵਾਂ ਅਤੇ ਹੋਰ ਇਬਾਦਤਾਂ ਕਰਦੇ ਅਤੇ ਉਹਨਾਂ ਨੂੰ ਅੱਲ੍ਹਾ ਅੱਗੇ ਆਪਣੇ ਵਸੀਲੇ, ਅਤੇ ਸਿਫ਼ਾਰਸ਼ੀ ਸਮਝਦੇ। ਉਹ ਵੀ ਇਹੀ ਆਖਦੇ ਸਨ ਕੀ ਸਾਡੀ ਇਬਾਦਤ ਤਾਂ ਅੱਲ੍ਹਾ ਲਈ ਹੈ, ਇਹ ਤਾਂ ਅੱਲ੍ਹਾ ਅੱਗੇ ਸਾਡੇ ਵਸੀਲੇ ਅਤੇ ਸਫ਼ਾਰਿਸ਼ੀ ਹਨ।

ਦਰਅਸਲ, ਅੱਲ੍ਹਾ ਮਾਫ਼ ਨਹੀਂ ਕਰਦਾ ਹੈ ਕਿ ਉਸ ਨਾਲ ਸ਼ਿਰਕ ਕੀਤਾ ਜਾਵੇ,ਪਰ ਉਹ ਮਾਫ਼ ਕਰਦਾ ਹੈ ਜੋ ਇਸ ਤੋਂ ਘੱਟ ਹੈ (ਸਭ ਕਿਸਮ ਦੇ ਗੁਨਾਹ) ਜਿਸ ਲਈ ਉਹ ਚਾਹੁੰਦਾ ਹੈ, ਅਤੇ ਜਿਸ ਨੇ ਅੱਲ੍ਹਾ ਨਾਲ ਸ਼ਿਰਕ ਕੀਤਾ, ਉਸ ਨੇ ਸੱਚਮੁੱਚ ਬਹੁਤ ਵੱਡਾ ਪਾਪ ਘੜਿਆ ਹੈ।
4:48

ਸੱਚਮੁੱਚ! ਅੱਲ੍ਹਾ ਆਪਣੇ ਨਾਲ ਇਬਾਦਤ ਵਿੱਚ ਭਾਗੀਦਾਰ ਬਣਾਉਣ ਦਾ (ਗੁਨਾਹ) ਮਾਫ਼ ਨਹੀਂ ਕਰਦਾ, ਪਰ ਉਹ ਇਸ ਤੋਂ ਇਲਾਵਾ ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਮਾਫ਼ ਕਰਦਾ ਹੈ, ਅਤੇ ਜੋ ਕੋਈ ਵੀ ਅੱਲ੍ਹਾ ਨਾਲ ਇਬਾਦਤ ਵਿੱਚ ਭਾਗੀਦਾਰ ਬਣਾਉਂਦਾ ਹੈ, ਉਹ ਸੱਚਮੁੱਚ ਬਹੁਤ ਦੂਰ ਭਟਕ ਗਿਆ ਹੈ।
4:116

ਪਰ ਜੇ ਉਹ ਅੱਲ੍ਹਾ ਦੇ ਨਾਲ ਸ਼ਿਰਕ ਕਰਦੇ ਹਨ, ਤਾਂ ਜੋ ਕੁਝ ਅਮਲ ਉਹ ਕਰਦੇ ਸਨ, ਉਨ੍ਹਾਂ ਦਾ ਉਹਨਾਂ ਨੂੰ ਕੋਈ ਲਾਭ ਨਹੀਂ ਹੋਵੇਗਾ।
6:88

## 2. ਕਬਰ ਨੂੰ ਮਸਜਿਦ (ਇਬਾਦਤ ਗਾਹ) ਬਣਾਉਣਾ

ਉਰਵਾ ਨੇ ਬਿਆਨ ਕੀਤਾ:
ਆਇਸ਼ਾ (ਰਜਅ) ਨੇ ਫ਼ਰਮਾਇਆ, ਨਬੀ (ﷺ) ਨੇ ਆਪਣੀ (ਆਖਰੀ ਸਮੇਂ ਦੀ) ਬਿਮਾਰੀ (ਦੀ ਹਾਲਤ) ਵਿੱਚ ਫ਼ਰਮਾਇਆ, ਅੱਲ੍ਹਾ ਨੇ ਯਹੂਦੀਆਂ ਅਤੇ ਈਸਾਈਆਂ ਉੱਤੇ ਲਾਅਨਤ ਕੀਤੀ ਹੈ ਕਿਉਂਕਿ ਉਨ੍ਹਾਂ ਨੇ ਆਪਣੇ ਨਬੀ (ﷺ)ਆਂ ਦੀਆਂ ਕਬਰਾਂ ਨੂੰ

ਮਸਜਿਦ ਬਣਾ ਲਿਆ ਸੀ (ਇਬਾਦਤ ਕਰਨ ਦੇ ਸਥਾਨਾਂ ਵਜੋਂ ਲਿਆ ਸੀ)
(ਇਬਾਦਤ ਗਾਹ ਬਣਾ ਲਿਆ ਸੀ)।
ਆਇਸ਼ਾ (ਰਜਅ) ਨੇ ਅੱਗੇ ਫ਼ਰਮਾਇਆ , ਜੇ ਅਜਿਹਾ (ਖਤਰਾ) ਨਾ ਹੁੰਦਾ, ਤਾਂ ਨਬੀ (ﷺ) ਦੀ ਕਬਰ ਨੂੰ ਉਜਾਗਰ ਬਣਾਇਆ ਜਾਂਦਾ ਪਰ ਮੈਨੂੰ ਡਰ ਸੀ ਕਿ ਇਸ ਨੂੰ ਮਸਜਿਦ ਨਾ ਬਣਾ ਲਿਆ ਜਾਵੇ
(ਇਬਾਦਤ ਕਰਨ ਦੀ ਜਗ੍ਹਾ ਨਾ ਬਣਾ ਲਿਆ ਜਾਵੇ)
ਸਹੀ ਬੁਖਾਰੀ 1330

ਆਇਸ਼ਾ (ਰਜਅ) ਨੇ ਬਿਆਨ ਕੀਤਾ:
ਉਮ ਸਲਾਮਾ (ਰਜਅ) ਨੇ ਅੱਲ੍ਹਾ ਦੇ ਨਬੀ (ﷺ) ਨੂੰ ਇੱਕ ਚਰਚ ਬਾਰੇ ਦੱਸਿਆ ਜਿਸ ਨੂੰ ਉਸਨੇ ਇਥੋਪੀਆ ਵਿੱਚ ਦੇਖਿਆ ਸੀ ਅਤੇ ਜਿਸ ਨੂੰ ਮਾਰੀਆ ਫ਼ਰਮਾਇਆ ਜਾਂਦਾ ਸੀ। ਉਸਨੇ ਨਬੀ (ﷺ) ਨੂੰ ਉਹਨਾਂ ਤਸਵੀਰਾਂ (ਮੂਰਤੀਆਂ) ਬਾਰੇ ਦੱਸਿਆ ਜੋ ਉਸਨੇ ਇਸ ਵਿੱਚ ਵੇਖੀਆਂ ਸਨ।
ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ , ਜੇਕਰ ਉਨ੍ਹਾਂ ਵਿਚੋਂ ਕੋਈ ਨੇਕ ਆਦਮੀ ਮਰ ਜਾਂਦਾ, ਤਾਂ ਉਹ ਉਸਦੀ ਕਬਰ 'ਤੇ (ਮਸਜਿਦ) ਪੂਜਾ ਦਾ ਸਥਾਨ ਬਣਾ ਲੈਂਦੇ ਅਤੇ ਉਸ ਵਿਚ ਇਹ ਤਸਵੀਰਾਂ (ਮੂਰਤੀਆਂ) ਬਣਾਉਂਦੇ,
ਉਹ ਅੱਲ੍ਹਾ ਦੀ ਨਜ਼ਰ ਵਿਚ ਸਭ ਤੋਂ ਭੈੜੀ ਮੱਖਲੂਕ ਹਨ.
ਸਹੀ ਬੁਖਾਰੀ 434

ਹਜ਼ਰਤ ਆਇਸ਼ਾ (ਰਜ਼ੀ:) ਤੋਂ ਰਿਵਾਇਤ ਹੈ ਕਿ ਹਜ਼ਰਤ ਉੱਮੇ ਸਲਮਾ (ਰਜ਼ੀ:) ਨੇ ਨਬੀ (ﷺ) ਦੇ ਸਾਹਮਣੇ ਇੱਕ ਗਿਰਜਾ-ਘਰ (ਈਸਾਈਆਂ ਦੀ ਇਬਾਦਤਗਾਹ) ਅਤੇ ਉਸ ਵਿੱਚ ਤਸਵੀਰਾਂ ਅਤੇ ਮੁਜੱਸਮੇ ਬਾਰੇ ਜਿਕਰ ਕੀਤਾ ਜੋ ਉਹਨਾਂ ਨੇ ਹਬਸ਼ਾ ਵਿੱਚ ਦੇਖਿਆ ਸੀ। ਤਾਂ ਨਬੀ (ﷺ) ਨੇ ਆਖਿਆ ਕਿ ਉਹਨਾ ਵਿੱਚੋਂ ਜਦੋਂ ਕਿਸੇ ਨੇਕ ਆਦਮੀ ਦਾ ਦਿਹਾਂਤ ਹੋ ਜਾਂਦਾ ਤਾਂ ਉਹ ਉਸ ਦੀ ਕਬਰ ਉੱਤੇ ਮਸਜਿਦ ਬਣਾ ਲੈਂਦੇ ਅਤੇ ਉਸ ਵਿੱਚ ਇਹ ਤਸਵੀਰਾਂ ਅਤੇ (ਮੂਰਤੀਆਂ) ਬਣਾ ਦਿੰਦੇ। ਇਹ ਲੋਕ ਅੱਲਾਹ ਤਾਅਲਾ ਦੇ ਨਜਦੀਕ ਬਦਤਰੀਨ ਮੱਖਲੂਕ ਹਨ (ਬਹੁਤ ਹੀ ਜ਼ਿਆਦਾ ਬੁਰੇ ਲੋਕ

ਹਨ) । ਇਹਨਾਂ ਲੋਕਾਂ ਨੇ ਦੋ ਫ਼ਿਤਨੇ ਇਕੱਠੇ ਕੀਤੇ, ਪਹਿਲਾ ਕਬਰਾਂ ਨੂੰ ਇਬਦਤਗਾਹ ਬਣਾਉਣ ਦਾ ਅਤੇ ਦੂਜਾ ਤਸਵੀਰਾਂ-ਮੂਰਤੀਆਂ ਬਣਾਉਣ ਦਾ
ਸਹੀ ਬੁਖ਼ਾਰੀ 3837  ਤੇ ਸਹੀ ਮੁਸਲਿਮ 528

ਆਇਸ਼ਾ ਅਤੇ ਅਬਦੁੱਲਾ ਬਿਨ ਅੱਬਾਸ (ਰਜਅ) ਨੇ ਬਿਆਨ ਕੀਤਾ:
ਜਦੋਂ ਅੱਲ੍ਹਾ ਦੇ ਰਸੂਲ ਦੇ ਜੀਵਨ ਦਾ ਆਖ਼ਰੀ ਪਲ ਆਇਆ ਤਾਂ ਉਹਨਾਂ ਨੇ ਆਪਣਾ 'ਖਮੀਸਾ' ਆਪਣੇ ਚਿਹਰੇ 'ਤੇ ਲੈਣਾ ਸ਼ੁਰੂ ਕਰ ਦਿੱਤਾ ਅਤੇ ਜਦੋਂ ਉਹਨਾਂ ਨੂੰ ਗਰਮੀ ਅਤੇ ਸਾਹ ਦੀ ਕਮੀ ਮਹਿਸੂਸ ਹੁੰਦੀ ਤਾਂ ਆਪਣੇ ਚਿਹਰੇ ਤੋਂ ਇਸ ਨੂੰ ਉਤਾਰ ਦਿੰਦੇ ਅਤੇ (ਇਸ ਗੰਭੀਰ ਹਾਲਤ ਵਿੱਚ) ਫ਼ਰਮਾਇਆ ਅੱਲ੍ਹਾ ਯਹੂਦੀਆਂ ਅਤੇ ਈਸਾਈਆਂ ਉੱਤੇ ਲਾਅਨਤ ਕਰੇ। ਕਿਉਂਕਿ ਉਨ੍ਹਾਂ ਨੇ ਆਪਣੇ ਨਬੀ (ﷺ)ਆਂ ਦੀਆਂ ਕਬਰਾਂ ਨੂੰ ਮਸਜਿਦ ਵਜੋਂ ਇਖਤਿਆਰ ਕੀਤਾ
(ਪੂਜਾ ਦਾ ਸਥਾਨ ਬਣਾ ਲਿਆ)। ਰਸੂਲ (ਮੁਸਲਮਾਨਾਂ) ਨੂੰ ਚੇਤਾਵਨੀ ਦੇ ਰਹੇ ਸਨ ਕਿ ਉਨ੍ਹਾਂ ਨੇ ਕੀ ਕੀਤਾ ਸੀ।
ਸਹੀ ਬੁਖਾਰੀ 435,436

ਅਬੂ ਹੁਰੈਰਾ (ਰਜਅ) ਨੇ ਬਿਆਨ ਕੀਤਾ:
ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ, ਯਹੂਦੀਆਂ ਨੂੰ ਅੱਲ੍ਹਾ ਹਲਾਕ ਕਰੇ, ਕਿਉਂਕਿ ਉਨ੍ਹਾਂ ਨੇ ਆਪਣੇ ਨਬੀ (ﷺ)ਆਂ ਦੀਆਂ ਕਬਰਾਂ ਨੂੰ ਮਸਜਿਦ ਬਣਾ ਲਿਆ (ਇਬਾਦਤ ਗਾਹ ਬਣਾ ਲਿਆ ਹੈ)
ਸਹੀ ਬੁਖਾਰੀ 437

ਜੁਨਦੁਬ (ਰਜਅ) ਤੋਂ ਰਵਾਇਤ ਹੈ ਕਿ
ਮੈਂ ਅੱਲ੍ਹਾ ਦੇ ਰਸੂਲ ਤੋਂ ਉਹਨਾਂ ਦੀ ਵਫ਼ਾਤ (ਮੌਤ) ਤੋਂ ਪੰਜ ਦਿਨ ਪਹਿਲਾਂ ਸੁਣਿਆ ਉਹਨਾਂ ਨੇ ਫ਼ਰਮਾਇਆ: ਮੈਂ ਅੱਲ੍ਹਾ ਦੇ ਸਾਹਮਣੇ ਇਸ ਗੱਲ ਤੋਂ ਬਰੀ ਹਾਂ ਕਿ ਮੈਂ ਤੁਹਾਡੇ ਵਿੱਚੋਂ ਕਿਸੇ ਨੂੰ ਖ਼ਲੀਲ (ਦੋਸਤ) ਵਜੋਂ ਲਿਆ ਹੋਵੇ, ਕਿਉਂਕਿ ਅੱਲ੍ਹਾ ਨੇ ਮੈਨੂੰ ਆਪਣਾ ਖ਼ਲੀਲ ਬਣਾਇਆ ਹੈ, ਜਿਵੇਂ ਉਸਨੇ ਇਬਰਾਹੀਮ ਨੂੰ ਆਪਣਾ ਖ਼ਲੀਲ ਬਣਾਇਆ

ਸੀ। ਜੇ ਮੈਂ ਆਪਣੀ ਉੱਮਤ ਵਿੱਚੋਂ ਕਿਸੇ ਨੂੰ ਖ਼ਲੀਲ ਵਜੋਂ ਲਿਆ ਹੁੰਦਾ, ਤਾਂ ਮੈਂ ਅਬੂ ਬਕਰ ਨੂੰ ਖ਼ਲੀਲ ਵਜੋਂ ਲਿਆ ਹੁੰਦਾ।
ਅਤੇ ਉਨ੍ਹਾਂ ਤੋਂ ਸਾਵਧਾਨ ਰਹੋ ਜੋ ਤੁਹਾਡੇ ਤੋਂ ਪਹਿਲਾਂ ਆਏ ਸਨ ਅਤੇ ਆਪਣੇ ਨਬੀ (ﷺ)ਆਂ ਅਤੇ ਨੇਕ ਬੰਦਿਆਂ ਦੀਆਂ ਕਬਰਾਂ ਨੂੰ ਮਸਜਿਦ ਬਣਾ ਲੈਂਦੇ (ਪੂਜਾ ਸਥਾਨਾਂ ਵਜੋਂ ਲੈਂਦੇ ਸਨ) ਪਰ ਤੁਸੀਂ ਕਬਰਾਂ ਨੂੰ ਮਸਜਿਦਾਂ ਵਜੋਂ ਨਹੀਂ ਲੈਣਾ (ਇਬਾਦਤਗਾਹ ਨਾ ਬਨਾਉਣਾ), ਮੈਂ ਤੁਹਾਨੂੰ ਅਜਿਹਾ ਕਰਨ ਤੋਂ ਮਨ੍ਹਾ ਕਰਦਾ ਹਾਂ।
ਸਹੀ ਮੁਸਲਿਮ 532

ਆਇਸ਼ਾ (ਰਜਅ) ਤੋਂ ਰਵਾਇਤ ਹੈ ਨਬੀ (ﷺ) ਨੇ ਫ਼ਰਮਾਇਆ: ਅੱਲ੍ਹਾ ਉਨ੍ਹਾਂ ਲੋਕਾਂ ਉੱਤੇ ਲਾਅਨਤ ਕਰੇ, ਜੋ ਆਪਣੇ ਨਬੀ (ﷺ)ਆਂ ਦੀਆਂ ਕਬਰਾਂ ਨੂੰ ਮਸਜਿਦਾਂ ਵਜੋਂ ਲੈਂਦੇ ਹਨ.
ਸੁਨਨ ਨਸਾਈ 2046 ਸਹੀ

ਹਜ਼ਰਤ ਇਬਨੇ ਮਸਊਦ (ਰਜ਼ੀ:) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ, ਉਹ ਲੋਕ ਸਬ ਤੋਂ ਬੁਰੇ ਹੋਣਗੇ ਜਿਹੜੇ ਜਿਊਂਦੇ ਹੋਣਗੇ ਅਤੇ ਉਹਨਾ ਉੱਤੇ ਕਿਆਮਤ ਕਾਇਮ ਹੋ ਜਾਵੇਗੀ ਅਤੇ ਉਹ ਲੋਕ ਵੀ ਬਹੁਤ ਬੁਰੇ ਹੋਣਗੇ ਜਿਹੜੇ ਕਬਰਾਂ ਨੂੰ ਮਸਜਿਦ (ਬਣਾ ਲੈਣਗੇ) ਦਾ ਦਰਜਾ ਦੇਣਗੇ।
(ਇਸਨਾਦ ਹਸਨ ਮੁਸਨਦ ਅਹਿਮਦ 1694 , ਸਹੀ ਇਬਨੇ ਹਿੱਬਾਨ 2325 , ਸਹੀ ਇਬਨੇ ਖੁਜ਼ੈਮਾਂ 789 ਸੇਖ ਅਲਬਾਨੀ ਨੇ ਹਸਨ ਕਿਹਾ ਤਹਜੀਰ ਅਲ ਮਸਾਜਿਦ 26-27)

ਰਸੂਲ ਨੇ ਫ਼ਰਮਾਇਆ ਐ ਅੱਲਾਹ ! ਮੇਰੀ ਕਬਰ ਨੂੰ ਬੁੱਤ ਨਾ ਬਣਾਈਂ ਜਿਸਦੀ ਇਬਾਦਤ ਕੀਤੀ ਜਾਵੇ। ਜਿਨ੍ਹਾਂ ਨੇ ਆਪਣੇ ਨਬੀ (ﷺ)ਆਂ ਦੀਆਂ ਕਬਰਾਂ ਨੂੰ ਇਬਾਦਤਗਾਹ ਬਣਾਇਆ ਹੈ ਉਸ ਕੌਮ ਉੱਤੇ ਅੱਲਾਹ ਦਾ ਸਖ਼ਤ ਅਜ਼ਾਬ ਨਾਜ਼ਿਲ ਹੋਵੇ

(ਇਸਨਾਦ ਸਹੀ ਲੀ ਗੈਰਿਹੀ, ਮੁਅੱਤਾ ਇਮਾਮ ਮਲਿਕ 475 ਮੁਰਸਲ , ਸਵਾਹਿਦ ਮੁਸਨਦ ਅਹਿਮਦ 7357 , ਸੇਖ ਅਲਬਾਨੀ ਨੇ ਸਹੀ ਕਿਹਾ ਤੱਖਰੀਜ ਮਿਸ਼ਕਾਤ 715)

ਹਜ਼ਰਤ ਅਬੂ-ਸਈਦ ਖੁਦਰੀ (ਰਜ਼ੀ:) ਰਿਵਾਇਤ ਕਰਦੇ ਹਨ ਕਿ ਰਸੂਲ ਨੇ ਇਰਸ਼ਾਦ ਫ਼ਰਮਾਇਆ ਕਿ ਲਾਜ਼ਮਨ ਤੁਸੀਂ ਵੀ ਪਹਿਲੀਆਂ ਉੱਮਤਾਂ ਦੀ ਪੈਰਵੀ ਕਰਦੇ ਹੋਏ ਉਸੇ ਤਰ੍ਹਾਂ ਉਹਨਾਂ ਦੇ ਬਰਾਬਰ ਹੋ ਜਾਵੋਂਗੇ ਜਿਵੇਂ ਇੱਕ ਤੀਰ ਦੂਜੇ ਤੀਰ ਦੇ ਬਰਾਬਰ ਹੁੰਦਾ ਹੈ ਇੱਥੋਂ ਤੱਕ ਕਿ ਜੇ ਉਹ ਗੋਹ (ਨਾਂ ਦੇ ਜਾਨਵਰ) ਦੀ ਖੱਡ ਵਿੱਚ ਘੁਸਣਗੇ ਤਾਂ ਤੁਸੀਂ ਵੀ ਘੁਸੋਗੇ। ਸਹਾਬਾ-ਏ-ਕਰਾਮ ਨੇ ਬੇਨਤੀ ਕੀਤੀ ਐ ਅੱਲਾਹ ਦੇ ਰਸੂਲ )! ਕੀ (ਪਹਿਲੀਆਂ ਉੱਮਤਾਂ ਤੋਂ) ਤੁਹਾਡੀ ਮੁਰਾਦ ਯਹੂਦੀ ਅਤੇ ਈਸਾਈ ਹਨ ? ਤਾਂ ਰਸੂਲ ਨੇ ਇਰਸ਼ਾਦ ਫ਼ਰਮਾਇਆ ਹੋਰ ਕੌਣ?
ਸਹੀ ਬੁਖ਼ਾਰੀ 3456 ,7320 ਸਹੀ ਮੁਸਲਿਮ 2669

## 3. ਕਬਰਾਂ ਨੂੰ ਪੁਖਤਾ (ਪੱਕਾ) ਕਰਨਾ, ਉਹਨਾਂ ਉੱਪਰ ਕੁੱਝ ਲਿਖਣਾ, ਉਹਨਾਂ ਉੱਪਰ ਮੁਜਾਵਰ ਬਣਕੇ ਬੈਠਣਾ ਅਤੇ ਉਹਨਾਂ ਦੀ ਤਰਫ ਮੂੰਹ ਕਰਕੇ ਨਮਾਜ਼ ਪੜ੍ਹਨਾ ਮਨਾਹ ਹੈ।

ਜਾਬਿਰ (ਰਜਅ) ਨੇ ਫ਼ਰਮਾਇਆ :
ਅੱਲ੍ਹਾ ਦੇ ਨਬੀ (ﷺ) ਨੇ ਮਨ੍ਹਾ ਕੀਤਾ ਹੈ,ਕਬਰਾਂ ਨੂੰ ਪੱਕਾ ਕਰਨ ਤੋਂ, ਅਤੇ ਉਹਨਾਂ ਨੂੰ (ਮੁਜਾਵਰ ਬਣਕੇ) ਬੈਠਣ ਦੀਆਂ ਥਾਵਾਂ ਵਜੋਂ, ਅਤੇ ਉਹਨਾਂ ਦੇ ਉੱਪਰ ਕੋਈ ਇਮਾਰਤ ਬਣਾਉਣ ਤੋਂ।
(ਅੱਲ੍ਹਾ ਦੇ ਨਬੀ (ﷺ) ਨੇ ਕਬਰ ਉੱਤੇ ਚੂਨਾ ਲਗਾਉਣ ਅਤੇ ਇਸ ਉੱਤੇ ਬੈਠਣ ਅਤੇ ਇਸ ਉੱਤੇ ਇਮਾਰਤ ਬਣਾਉਣ ਤੋਂ ਮਨ੍ਹਾ ਕੀਤਾ)
ਸਹੀ ਮੁਸਲਿਮ 970 a

ਅਬੂ ਅਲ-ਹਿਯਾਜ ਅਸਦੀ ਤੋਂ ਰਵਾਇਤ ਹੈ ਉਹਨਾਂ ਨੇ ਫ਼ਰਮਾਇਆ : ਅਲੀ ਬਿਨ ਅਬੀ ਤਾਲਿਬ (ਰਜ਼ਅ) ਨੇ ਮੈਨੂੰ ਫ਼ਰਮਾਇਆ : ਕੀ ਮੈਂ ਤੁਹਾਨੂੰ ਉਸ (ਮੁਹਿੰਮ) 'ਤੇ ਨਾ ਭੇਜਾਂ ਜਿਸ 'ਤੇ ਅੱਲ੍ਹਾ ਦੇ ਨਬੀ (ﷺ) ਨੇ ਮੈਨੂੰ ਭੇਜਿਆ ਸੀ ?
ਕਿ ਤੁਸੀਂ ਕੋਈ ਮੂਰਤੀ ਜਾਂ ਤਸਵੀਰ ਮਿਟਾਏ ਬਿਨਾਂ ਨਾ ਛੱਡਣਾ, ਅਤੇ ਹਰ ਉੱਚੀ ਕਬਰ ਨੂੰ (ਜ਼ਮੀਨ ਤੱਕ) ਪੱਧਰਾ ਕਰੇ ਬਿਨਾਂ ਨਾ ਛੱਡਣਾ।
ਸਹੀ ਮੁਸਲਿਮ 969

ਅਬੂ ਹੁਰੈਰਾ (ਰਜ਼ਅ) ਤੋਂ ਰਵਾਇਤ ਹੈ
ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ, ਬਿਹਤਰ ਹੈ ਕਿ ਤੁਹਾਡੇ ਵਿੱਚੋਂ ਕੋਈ ਜਲਦੇ ਕੋਲਿਆਂ ਉੱਤੇ ਬੈਠ ਜਾਵੇ,ਜੋ ਉਸਦੇ ਕੱਪੜਿਆਂ ਨੂੰ ਸਾੜ ਦੇਵੇ ਅਤੇ ਉਸਦੀ ਚਮੜੀ ਦੇ ਸੰਪਰਕ ਵਿੱਚ ਆ ਜਾਵੇ, ਇਸ ਨਾਲੋਂ ਕਿ ਉਹ ਕਿਸੇ ਕਬਰ 'ਤੇ ਬੈਠੇ। (ਮੁਜਾਵਰ ਬਣਕੇ ਜਾਂ ਕਬਰ ਉੱਪਰ ਚੜ੍ਹਕੇ ਬੈਠੇ)
ਸਹੀ ਮੁਸਲਿਮ 971

ਜਾਬਿਰ (ਰਜ਼ਅ) ਨੇ ਫ਼ਰਮਾਇਆ : ਅੱਲ੍ਹਾ ਦੇ ਨਬੀ (ﷺ) ਨੇ ਕਬਰਾਂ ਨੂੰ ਚੂਨਾ ਲਗਾਉਣ (ਪੱਕਾ ਕਰਨ,ਪਲਾਸਟਰ ਕਰਨ) ਤੋਂ ਮਨ੍ਹਾ ਕੀਤਾ ਸੀ।
ਸਹੀ ਮੁਸਲਿਮ 970 c

ਜਾਬਿਰ (ਰਜ਼ਅ) ਨੇ ਫ਼ਰਮਾਇਆ ਕਿ ਅੱਲ੍ਹਾ ਦੇ ਰਸੂਲ ਨੇ ਕਬਰ 'ਤੇ ਇਮਾਰਤ ਬਣਾਉਣ ਜਾਂ ਕਬਰ ਉੱਪਰ ਕੋਈ ਵਾਧਾ ਕਰਨ ਜਾਂ ਕਬਰ ਨੂੰ ਪੱਕਾ ਕਰਨ ਤੋਂ ਮਨ੍ਹਾ ਕੀਤਾ ਹੈ। ਰਾਵੀ ਸੁਲੇਮਾਨ ਬਿਨ ਮੂਸਾ ਨੇ ਇਹ ਸ਼ਬਦ ਜਿਆਦਾ ਕਹੇ: ਜਾਂ ਇਸ ਉੱਤੇ ਕੁਝ ਲਿਖਣ ਤੋਂ (ਮਨਾ ਕੀਤਾ ਹੈ)।
ਸੁਨਨ ਨਸਾਈ: 2029 ਸਹੀ

ਜਾਬਿਰ (ਰਜ਼ਅ) ਨੇ ਫ਼ਰਮਾਇਆ, ਅੱਲ੍ਹਾ ਦੇ ਰਸੂਲ ਨੇ ਕਬਰਾਂ ਨੂੰ ਚੂਨੇ ਨਾਲ ਪਲਾਸਟਰ ਕਰਨ ਤੋਂ ਮਨ੍ਹਾ ਕੀਤਾ ਸੀ।
ਸੁਨਨ ਇਬਨੇ ਮਾਜਾ 1562 ਸਹੀ

(ਚੂਨਾ ਪੱਥਰ) ਚੂਨੇ ਦੇ ਪਲਾਸਟਰ ਨਾਲ ਇਮਾਰਤ ਨੂੰ ਠੋਸ ਬਣਾਉਣ ਦਾ ਪੁਰਾਣੇ ਸਮਿਆਂ ਵਿੱਚ ਇੱਕ ਤਰੀਕਾ ਸੀ, ਅੱਜਕੱਲ੍ਹ ਇਸ ਕੰਮ ਲਈ ਸੀਮਿੰਟ ਦੀ ਵਰਤੋਂ ਕੀਤੀ ਜਾਂਦੀ ਹੈ। ਸਿਰਫ ਕਬਰ ਦੇ ਟੋਏ ਵਿੱਚੋਂ ਨਿਲਕੀ ਮਿੱਟੀ ਨੂੰ ਕਬਰ ਉੱਤੇ ਪਾਉਣਾ ਕਾਫ਼ੀ ਹੈ। ਇਸ ਵਿੱਚ ਜ਼ਿਆਦਾ ਮਿੱਟੀ ਪਾਉਣਾ ਜਾਂ ਪੱਕਾ ਬਣਾਉਣ ਤੋਂ ਮਨਾਹੀ ਹੈ। ਇਸ ਦ੍ਰਿਸ਼ਟੀਕੋਣ ਤੋਂ, ਜਦ ਜਿਆਦਾ ਮਿੱਟੀ ਪਾਉਣਾ ਹੀ ਮਨਾ ਹੈ ਤਾਂ ਇਸ 'ਤੇ ਗੁੰਬਦ, ਕਮਰਾ, ਇਮਾਰਤ,ਮਜਾਰ ਆਦਿ ਬਣਾਉਣਾ ਤਾਂ ਇਸਤੋਂ ਵੀ ਵੱਧ ਕੇ ਸਖਤ ਮਨਾਹ ਹੋਇਆ।

ਜਾਬਿਰ (ਰਜਅ) ਨੇ ਫ਼ਰਮਾਇਆ, ਕਿ ਅੱਲ੍ਹਾ ਦੇ ਨਬੀ (ﷺ) ਨੇ ਕਬਰ 'ਤੇ ਕੁਝ ਵੀ ਲਿਖਣ ਤੋਂ ਮਨ੍ਹਾ ਕੀਤਾ ਹੈ।
ਸੁਨਨ ਇਬਨੇ ਮਾਜਾ 1563 ਸਹੀ,

ਇਸ ਤੋਂ ਪਤਾ ਚਲਦਾ ਹੈ ਕਿ ਮਰਨ ਵਾਲੇ ਦਾ ਨਾਮ ਅਤੇ ਮੌਤ ਦੀ ਮਿਤੀ ਆਦਿ ਉਸਦੀ ਕਬਰ ਤੇ ਨਹੀਂ ਲਿਖੀ ਜਾਣੀ ਚਾਹੀਦੀ। ਨਿਸ਼ਾਨ ਲਈ ਕੋਈ ਛੋਟਾ ਪੱਥਰ ਆਦਿ ਰੱਖਣਾ ਕਾਫੀ ਹੈ।

ਅਬੂ ਸਈਦ (ਰਜਅ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਕਬਰ 'ਤੇ ਕੁਝ ਵੀ (ਗੁੰਬਦ, ਕਮਰਾ, ਇਮਾਰਤ,ਮਜਾਰ ਆਦਿ) ਬਣਾਉਣ ਤੋਂ ਮਨ੍ਹਾ ਕੀਤਾ ਸੀ।
ਸੁਨਾਨ ਇਬਨੇ ਮਾਜਾ 1564 ਸਹੀ

ਕਬਰ ਤੇ ਕੁੱਝ ਵੀ ਉਸਾਰੀ ਕਰਨੀ ਬਿਲਕੁਲ ਮਨਾਹ ਹੈ। ਜਿੰਨਾ ਜ਼ਿਆਦਾ ਉਸਾਰੀ ਕੀਤੀ ਜਾਵੇਗੀ, ਓਨਾ ਹੀ ਇਸ ਪਵਿੱਤਰ ਕਥਨ ਦੀ ਉਲੰਘਣਾ ਹੋਵੇਗੀ, ਅਤੇ ਉਸੇ ਤਰ੍ਹਾਂ, ਬਣਾਉਣ ਵਾਲਿਆਂ ਦਾ ਪਾਪ (ਗੁਨਾਹ) ਵੀ ਵੱਡਾ ਹੋਵੇਗਾ। ਜੇਕਰ ਮ੍ਰਿਤਕ ਨੂੰ, ਜਦ ਉਹ ਜਿਉਂਦਾ ਸੀ, ਇਹ ਕੰਮ ਪਸੰਦ ਸੀ। ਅਤੇ ਉਹ ਚਾਹੁੰਦਾ ਸੀ ਕਿ ਉਸਦੀ ਕਬਰ ਪੱਕੀ ਕੀਤੀ ਜਾਵੇ, ਜਾਂ ਇਸ ਦੇ ਉੱਪਰ ਕੋਈ ਇਮਾਰਤ ਬਣਾਈ ਜਾਵੇ ਤਾਂ ਉਹ ਵੀ ਬਣਾਉਣ ਵਾਲਿਆਂ ਦੇ ਬਰਾਬਰ ਗੁਨਾਹਗਾਰ ਹੋਵੇਗਾ।

ਅਬੂ ਮਰਸ਼ਦ ਗਨਵੀ ਨੇ ਬਿਆਨ ਕੀਤਾ:
ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ : ਕਬਰਾਂ 'ਤੇ ਨਾ ਬੈਠੋ, ਅਤੇ ਨਾ ਹੀ ਉਨ੍ਹਾਂ ਵੱਲ ਰੁਖ (ਮੂੰਹ) ਕਰਕੇ ਨਮਾਜ ਪੜ੍ਹੋ
ਸੁਨਨ ਅਬੂ ਦਾਊਦ 3229 ਸਹੀ

ਅਲੀ (ਰਜਅ) ਨੇ ਅਬੁਲ-ਹਿਯਾਜ ਅਸਦੀ ਨੂੰ ਫ਼ਰਮਾਇਆ : ਮੈਂ ਤੁਹਾਨੂੰ ਇੱਕ ਅਜਿਹੇ ਮਿਸ਼ਨ (ਮੁਹਿੰਮ, ਕੰਮ) ਲਈ ਭੇਜ ਰਿਹਾ ਹਾਂ ਜਿਸ ਮਿਸ਼ਨ ਤੇ ਨਬੀ (ﷺ) ਨੇ ਮੈਨੂੰ ਭੇਜਿਆ ਸੀ, ਕਿ ਤੁਸੀਂ ਹਰ ਉੱਚੀ ਕਬਰ ਨੂੰ ਪੱਧਰ ਕੀਤੇ ਬਿਨਾਂ, ਅਤੇ ਹਰ ਮੂਰਤੀ (ਜਾਂ ਤਸਵੀਰ) ਨੂੰ ਨਾ ਢਾਹੇ-(ਮਿਟਾਏ)  ਬਿਨਾਂ ਨਾ ਛੱਡਿਓ।
ਤਿਰਮੀਜ਼ੀ 1049 ਸਹੀ
ਇਮਾਮ ਤਿਰਮਿਜੀ ਦਾ ਕਹਿਣਾ ਹੈ
1. ਅਲੀ (ਰਜਅ) ਦੀ ਹਦੀਸ ਹਸਨ ਹੈ
2. ਇਸ ਅਧਿਆਇ ਵਿਚ ਜਾਬੀਰ ਦੀ ਇਕ ਹਦੀਸ ਵੀ ਹੈ
3. ਕੁਝ ਅਹਿਲੇ ਇਲਮ ਦਾ ਇਸੇ ਉੱਪਰ ਅਮਲ ਹੈ (ਇਸੇ ਅਭਿਆਸ ਦੀ ਪਾਲਣਾ ਕਰਦੇ ਹਨ)
4. ਸ਼ਾਫੀ ਕਹਿੰਦੇ ਹਨ ਕਿ ਕਬਰ ਨੂੰ ਉੱਚਾ ਕਰਨਾ ਮਕਰੂਹ (ਮਨ੍ਹਾ) ਹੈ,ਸਿਵਾਏ ਇਸ ਹੱਦ ਤੱਕ ਕਿ ਇਹ ਜਾਣਿਆ ਜਾ ਸਕੇ ਕਿ ਇਹ ਇੱਕ ਕਬਰ ਹੈ, ਤਾਂ ਕਿ ਇਸ ਨੂੰ ਲਤਾੜਿਆ ਜਾਂ ਇਸ ਉੱਪਰ ਬੈਠਣ ਤੋਂ ਬਚਿਆ ਜਾ ਸਕੇ।
ਇਸਤੋਂ ਕਬਰ ਨੂੰ ਉੱਚਾ ਚੁੱਕਣ ਜਾਂ ਉਸ ਉੱਤੇ ਇਮਾਰਤ ਬਣਾਉਣ ਦੀ ਮਨਾਹੀ ਸਾਬਿਤ ਹੁੰਦੀ ਹੈ।
ਜਾਬਿਰ (ਰਜਅ) ਨੇ ਫ਼ਰਮਾਇਆ, ਕਿ ਅੱਲ੍ਹਾ ਦੇ ਨਬੀ (ﷺ) ਨੇ ਕਬਰਾਂ ਨੂੰ ਪਲਾਸਟਰ ਕਰਨ (ਪੱਕਾ ਕਰਨ), ਉਨ੍ਹਾਂ 'ਤੇ ਲਿਖਣ, ਉਨ੍ਹਾਂ 'ਤੇ (ਕੋਈ ਵੀ) ਉਸਾਰੀ ਕਰਨ ਅਤੇ ਉਨ੍ਹਾਂ 'ਤੇ ਚੱਲਣ ਤੋਂ ਮਨਾ ਕੀਤਾ ਹੈ।
ਜਾਮੇ ਤਿਰਮੀਜ਼ੀ 1052 ਸਹੀ
ਇਮਾਮ ਤਿਰਮੀਜ਼ੀ ਕਹਿੰਦੇ ਹਨ: ਇਹ ਹਦੀਸ ਹਸਨ ਸਹੀ ਹੈ।

ਇਸ ਮਨਾਹੀ ਦਾ ਕਾਰਨ ਇਹ ਹੈ ਕਿ ਇਹ ਫਜ਼ੂਲ ਖਰਚੀ ਹੈ ਕਿਉਂਕਿ ਇਸ ਨਾਲ ਮੁਰਦਿਆਂ ਨੂੰ ਕੋਈ ਲਾਭ ਨਹੀਂ ਹੁੰਦਾ ਅਤੇ ਦੂਸਰਾ ਇਹ ਹੈ ਕਿ ਅਜਿਹਾ ਕੰਮ ਮੁਰਦਿਆਂ ਲਈ ਅਜਿਹੀ ਸ਼ਰਧਾ ਹੈ ਜੋ ਮਨੁੱਖ ਨੂੰ ਸ਼ਿਰਕ ਵੱਲ ਲੈ ਜਾਂਦੀ ਹੈ।
ਇਸ ਮਨਾਹੀ ਦਾ ਕਾਰਨ ਇਹ ਵੀ ਹੈ ਕਿ ਇਸ ਕੰਮ ਵਿੱਚ ਮੁਸ਼ਰਿਕਾਂ ਨਾਲ ਸਮਾਨਤਾ ਹੁੰਦੀ ਹੈ ,ਗੈਰ-ਅੱਲ੍ਹਾ ਦੀ ਇਬਾਦਤ ਦਾ ਪਹਿਲੂ ਵੀ ਹੈ ਜੋ ਕਿ ਸ਼ਿਰਕ ਵੱਲ ਲੈ ਜਾਂਦਾ ਹੈ।
ਕੁੱਝ ਵੀ ਲਿਖਣ ਦੀ ਪੂਰਨ ਮਨਾਹੀ ਹੈ, ਮਤਲਬ ਕਿ ਇਸ ਲਿਖਣ ਵਿੱਚ ਮਰਨ ਵਾਲੇ ਦਾ ਨਾਮ, ਉਸਦੀ ਮੌਤ ਦੀ ਮਿਤੀ, ਜਾਂ ਕੁਰਆਨ ਦੀਆਂ ਆਇਤਾਂ ਅਤੇ ਅੱਲ੍ਹਾ ਤਾਅਲਾ ਦੇ ਨਾਮ ਆਦਿ ਲਿਖਣਾ ਸਭ ਸ਼ਾਮਲ ਹੈ, ਅਸੀਸਾਂ ਲਈ।
ਕੁੱਝ ਵੀ ਉਸਾਰੀ (ਉਦਾਹਰਨ ਲਈ, ਗੁੰਬਦ, ਕਮਰਾ, ਇਮਾਰਤ ਆਦਿ) ਦੀ ਮਨਾਹੀ ਹੈ

4. ਕਬਰਾਂ 'ਤੇ ਉਰਸ, ਸਮਾਗਮ ਅਤੇ ਮੇਲੇ ਲਗਾਉਣੇ ਹਰਾਮ ਹਨ। ਕਬਰਾਂ ਉੱਪਰ ਰੌਸ਼ਨੀ (ਜਿਵੇਂ ਦੀਵੇ, ਮੋਮਬੱਤੀ,ਫ਼ੈਨਸੀ ਲਾਇਟਾਂ) ਆਦਿ ਲਗਾਉਣਾ ਹਰਾਮ ਹੈ।

ਅਬੂ ਹੁਰੈਰਾ (ਰਜ਼ਅ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ ,ਆਪਣੇ ਘਰਾਂ ਨੂੰ ਕਬਰਿਸਤਾਨ ਨਾ ਬਣਾਓ ਅਤੇ ਨਾ ਹੀ ਮੇਰੀ ਕਬਰ ਨੂੰ ਈਦ (ਤਿਉਹਾਰ ਦਾ ਸਥਾਨ) ਬਣਾਓ
(ਮਤਲਬ ਮੇਲਾ-ਗਾਹ, ਈਦ-ਗਾਹ, ਜਸ਼ਨ ਮਨਾਉਣ ਵਾਲੀ ਜਗ੍ਹਾ ਨਾ ਬਣਾਓ)
ਸੁਨਨ ਅਬੀ ਦਾਊਦ 2042 ਸਹੀ

ਜਿਵੇਂ ਕਿ ਅਸੀਂ ਸ਼ਿਰਕ ਕਰਨ ਵਾਲਿਆਂ ਨੂੰ ਦੇਖਦੇ ਹਾਂ ਕਿ ਉਹ ਆਪਣੇ ਬਜ਼ੁਰਗਾਂ ਦੀਆਂ ਕਬਰਾਂ ਨੂੰ ਪੱਕਾ ਕਰਦੇ ਹਨ,ਉਹਨਾਂ ਉੱਪਰ ਗੁੰਬਦ ਅਤੇ ਕਮਰਾ ਆਦਿ ਬਣਾਉਂਦੇ ਹਨ, ਫਿਰ ਉੱਥੇ ਸਲਾਨਾ ਮੇਲਾ ਆਦਿ ਲਗਾਉਂਦੇ ਹਨ, ਕਬਰ ਦੀ ਸਜਾਵਟ ਆਦਿ ਲਈ ਰੌਸ਼ਨੀਆਂ ਲਗਾਉਂਦੇ ਹਨ ਇਹ ਸਭ ਕੰਮ ਮਨ੍ਹਾ ਹਨ)

ਘਰਾਂ ਨੂੰ ਕਬਰਿਸਤਾਨ ਬਣਾਉਣ ਦਾ ਭਾਵ ਇਹ ਹੈ ਕਿ ਉਸ ਵਿੱਚ ਕੋਈ ਵੀ ਇਬਾਦਤ ਨਾ ਕੀਤੀ ਜਾਵੇ
ਮਤਲਬ ਕਿ ਘਰਾਂ ਨੂੰ ਕਬਰਿਸਤਾਨ ਬਨਣ ਤੋਂ ਬਚਾਉਣ ਲਈ ਸਾਨੂੰ ਘਰਾਂ ਵਿੱਚ ਇਬਾਦਤ (ਜਿਵੇਂ ਕਿ ਨਫ਼ਲੀ ਨਮਾਜ਼ ,ਤਿਲਾਵਤ ਏ ਕੁਰਆਨ ਆਦਿ ਅਮਲ ਕਰਨੇ ਚਾਹੀਦੇ ਹਨ) (ਅਤੇ ਘਰ ਵਿੱਚ ਨਫ਼ਲੀ ਨਮਾਜ਼ ਦਾ ਸਵਾਬ ਮਸਜਿਦ ਨਾਲੋਂ ਵੀ ਜਿਆਦਾ ਹੁੰਦਾ ਹੈ)

## 5. ਦਰਗਾਹਾਂ ਤੇ ਜਾਣ ਵਾਲੀ ਔਰਤ ਲਈ ਰਸੂਲ ਦੀ ਲਾਅਨਤ

ਅਬੂ ਹੁਰੈਰਾ (ਰਜਅ) ਨੇ ਫ਼ਰਮਾਇਆ:
ਯਕੀਨਨ ਅੱਲ੍ਹਾ ਦੇ ਨਬੀ (ﷺ) ਨੇ ਉਨ੍ਹਾਂ ਔਰਤਾਂ ਉੱਪਰ ਲਾਅਨਤ ਕੀਤੀ ਹੈ, ਜੋ ਕਬਰਾਂ ਦੀ ਜਿਆਰਤ ਕਰਨ ਜਾਂਦੀਆਂ ਹਨ।
ਜਾਮੇ ਤਿਰਮੀਜ਼ੀ 1056 ਹਸਨ

ਇਮਾਮ ਤਿਰਮਿਜ਼ੀ ਕਹਿੰਦੇ ਹਨ: ਇਹ ਹਦੀਸ ਹਸਨ ਸਹੀ ਹੈ
ਇਸ ਅਧਿਆਇ ਵਿਚ ਇਬਨੇ ਅੱਬਾਸ ਅਤੇ ਹਿਸਾਨ ਬਿਨ ਸਾਬਿਤ ਤੋਂ ਹਦੀਸਾਂ ਹਨ।
ਕੁਝ ਅਹਿਲੇ ਇਲਮ ਦਾ ਮੰਨਣਾ ਹੈ ਕਿ ਇਹ ਗੱਲ ਨਬੀ (ﷺ) ਦੁਆਰਾ ਕਬਰਾਂ (ਮੁਸਲਮਾਨਾਂ ਦੇ ਆਮ ਕਬਰਿਸਤਾਨ ਵਿੱਚ ਬਣੀਆਂ ਕੱਚੀਆਂ ਕਬਰਾਂ ਨੂੰ ਇਬਰਤ ਹਾਸਿਲ ਕਰਨ ਲਈ ਦੇਖਣ) ਜਾਣ ਦੀ ਆਗਿਆ ਦੇਣ ਤੋਂ ਪਹਿਲਾਂ ਦੀ ਹੈ, ਹੁਣ ਜਦੋਂ ਤੁਸੀਂ ਇਜਾਜ਼ਤ ਦੇ ਦਿੱਤੀ ਹੈ, ਇਸ ਇਜਾਜ਼ਤ ਵਿੱਚ ਮਰਦ ਅਤੇ ਔਰਤਾਂ ਦੋਵੇਂ ਸ਼ਾਮਲ ਹਨ।
(ਮਤਲਬ ਪਹਿਲਾਂ ਨਬੀ (ﷺ) ਨੇ ਕਿਸੇ ਕਬਰ ਤੇ ਜਾਣ ਤੋਂ ਮਨਾ ਕੀਤਾ ਹੋਇਆ ਸੀ,ਤਾਂ ਕਿ ਨਵੇਂ ਬਣੇ ਮੁਸਲਮਾਨ ਦੇ ਇਮਾਨ ਦੀ ਹਿਫ਼ਾਜਤ ਕੀਤੀ ਜਾ ਸਕੇ ਪਰ ਜਦੋਂ ਉਹਨਾਂ ਦੇ ਅਕੀਦੇ ਪੁਖਤਾ ਹੋ ਗਏ ਫਿਰ ਨਬੀ (ﷺ) ਨੇ ਕਬਰਿਸਤਾਨ ਦੀ ਜਿਆਰਤ

ਦੀ ਇਜਾਜਤ ਦੇ ਦਿੱਤੀ, ਤਾਂ ਕਿ ਉੱਥੇ ਜਾ ਕੇ ਆਪਣੀ ਮੌਤ ਨੂੰ ਯਾਦ ਕਰ ਕੋਈ ਇਬਰਤ ਹਾਸਿਲ ਕੀਤੀ ਜਾ ਸਕੇ)।
ਕੁਝ ਕਹਿੰਦੇ ਹਨ ਕਿ ਔਰਤਾਂ ਵਿੱਚ ਧੀਰਜ ਦੀ ਘਾਟ ਅਤੇ ਜਲਦੀ ਦਿਲ ਹੌਲਾ ਕਰ ਲੈਣ ਦੀ ਵਜ੍ਹਾ ਤੋਂ ਕਬਰਾਂ 'ਤੇ ਜਾਣਾ ਮਨਾ ਹੈ।

ਅਬੂ ਹੁਰੈਰਾ (ਰਜਅ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ
ਯਕੀਨਨ ਅੱਲ੍ਹਾ ਦੇ ਨਬੀ (ﷺ) ਨੇ ਉਨ੍ਹਾਂ ਔਰਤਾਂ ਉੱਪਰ ਲਾਅਨਤ ਕੀਤੀ ਹੈ ਜੋ ਕਬਰਾਂ ਦਾ ਦੌਰਾ ਬਹੁਤ ਜਿਆਦਾ ਕਰਦੀਆਂ ਹਨ (ਅਕਸਰ ਅਤੇ ਬਹੁਤ ਜਿਆਦਾ ਕਬਰਾਂ ਦੀ ਜਿਆਰਤ ਲਈ ਜਾਂਦੀਆਂ ਹਨ)
ਸੁਨਨ ਇਬਨੇ ਮਾਜਾ 1576 ਹਸਨ

ਇਸ ਹਦੀਸ ਤੋਂ ਪਤਾ ਲੱਗਦਾ ਹੈ ਕਿ ਔਰਤਾਂ ਮੁਸਲਮਾਨਾਂ ਦੇ ਆਮ ਕਬਰਿਸਤਾਨ ਵਿੱਚ ਵੀ ਜਿਆਦਾ ਨਹੀਂ ਜਾ ਸਕਦੀਆਂ, ਤਾਂ ਉਸਦਾ ਉਹਨਾਂ ਦਰਗਾਹਾਂ ਤੇ ਜਾਣਾ,ਜੋ ਸ਼ਿਰਕ ਦੇ ਨਾਲ ਨਾਲ ਮਰਦਾਂ ਲਈ ਆਰਥਿਕ ਸ਼ੋਸ਼ਣ ਅਤੇ ਔਰਤਾਂ ਲਈ ਸਰੀਰਕ ਸ਼ੋਸ਼ਣ ਦੇ ਅੱਡੇ ਹਨ,ਕਿਵੇ ਸਹੀ ਹੋ ਸਕਦਾ ਹੈ, ਬਲਕਿ ਅਗਰ ਓਹ ਅਜਿਹਾ ਕਰਦੀ ਹੈ ਤਾਂ ਅੱਲ੍ਹਾ ਦੇ ਨਬੀ (ﷺ) ਦੀ ਲਾਅਨਤ ਦੀ ਹੱਕਦਾਰ ਹੋ ਜਾਵੇਗੀ।

## 6. ਕਬਰਾਂ ਉੱਪਰ ਜਾਨਵਾਰ ਜ਼ਿਬਾਹ ਕਰਨਾ (ਕੁਰਬਾਨੀ ਕਰਨਾ) ਹਰਾਮ ਹੈ

ਅਨਸ ਇਬਨੇ ਮਾਲਿਕ (ਰਜਅ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ : "ਅਕਰ (ਮਤਲਬ ਕਿ ਕਬਰਾਂ 'ਤੇ ਜਾਨਵਰਾਂ ਦੀ ਕੁਰਬਾਨੀ ਕਰਨ ਦੀ) ਇਸਲਾਮ ਵਿੱਚ ਇਜਾਜ਼ਤ ਨਹੀਂ ਹੈ।
(ਇਸਲਾਮ ਵਿੱਚ (ਕਬਰ 'ਤੇ) ਕੋਈ ਕੁਰਬਾਨੀ ਨਹੀਂ ਹੈ)
'ਅਬਦ ਅਲ-ਰੱਜ਼ਾਕ ਨੇ ਫ਼ਰਮਾਇਆ: ਉਹ ਲੋਕ ਕਬਰ 'ਤੇ ਬੱਕਰੀਆਂ,ਭੇਡਾਂ ਆਦਿ ਦੀ ਕੁਰਬਾਨੀ ਕਰਦੇ ਸਨ।
ਸੁਨਨ ਅਬੀ ਦਾਊਦ 3222 ਸਹੀ

ਹਜ਼ਰਤ ਸਾਬਿਤ ਬਿਨ ਜ਼ਹਾਕ (ਰਜ਼ੀ:) ਆਖ਼ਦੇ ਹਨ ਕਿ ਇੱਕ ਵਿਅਕਤੀ ਨੇ ਨਜ਼ਰ ਮੰਨੀ ਸੀ ਕਿ “ਬਵਾਨਾ” ਨਾਂ ਦੀ ਥਾਂ ‘ਤੇ ਕੁੱਝ ਊਂਠ ਜ਼ਿਬਹ ਕਰਾਂਗਾ।
ਉਸ ਨੇ ਨਬੀ (ﷺ) ਤੋਂ ਇਸ ਨਜ਼ਰ ਨੂੰ ਪੂਰਾ ਕਰਨ ਸੰਬੰਧੀ ਪੁੱਛਿਆ, ਤਾਂ ਆਪ ਨੇ ਪੁੱਛਿਆ ਕਿ ਕੀ ਉੱਥੇ ਜਹਾਲਤ ਦੇ ਸਮੇਂ ‘ਚ ਕਿਸੇ ਬੁੱਤ ਦੀ ਪੂਜਾ ਹੁੰਦੀ ਸੀ? ਲੋਕਾਂ ਨੇ ਦੱਸਿਆ ਕਿ ਨਹੀਂ, ਤਾਂ ਆਪ ਨੇ ਫ਼ਰਮਾਇਆ, ਕੀ ਉੱਥੇ ਮੁਸ਼ਰਿਕਾਂ ਦਾ ਮੇਲਾ ਲੱਗਦਾ ਸੀ? ਫੇਰ ਦੱਸਿਆ ਕਿ ਨਹੀਂ। ਫੇਰ ਨਬੀ (ﷺ) ਨੇ ਫ਼ਰਮਾਇਆ, ਕਿ ਆਪਣੀ ਨਜ਼ਰ ਪੂਰੀ ਕਰ ਲਓ, ਕਿਉਂਕਿ ਜਿਹੜੀ ਨਜ਼ਰ ਅੱਲਾਹ ਦੀ ਨਾ-ਫ਼ਰਮਾਨੀ ਵਿੱਚ ਹੋਵੇ ਉਹ ਪੂਰੀ ਨਹੀਂ ਕੀਤੀ ਜਾਵੇਗੀ ਅਤੇ ਨਾ ਹੀ ਉਸ ਨਜ਼ਰ ਦਾ ਪੂਰਾ ਕਰਨਾ ਮਨੁੱਖ ਲਈ ਜ਼ਰੂਰੀ ਹੈ, ਜਿਹੜਾ ਉਸ ਦੀ ਪਹੁੰਚ ਤੋਂ ਬਾਹਰ ਹੋਵੇ।
ਇਸਨਾਦ ਸਹੀ ਅਬੂ-ਦਾਊਦ 3313

## 7. ਕਬਰਾਂ ਤੇ ਕੁੱਬੇ ਅਤੇ ਗੁੰਮਬਦ

ਕਬਰਾਂ ਨੂੰ ਪੱਕੀਆਂ ਕਰਨਾ, ਉਹਨਾਂ ਉੱਪਰ ਉਸਾਰੀ, ਇਮਾਰਤ, ਮਜਾਰ, ਤੇ ਕੁੱਬੇ ਅਤੇ ਗੁੰਬਦ ਆਦਿ ਬਣਾਉਣਾ ਹਰਾਮ ਹੈ।
ਸ਼ਿਰਕ ਤੱਕ ਪਹੁੰਚਣ ਦਾ ਸਭ ਤੋਂ ਵੱਡਾ ਸਾਧਨ ਕਬਰਾਂ ਦੀ ਹੱਦ ਤੋਂ ਵੱਧ ਤਾਅਜੀਮ ਹੈ। ਇਸ ਤੱਥ ਨੂੰ ਤੁਸੀਂ ਆਪਣੀਆਂ ਅੱਖਾਂ ਨਾਲ ਦੇਖਿਆ ਹੋਵੇਗਾ। ਕਬਰ ਪਰਸਤੀ ਯਕੀਨਨ ਗੁੰਮਰਾਹੀ ਹੈ।ਇਹਨਾਂ ਲੋਕਾਂ ਨੇ ਆਪਣੇ ਅਕੀਦੇ ਅਤੇ ਅਮਲ ਦੀ ਬੁਨਿਆਦ ਕਬਰਾਂ ਦੀ ਹੱਦ ਤੋਂ ਵੱਧ ਤਾਅਜੀਮ ਅਤੇ ਇਹਤੀਰਾਮ ਨੂੰ ਬਣਾ ਲਿਆ ਹੈ। ਸਗੋਂ ਇਹ ਬਿਦਾਅਤ, ਖੁਰਾਫਾਤ ਅਤੇ ਵਹਿਮਾਂ-ਭਰਮਾਂ ਦਾ ਘਰ ਵੀ ਹਨ।
ਕਬਰਾਂ ਉੱਪਰ ਕੁੱਬੇ ਅਤੇ ਗੁੰਮਬਦ ਬਣਾਉਣਾ ਇੱਕ ਅਜਿਹੀ ਬਿਦਾਅਤ ਹੈ, ਜਿਸਦਾ ਆਖਰੀ ਨਤੀਜਾ ਤਰਕ ਏ ਈਮਾਨ,ਕੁਫ਼ਰ ਅਤੇ ਸ਼ਿਰਕ ਤੇ ਪਹੁੰਚਦਾ ਹੈ।
ਉੱਮਤ ਵਿੱਚ ਇਹ ਕੰਮ ਸਭ ਤੋਂ ਪਹਿਲਾਂ ਰਾਫਜੀਆਂ ਨੇ ਕੀਤਾ ਅਤੇ ਬਾਅਦ ਵਿੱਚ ਬ੍ਰੇਲਵੀਆਂ ਨੇ ਅਪਣਾ ਲਿਆ।

ਜਾਬਿਰ (ਰਜਅ) ਨੇ ਫ਼ਰਮਾਇਆ :
ਅੱਲ੍ਹਾ ਦੇ ਨਬੀ (ﷺ) ਨੇ ਮਨ੍ਹਾ ਕੀਤਾ ਹੈ,ਕਬਰਾਂ ਨੂੰ ਪੱਕਾ ਕਰਨ ਤੋਂ, ਅਤੇ ਉਹਨਾਂ ਨੂੰ (ਮੁਜਾਵਰ ਬਣਕੇ) ਬੈਠਣ ਦੀਆਂ ਥਾਵਾਂ ਵਜੋਂ, ਅਤੇ ਉਹਨਾਂ ਦੇ ਉੱਪਰ ਕੋਈ ਇਮਾਰਤ ਬਣਾਉਣ ਤੋਂ।
(ਅੱਲ੍ਹਾ ਦੇ ਨਬੀ (ﷺ) ਨੇ ਕਬਰ ਉੱਤੇ ਚੂਨਾ ਲਗਾਉਣ ਅਤੇ ਇਸ ਉੱਤੇ ਬੈਠਣ ਅਤੇ ਇਸ ਉੱਤੇ ਇਮਾਰਤ ਬਣਾਉਣ ਤੋਂ ਮਨ੍ਹਾ ਕੀਤਾ)
ਸਹੀ ਮੁਸਲਿਮ 970 a

ਅਬੂ ਮੂਸਾ ਅਸ਼ਅਰੀ ਨੇ ਆਪਣੀ ਮੌਤ ਦੇ ਸਮੇਂ ਕੁੱਝ ਵਾਸੀਅਤਾਂ ਕੀਤੀਆਂ ਜਿਹਨਾਂ ਵਿੱਚੋਂ ਇੱਕ ਵਸੀਅਤ ਇਹ ਸੀ ਕਿ ਮੇਰੀ ਕਬਰ ਉੱਪਰ ਕੋਈ ਇਮਾਰਤ ਨਾ ਬਣਾਉਣਾ, ਕੋਲ ਮੌਜੂਦ ਲੋਕਾਂ ਨੇ ਪੁੱਛਿਆ ਕੀ ਇਸ ਦੇ ਬਾਰੇ ਤੁਸੀਂ ਕੁੱਝ ਸੁਣਿਆ ਹੈ? ਫ਼ਰਮਾਇਆ ਹਾਂ ਅੱਲ੍ਹਾ ਦੇ ਨਬੀ (ﷺ) ਤੋਂ।
(ਮੁਸਨਦ ਅਹਿਮਦ 4/397 ਸਨਦ ਹਸਨ)

ਸੱਯਦਨਾ ਅਬੂ ਸਈਦ ਅਲ-ਖੁਦਰੀ ਦੁਆਰਾ ਬਿਆਨ ਕੀਤਾ ਗਿਆ:
“ਕਿ ਨਬੀ (ﷺ) ਨੇ ਕਬਰ ਉੱਤੇ ਇਮਾਰਤ ਬਣਾਉਣ ਤੋਂ ਮਨ੍ਹਾ ਕੀਤਾ ਹੈ।
(ਸੁਨਨ ਇਬਨੇ ਮਾਜਾ: 1564, ਸਨਦ ਸਹੀ)

ਇਮਾਮ ਸ਼ਾਫੀ: (150-204) ਕਹਿੰਦੇ ਹਨ:
"ਮੈਂ ਮੱਕਾ ਵਿਚ ਸ਼ਾਸਕਾਂ ਨੂੰ ਕਬਰਾਂ ਤੋਂ ਇਮਾਰਤਾਂ ਨੂੰ ਢਾਹੁੰਦੇ ਦੇਖਿਆ ਹੈ। ਮੈਂ (ਫੁਕਹਾ) ਕਾਨੂੰਨ ਵਿਗਿਆਨੀਆਂ ਨੂੰ ਇਸ 'ਤੇ ਇਤਰਾਜ਼ ਕਰਦੇ ਨਹੀਂ ਦੇਖਿਆ ਹੈ।"
(ਕਿਤਾਬ ਅਲ ਉਮ: 316/1)

ਅੱਲਾਮਾ ਇਬਨੇ ਕੱਯਿਮ ਲਿਖਦੇ ਹਨ:
ਇਸੇ ਤਰ੍ਹਾਂ, ਕਬਰਾਂ ਦੇ ਉੱਪਰ ਬਣੇ ਸਾਰੇ ਗੁੰਬਦਾਂ ਨੂੰ ਢਾਹੁਣਾ ਲਾਜ਼ਮੀ ਹੈ, ਕਿਉਂਕਿ ਉਹ ਅੱਲ੍ਹਾ ਦੇ ਨਬੀ (ﷺ) ਨਾ ਫ਼ਰਮਾਨੀ 'ਤੇ ਅਧਾਰਤ ਹਨ। ਕਿਉਂਕਿ ਅੱਲ੍ਹਾ ਦੇ ਨਬੀ (ﷺ) ਨੇ ਕਬਰਾਂ 'ਤੇ ਇਮਾਰਤਾਂ ਬਣਾਉਣ ਦੀ ਮਨਾਹੀ ਕੀਤੀ ਸੀ

ਅੱਲ੍ਹਾ ਦੇ ਨਬੀ (ﷺ) ਨੇ ਇਨ੍ਹਾਂ ਉੱਚੀਆਂ ਕਬਰਾਂ ਨੂੰ ਗਿਰਾਉਣ ਦੇ ਹੁਕਮ ਦਿੱਤੇ ਹਨ। ਇਸ ਲਈ ਕਬਰਾਂ ਉੱਤੇ ਬਣੇ ਕੁੱਬੇ,ਇਮਾਰਤਾਂ, ਅਤੇ ਕਬਰਾਂ ਜਿਹਨਾਂ ਨੂੰ ਮਸਜਿਦ ਬਣਾ ਲਿਆ ਗਿਆ ਆਦਿ ਨੂੰ ਗਿਰਾਉਣਾ ਜਿਆਦਾ ਜਰੂਰੀ ਹੈ, ਕਿਉਂਕਿ ਨਬੀ (ﷺ) ਨੇ ਕਬਰਾਂ 'ਤੇ ਮਸਜਿਦ ਬਣਾਉਣ ਵਾਲਿਆਂ ਨੂੰ ਲਾਅਨਤ ਕੀਤੀ ਹੈ  ਅਤੇ ਕਬਰਾਂ 'ਤੇ ਇਮਾਰਤਾਂ ਬਣਾਉਣ ਦੀ ਮਨਾਹੀ ਕੀਤੀ ਹੈ, ਇਸ ਨੂੰ ਜਲਦੀ ਗਿਰਾਉਣਾ ਅਤੇ ਇਸ ਕੰਮ ਵਿੱਚ ਸਹਿਯੋਗ ਕਰਨਾ ਜ਼ਰੂਰੀ ਹੈ।
(ਅਲ ਇਗਾਸਾ ਲਿੱਲ ਹੱਫ਼ਾਨ ਮੀਨ ਮਸਾਈਦ ਲਿਸ਼ ਸ਼ੈਤਾਨ: 327/1)

ਅੱਲਾਮਾ ਕੁਰਤੁਬੀ (200-271) ਲਿਖਦੇ ਹਨ:
ਕਬਰਾਂ 'ਤੇ ਮਸਜਿਦਾਂ ਬਣਾਉਣੀਆਂ, ਉਨ੍ਹਾਂ ਵਿਚ ਨਮਾਜ਼ ਅਦਾ ਕਰਨੀ, ਉਨ੍ਹਾਂ 'ਤੇ ਇਮਾਰਤਾਂ ਬਣਾਉਣੀਆਂ ਆਦਿ, ਜੋ ਕਿ ਹਦੀਸ ਵਿਚ ਵਰਜਿਤ ਹਨ, ਇਹ ਸਭ ਮਨਾ ਅਤੇ ਨਾਜਾਇਜ਼ ਹਨ।
(ਤਫ਼ਸੀਰ ਅਲ-ਕੁਰਤੁਬੀ: 379/10)

ਅਬੂ ਅਲ-ਹਿਯਾਜ ਅਸਦੀ ਤੋਂ ਰਵਾਇਤ ਹੈ ਉਹਨਾਂ ਨੇ ਫ਼ਰਮਾਇਆ :ਅਲੀ ਬਿਨ ਅਬੀ ਤਾਲਿਬ (ਰਜਅ) ਨੇ ਮੈਨੂੰ ਫ਼ਰਮਾਇਆ : ਕੀ ਮੈਂ ਤੁਹਾਨੂੰ ਉਸ (ਮੁਹਿੰਮ) 'ਤੇ ਨਾ ਭੇਜਾਂ ਜਿਸ 'ਤੇ ਅੱਲ੍ਹਾ ਦੇ ਨਬੀ (ﷺ) ਨੇ ਮੈਨੂੰ ਭੇਜਿਆ ਸੀ ?
ਕਿ ਤੁਸੀਂ ਕੋਈ ਮੂਰਤੀ ਜਾਂ ਤਸਵੀਰ ਮਿਟਾਏ ਬਿਨਾਂ ਨਾ ਛੱਡਣਾ, ਅਤੇ ਹਰ ਉੱਚੀ ਕਬਰ ਨੂੰ (ਜ਼ਮੀਨ ਤੱਕ) ਪੱਧਰਾ ਕਰੇ ਬਿਨਾਂ ਨਾ ਛੱਡਣਾ।
ਸਹੀ ਮੁਸਲਿਮ 969

ਅੱਲਾਮਾ ਸ਼ੌਕਾਨੀ (1173-1250) ਇਸ ਹਦੀਸ ਦੀ ਵਿਆਖਿਆ ਵਿੱਚ ਆਖਦੇ ਹਨ ਇਸ ਹਦੀਸ ਵਿੱਚ ਦੱਸਿਆ ਗਿਆ ਹੈ ਕਿ ਚੰਗੇ ਅਤੇ ਮਾੜੇ ਵਿੱਚ ਫਰਕ ਕੀਤੇ ਬਿਨਾਂ ਕਬਰਾਂ ਨੂੰ ਬਹੁਤ ਉੱਚੀਆਂ ਨਾ ਬਣਾਉਣਾ ਹੀ ਸੁੰਨਤ ਹੈ।
ਸਪੱਸ਼ਟ ਤੌਰ 'ਤੇ, ਨਿਰਧਾਰਤ ਮਾਤਰਾ ਤੋਂ ਵੱਧ ਕਬਰਾਂ ਨੂੰ ਉੱਚੀ ਚੁੱਕਣ ਦੀ ਮਨਾਹੀ ਹੈ

ਇਹ ਹਦੀਸ ਦੇ ਆਧਾਰ ਤੇ ਮਨਾਹੀ ਵਿੱਚ ਸਭ ਤੋਂ ਪਹਿਲਾਂ ਕੁੱਬੇ ਅਤੇ ਮਜਾਰ ਆਉਂਦੇ ਹਨ, ਇਹ ਕਬਰਾਂ ਉੱਤੇ ਮਸਜਿਦਾਂ ਬਣਾਉਣ ਦੀ ਸ਼੍ਰੇਣੀ ਵਿੱਚ ਵੀ ਆਉਂਦੇ ਹਨ। ਨਬੀ (ﷺ) ਨੇ ਅਜਿਹਾ ਕਰਨ ਵਾਲੇ ਨੂੰ ਲਾਅਨਤ ਦਿੱਤੀ ਹੈ। ਕਬਰਾਂ ਨੂੰ ਪੱਕਾ ਬਣਾਉਣ ਅਤੇ ਉਨ੍ਹਾਂ ਨੂੰ ਸੁੰਦਰ ਬਣਾਉਣ ਵਿਚ ਬਹੁਤ ਸਾਰੀਆਂ ਬੁਰਾਈਆਂ ਸ਼ਾਮਲ ਹਨ, ਜਿਨ੍ਹਾਂ 'ਤੇ ਇਸਲਾਮ ਰੋਂਦਾ ਹੈ।ਇਹਨਾਂ ਬੁਰਾਈਆਂ ਵਿੱਚ ਇਹਨਾਂ ਜਾਹਿਲਾਂ ਦਾ ਉਹ ਅਕੀਦਾ ਵੀ ਹਨ,ਜਿਹੜੇ ਕਾਫਰਾਂ ਦੇ ਆਪਣੇ ਬੁਤਾਂ ਬਾਰੇ ਅਕੀਦਿਆਂ ਨਾਲ ਮਿਲਦੇ ਜੁਲਦੇ ਹਨ।ਬਲਕਿ ਉਹਨਾਂ ਤੋਂ ਵੀ ਬੁਰੇ ਹਨ।
ਉਨ੍ਹਾਂ ਨੇ ਇਨ੍ਹਾਂ ਕਬਰਾਂ ਨੂੰ ਲਾਭ ਅਤੇ ਨੁਕਸਾਨ ਦੂਰ ਕਰਨ ਦੇ ਸਮਰੱਥ ਮੰਨਿਆ ਹੈ। ਉਨ੍ਹਾਂ ਨੇ ਟੀਚਿਆਂ ਦੀ ਪ੍ਰਾਪਤੀ ਅਤੇ ਲੋੜਾਂ ਦੀ ਪੂਰਤੀ ਲਈ ਇਨ੍ਹਾਂ ਕਬਰਾਂ ਨੂੰ ਰਾਹਤ ਅਤੇ ਆਸਰੇ ਦਾ ਕੇਂਦਰ ਬਣਾਇਆ ਹੈ। ਜੋ ਕੁਝ ਸੇਵਕ ਆਪਣੇ ਰੱਬ ਪਾਸੋਂ ਮੰਗਦੇ ਹਨ, ਇਹ ਲੋਕ ਉਹ ਸਭ ਕੁਝ ਕਬਰਾਂ ਤੋਂ ਮੰਗਣ ਲੱਗ ਪਏ ਹਨ
ਉਹਨਾਂ ਕਬਰਾਂ ਦੀ ਤਰਫ ਖਾਸ ਸਫ਼ਰ ਕਰਦੇ ਹਨ, ਉਨ੍ਹਾਂ ਨੇ ਕਬਰਾਂ ਨੂੰ ਬਰਕਤ ਵਾਲਾ ਸਮਝ ਕੇ ਉਨ੍ਹਾਂ ਅੱਗੇ ਅਰਦਾਸ ਕਰਨੀ ਸ਼ੁਰੂ ਕਰ ਦਿੱਤੀ ਹੈ।
ਮੁਕਦੀ ਗੱਲ ਇਹ ਕਿ ਉਹਨਾ ਨੇ ਕੋਈ ਵੀ ਕੰਮ ਅਜਿਹਾ ਨਹੀਂ ਛੱਡਿਆ, ਜੋ ਜਾਹਿਲ ਮੁਸ਼ਰਿਕਾਂ ਨੇ ਬੁੱਤਾਂ ਨਾਲ ਨਾ ਕੀਤਾ ਹੋਵੇ।

ਫਿਰ ਇਸ ਬੁਰਾਈ ਅਤੇ ਗੰਦੇ ਕੁਫ਼ਰ ਦੇ ਮੁਕਾਬਲੇ ਵਿੱਚ ਸਾਨੂੰ ਕੋਈ ਵੀ ਵਿਦਵਾਨ, ਅਮੀਰ, ਵਜ਼ੀਰ ਅਤੇ ਬਾਦਸ਼ਾਹ ਨਹੀਂ ਦਿੱਖਦਾ ਜੋ ਅੱਲ੍ਹਾ ਲਈ ਗੁੱਸੇ ਦਾ ਪ੍ਰਗਟਾਵਾ ਕਰਦਾ ਹੋਵੇ ਅਤੇ ਦੀਨੀ ਗੈਰਤ ਅਤੇ ਹਮੀਅਤ ਦਾ ਪ੍ਰਗਟਾਵਾ ਕਰਦਾ ਹੋਵੇ। ਸਾਨੂੰ ਬਹੁਤ ਸਾਰੀਆਂ ਪੱਕੀਆਂ ਰਿਪੋਰਟਾਂ ਮਿਲੀਆਂ ਹਨ ਕਿ ਇਹਨਾਂ ਕਬਰਾਂ ਦੇ ਪੁਜਾਰੀਆਂ ਦੀ ਬਹੁਗਿਣਤੀ ਅਜਿਹੀ ਹੈ ਕਿ ਜੇਕਰ ਉਹਨਾਂ ਨੂੰ ਉਹਨਾਂ ਦੇ ਵਿਰੋਧੀ ਦੁਆਰਾ ਅੱਲ੍ਹਾ ਦੀ ਝੂਠੀ ਸਹੁੰ ਖਾਣ ਲਈ ਕਿਹਾ ਜਾਂਦਾ ਹੈ, ਤਾਂ ਉਹ ਅਜਿਹਾ ਕਰ ਗੁਜਰਦੇ ਹਨ, ਪਰ ਜੇ ਉਹਨਾਂ ਨੂੰ ਕਿਹਾ ਜਾਂਦਾ ਹੈ ਕਿ ਆਪਣੇ ਸ਼ੇਖ,ਪੀਰ ਦੀ ਸਹੁੰ ਖਾਵੇ, ਤਾਂ ਹਿਚ-ਕਚਾਹਟ ਮਹਿਸੂਸ ਕਰਦਾ ਹੈ।ਅਤੇ ਇਸ ਤੋਂ ਇਨਕਾਰ ਕਰਕੇ ਸੱਚ ਦਾ ਇਕਬਾਲ ਕਰਦਾ ਹੈ। ਸਪਸ਼ਟ ਹੈ ਕਿ ਦੋ-ਤਿੰਨ ਦੇਵਤਿਆਂ ਨੂੰ ਮੰਨਣ ਵਾਲਿਆਂ ਨਾਲੋਂ ਇਨ੍ਹਾਂ ਲੋਕਾਂ ਦਾ ਸ਼ਿਰਕ ਵਧਿਆ ਹੋਇਆ ਹੈ।

ਹੇ ਉੱਲਮਾ ਏ ਦੀਨ (ਧਰਮ ਦੇ ਵਿਦਵਾਨੋ) ਅਤੇ ਹੇ ਮੁਸਲਮਾਨਾਂ ਦੇ ਹਾਕਮੋ! ਇਸਲਾਮ ਨੂੰ ਕੁਫ਼ਰ ਤੋਂ ਵੱਧ ਕੀ ਨੁਕਸਾਨ ਹੋ ਸਕਦਾ ਹੈ?
ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਦੀ ਇਬਾਦਤ ਕਰਨ ਤੋਂ ਵੱਧ ਇਸ ਦੀਨ ਲਈ ਹੋਰ ਕੀ ਨੁਕਸਾਨ ਹੋ ਸਕਦਾ ਹੈ?
ਮੁਸਲਮਾਨਾਂ ਨੂੰ ਪਹੁੰਚਣ ਵਾਲੀਆਂ ਮੁਸੀਬਤਾਂ ਵਿੱਚੋਂ ਇਸ ਤੋਂ ਵੱਧ ਮੁਸੀਬਤ ਕਿਹੜੀ ਹੋਵੇਗੀ?
ਇਸ ਸਪੱਸ਼ਟ ਸ਼ਿਰਕ ਤੋਂ ਇਲਾਵਾ ਹੋਰ ਕਿਸ ਬੁਰਾਈ ਨੂੰ ਰੋਕਣਾ ਵਾਜਿਬ (ਜਰੂਰੀ) ਹੋਵੇਗਾ। ਅਗਰ ਤੁਸੀਂ ਕਿਸੇ ਜਿੰਦਾ ਨੂੰ ਪੁਕਾਰਦੇ ਤਾਂ ਉਸਨੂੰ ਆਪਣੀ ਗੱਲ ਸੁਣਾਉਣ ਵਿੱਚ ਕਾਮਯਾਬ ਹੋ ਜਾਂਦੇ, ਪਰ ਜਿਹਨਾਂ ਨੂੰ ਤੁਸੀਂ ਪੁਕਾਰਦੇ ਹੋ ਉਹਨਾਂ ਵਿੱਚ ਜਿੰਦਗੀ ਦਾ ਕੋਈ ਆਸਾਰ ਬਾਕੀ ਨਹੀਂ।
ਜੇ ਤੁਸੀਂ ਅੱਗ ਦੇ ਕੋਲਿਆਂ 'ਤੇ ਫੂਕ ਦਿੰਦੇ,ਤਾਂ ਇਹ ਬਲ ਜਾਂਦਾ, ਪਰ ਤੁਸੀਂ ਤਾਂ ਖਾਕ (ਮਿੱਟੀ) 'ਤੇ ਫੂਕਾਂ ਮਾਰਦੇ ਫਿਰਦੇ ਹੋ।
(ਨੇਲ-ਉਲ-ਔਤਾਰ ਸ਼ੌਕਾਨੀ: 95/4)

ਹਾਫਿਜ਼ ਇਬਨੇ ਹਜ਼ਮ (384-452) ਲਿਖਦੇ ਹਨ: ਕਬਰ 'ਤੇ ਇਮਾਰਤ ਬਣਾਉਣਾ, ਉਸ ਨੂੰ ਪੱਕਾ ਕਰਨਾ, ਖੁਦਾਈ ਕੀਤੀ ਮਿੱਟੀ ਤੋਂ ਵੱਧ ਮਿੱਟੀ ਪਾਉਣੀ ਇਜਾਜ਼ਤ ਨਹੀਂ ਹੈ। ਇਹ ਸਭ ਕੁਝ ਢਾਹ ਦਿੱਤਾ ਜਾਵੇ।
(ਅਲ-ਮੁਹੱਲਾ: 33/5)

ਥੁਮਾਮਾਹ ਬਿਨ ਸ਼ਫੀ ਕਹਿੰਦੇ ਹਨ:
ਅਸੀਂ ਸੱਯਦਨਾ-ਫਜ਼ਾਲਾ ਬਿਨ ਉਬੈਦ ਦੇ ਨਾਲ ਰੋਮ ਦੀ ਧਰਤੀ 'ਤੇ ਰੋਡਸਨ ਨਾਮਕ ਸਥਾਨ 'ਤੇ ਸੀ। ਸਾਡੇ ਇੱਕ ਸਾਥੀ ਦੀ ਮੌਤ ਹੋ ਗਈ, ਅਤੇ ਸਾਨੂੰ ਸੱਯਦਨਾ- ਫਜ਼ਾਲਾ ਬਿਨ ਉਬੈਦ ਨੇ ਉਸਦੀ ਕਬਰ ਨੂੰ ਪੱਧਰ ਕਰਨ ਦਾ ਹੁਕਮ ਦਿੱਤਾ ਅਤੇ ਕਿਹਾ: ਮੈਂ ਨਬੀ (ﷺ) ਨੂੰ ਕਬਰਾਂ ਨੂੰ ਬਰਾਬਰ ਕਰਨ ਦਾ ਹੁਕਮ ਦਿੰਦੇ ਹੋਏ ਸੁਣਿਆ ਹੈ।
ਸਹੀ ਮੁਸਲਿਮ 968

ਅਬੂ ਮੁਜਲਜ ਤਾਬੀ ਬਿਆਨ ਕਰਦੇ ਹਨ ਕਿ ਸਯੀਦੁਨਾ ਮੁਆਵੀਆ ਬਿਨ ਅਬੀ ਸੂਫਯਾਨ ਨੇ ਕਿਹਾ: ਕਬਰਾਂ ਨੂੰ ਪੱਧਰਾ ਕਰਨਾ ਸੁੰਨਤ ਹੈ। ਯਹੂਦੀਆਂ ਅਤੇ ਈਸਾਈਆਂ ਨੇ ਕਬਰਾਂ ਨੂੰ ਉੱਚਾ (ਬੁਲੰਦ) ਕੀਤਾ ਹੈ, ਤੁਸੀਂ ਉਹਨਾਂ ਦੀ ਨਕਲ ਨਾ ਕਰੋ
(ਅਲ-ਮੁਜ਼ਮ ਅਲ-ਕਬੀਰ ਤਬਾਰਾਨੀ 152/19 ,ਹ: 823, ਇਕਤਾਜ਼ਾ ਅਲ-ਸਿਰਾਤ ਅਲ ਮੁਸਤਕੀਮ 1/297 ਸਨਦ ਸਹੀ)

ਅਬੂ ਮੁਜਲਜ ਤਾਬੀ ਖੁਦ ਬਿਆਨ ਕਰਦੇ ਹਨ
ਕਬਰਾਂ ਨੂੰ ਪੱਧਰਾ ਕਰਨਾ ਸੁੰਨਤ ਹੈ।
(ਮੁਸੰਨਫ਼ ਇਬਨੇ ਅਬੀ ਸ਼ਾਇਬਾ: 342/3)

ਕਾਸਿਮ ਬਿਨ ਮੁਹੰਮਦ ਬਿਨ ਅਬੀ ਬਕਰ ਨੇ ਇਹ ਵਸੀਅਤ ਕੀਤੀ
ਬੇਟਾ, ਮੇਰੀ ਕਬਰ 'ਤੇ ਕੁਝ ਨਾ ਲਿਖਣਾ ,ਅਤੇ ਨਾ ਹੀ ਇਸਨੂੰ ਬੁਲੰਦ ਕਰਨਾ, ਮਗਰ ਸਿਰਫ਼ ਇੰਨਾ ਕਿ ਇਸਤੋਂ ਪਾਣੀ ਹਟ (ਫਿਸਲ) ਜਾਵੇ
(ਮੁਸੰਨਫ਼ ਇਬਨੇ ਅਬੀ ਸ਼ਾਇਬਾ: 335/3, ਸਨਦ ਹਸਨ)

ਉਮਰ ਇਬਨੇ ਸ਼ਰਜੀਲ ਨੇ ਕਿਹਾ:
ਤੁਸੀਂ ਮੇਰੀ ਕਬਰ ਨੂੰ ਉੱਚਾ ਨਾ ਕਰਿਓ, ਕਿਉਂਕਿ ਮੈਂ ਮੁਹਾਜੀਰੀਨ ਸਹਾਬਾ ਨੂੰ ਦੇਖਿਆ ਹੈ ਕਿ ਉਹ ਇਸ ਨੂੰ ਪਸੰਦ ਨਹੀਂ ਕਰਦੇ ਸਨ।
(ਤਕਾਬਤ ਇਬਨੇ ਸਾਦ ਅਲ-ਕੁਬਰਾ: 108/6, ਸਨਦ ਸਹੀ)

ਸੱਯਦਨਾ ਜਾਬਿਰ ਬਿਨ ਅਬਦੁੱਲਾ, ਅੱਲ੍ਹਾ ਦੇ ਰਸੂਲ ਦੀ ਕਬਰ ਬਾਰੇ ਕਿਹਾ ਕਰਦੇ ਸਨ, ਆਪ ਦੀ ਕਬਰ ਨੂੰ, ਜਮੀਨ ਤੋਂ ਲੱਗਭਗ ਇੱਕ ਬਾਲਿਸਤ (ਇੱਕ ਹੱਥ) ਉੱਚਾ ਕੀਤਾ ਗਿਆ ਸੀ।
(ਸੁਨਨ ਅਲ-ਕੁਬਰਾ ਬੇਹਾਕੀ: 407/3, ਸਹੀ ਇਬਨੇ ਹਿੱਬਾਨ: 6635, ਸਹੀ ਸਨਦ)

ਸੂਫਯਾਨ ਅਲ-ਤਾਮਰ ਕਹਿੰਦੇ ਹਨ:
ਮੈਂ ਉਸ ਕਮਰੇ ਵਿੱਚ ਦਾਖਲ ਹੋਇਆ ਜਿਸ ਵਿੱਚ ਨਬੀ (ﷺ) ਦੀ ਕਬਰ ਹੈ। ਅਤੇ ਮੈਂ ਅੱਲ੍ਹਾ ਦੇ ਨਬੀ (ﷺ) ਦੀ, ਅਬੂ ਬਕਰ ਅਤੇ ਉਮਰ ਦੀ ਕਬਰ ਨੂੰ ਕੁਹਾਨ ਨੁਮਾ ਦੇਖਿਆ
ਮੁਸੰਨਫ਼ ਇਬਨੇ ਅਬੀ ਸ਼ਾਇਬਾ: 333/3, ਸਹੀ ਬੁਖਾਰੀ 1390 ਸੰਖੇਪ ਵਿੱਚ, ਸਨਦ ਸਹੀ)।

ਸੂਫਯਾਨ ਤਾਮਰ ਨੇ ਦੱਸਿਆ ਕਿ ਉਸਨੇ ਨਬੀ (ﷺ) ਦੀ ਮੁਬਾਰਕ ਕਬਰ ਦੇਖੀ ਜੋ ਕੁਹਾਨ ਨੁਮਾ ਸੀ (ਇੱਕ ਹੰਪ ਵਾਂਗ ਸੀ)।

ਵਲੀਦ ਬਿਨ ਅਬਦੁਲ ਮਲਿਕ ਬਿਨ ਮਰਵਾਨ ਦੇ ਰਾਜ ਦੌਰਾਨ (ਜਦੋਂ ਨਬੀ (ﷺ) ਦੀ ਕਬਰ ਵਾਲੇ ਕਮਰੇ ਦੀ ਕੰਧ ਡਿੱਗ ਗਈ ਅਤੇ ਲੋਕ ਇਸਨੂੰ (ਉੱਚਾ) ਚੁੱਕਣ ਲੱਗੇ ਤਾਂ (ਇੱਕ ਕਬਰ ਵਿੱਚੋਂ) ਇੱਕ ਕਦਮ ਨਜਰ ਆਇਆ. ਲੋਕ ਇਹ ਸੋਚ ਕੇ ਭੈਭੀਤ ਹੋ ਗਏ ਕਿ ਇਹ ਨਬੀ (ﷺ) ਦਾ ਮੁਬਾਰਕ ਕਦਮ ਸੀ। ਕਦਮ ਨੂੰ ਪਛਾਣਨ ਵਾਲਾ ਕੋਈ ਨਹੀਂ ਸੀ। ਅੰਤ ਵਿੱਚ, ਉਰਵਾ ਬਿਨ ਜ਼ੁਬੈਰ ਨੇ ਕਿਹਾ, ਨਹੀਂ, ਅੱਲ੍ਹਾ ਦੀ ਕਸਮ। ਇਹ ਅੱਲ੍ਹਾ ਦੇ ਨਬੀ (ﷺ) ਦਾ ਕਦਮ ਨਹੀਂ ਹੈ, ਪਰ ਇਹ ਉਮਰ ਦਾ ਕਦਮ ਹੈ।
ਸਹੀ ਬੁਖਾਰੀ 1390

ਅਲ-ਕਾਸਿਮ ਇਬਨੇ ਮੁਹੰਮਦ ਇਬਨੇ ਅਬੂ ਬਕਰ ਨੇ ਕਿਹਾ:
ਮੈਂ ਆਇਸ਼ਾ ਨੂੰ ਕਿਹਾ! ਅੰਮਾਂ ਜੀ, ਮੈਨੂੰ ਅੱਲ੍ਹਾ ਦੇ ਨਬੀ (ﷺ) ਅਤੇ ਉਨ੍ਹਾਂ ਦੇ ਦੋ ਸਾਥੀਆਂ (ਅਬੂ ਬਕਰ, ਉਮਰ) ਦੀ ਕਬਰ ਦਿਖਾਓ. ਤਾਂ ਉਹਨਾਂ ਨੇ ਮੈਨੂੰ ਤਿੰਨ ਕਬਰਾਂ ਦਿਖਾਈਆਂ ਜੋ ਨਾ ਤਾਂ ਬਹੁਤ ਉੱਚੀਆਂ ਸਨ ਅਤੇ ਨਾ ਹੀ ਬਿਲਕੁਲ ਜਮੀਨ ਨਾਲ ਵਿਛੀਆਂ ਹੋਈਆਂ, ਪਰ ਇੱਕ ਖੁੱਲੀ ਜਗ੍ਹਾ ਵਿੱਚ ਨਰਮ ਲਾਲ ਕੰਕਰਾਂ ਨਾਲ ਫੈਲੀਆਂ ਹੋਈਆਂ ਸਨ। ਅਬੂ 'ਅਲੀ ਨੇ ਕਿਹਾ: ਇਹ ਕਿਹਾ ਜਾਂਦਾ ਹੈ ਕਿ ਅੱਲ੍ਹਾ ਦੇ ਨਬੀ (ﷺ) ਅੱਗੇ (ਵਾਲੀ ਕਬਰ ਵਿੱਚ) ਹਨ, ਅਬੂ ਬਕਰ (ਦੀ ਕਬਰ) ਉਹਨਾ ਦੇ ਸਿਰ ਦੇ ਨੇੜੇ ਅਤੇ ਉਮਰ (ਦੀ ਕਬਰ) ਪੈਰਾਂ ਦੇ ਨੇੜੇ ਹੈ।

(ਸੁਨਨ ਅਬੂ ਦਾਊਦ 3220 ਸਨਦ ਹਸਨ) (ਇਮਾਮ ਹਾਕਿਮ ਨੇ ਸਹੀ ਕਿਹਾ ਹੈ ਅਤੇ ਇਮਾਮ ਜ਼ਹਬੀ ਨੇ ਮੁਵਾਫਕਤ ਕੀਤੀ ਹੈ )

ਜਿਹੜੇ ਲੋਕ ਮਾਮਲੇ ਦੀ ਅਗਵਾਈ ਕਰ ਰਹੇ ਸਨ ਉਹ ਆਖਣ ਲੱਗੇ ਕਿ ਅਸੀਂ ਤਾਂ (ਇਹਨਾਂ ਦੀ ਗਾਰ ਉੱਤੇ) ਜਰੂਰ ਇੱਕ ਮਸਜਿਦ (ਪੂਜਾ ਸਥਾਨ) ਬਣਾਵਾਂਗੇ।
18:21

ਇਸ ਆਇਤ ਦੀ ਤਫ਼ਸੀਰ ਵਿੱਚ ਇਬਨੇ ਅੱਬਾਸ ਨੇ ਫ਼ਰਮਾਇਆ
(ਇਸ ਮਾਮਲੇ ਵਿੱਚ ਪ੍ਰਬਲ ਰਹਿਣ ਵਾਲਿਆਂ ਨੇ ਕਿਹਾ, ਅਸੀਂ ਉਨ੍ਹਾਂ ਉੱਤੇ ਇੱਕ ਮਸਜਿਦ ਜ਼ਰੂਰ ਬਣਾਵਾਂਗੇ।)
18:21
(ਇਨ੍ਹਾਂ ਲੋਕਾਂ ਨੇ ਕਿਹਾ: ਆਪਣੇ ਭਰਾਵਾਂ ਦਾ ਆਦਰ ਕਰੋ। ਉਨ੍ਹਾਂ ਨੇ ਫਿਰ ਕਿਹਾ: ਅਸੀਂ ਉਨ੍ਹਾਂ 'ਤੇ ਮਸਜਿਦ ਬਣਵਾਵਾਂਗੇ। ਫਿਰ ਉਨ੍ਹਾਂ ਨੇ ਉਨ੍ਹਾਂ ਦੇ ਜਨਾਜ਼ੇ ਦੀ ਨਮਾਜ਼ ਅਦਾ ਕਰਨੀ ਸ਼ੁਰੂ ਕੀਤੀ, ਉਨ੍ਹਾਂ ਲਈ ਮਾਫ਼ੀ ਮੰਗੀ ਅਤੇ ਉਨ੍ਹਾਂ ਦੇ ਹੱਕ ਵਿੱਚ ਦੁਆ ਮੰਗੀ।
ਤਗਲਿਕ ਅਤ-ਤਾਲੀਕ ਇਬਨੇ ਹਜਰ: 246/4, ਅਤੇ ਸਨਦ ਸਹੀ)
ਹਾਫਿਜ ਇਬਨੇ ਹਜਰ ਨੇ ਇਸਦੀ ਸਨਦ ਨੂੰ ਸਹੀ ਕਿਹਾ ਹੈ

ਸ਼ੇਖ ਅਲ-ਇਸਲਾਮ ਇਬਨੇ ਤੈਮੀਆ ਕਹਿੰਦੇ ਹਨ:
ਕਬਰਾਂ ਉੱਤੇ ਮਸਜਿਦ ਬਣਾਉਣਾ ਮੁਸਲਮਾਨਾਂ ਦੇ ਧਰਮ ਨਾਲ ਸਬੰਧਤ ਨਹੀਂ ਹੋ ਸਕਦਾ, ਕਿਉਂਕਿ ਇਹ ਨਬੀ (ﷺ) ਤੋਂ ਸਾਬਤ ਦਲੀਲਾਂ ਅਤੇ ਇਮਾਮਾਂ ਦੇ ਇੱਜਮਾ ਵਿੱਚ ਵਰਜਿਤ ਹੈ। ਕਬਰਾਂ ਨੂੰ ਮਸਜਿਦ ਬਣਾ ਲੈਣਾ ਜਾਇਜ਼ ਨਹੀਂ, ਭਾਵੇਂ ਇਹ ਕਬਰਾਂ ਉੱਪਰ ਮਸਜਿਦ ਉਸਾਰ ਕੇ ਜਾਂ ਉਨ੍ਹਾਂ ਦੇ ਨੇੜੇ ਨਮਾਜ਼ ਪੜ੍ਹ ਕੇ।
ਧਰਮ ਦੇ ਸਾਰੇ ਇਮਾਮ ਇਸ ਨੂੰ ਰੋਕਣ ਲਈ ਸਹਿਮਤ ਹਨ।
(ਅਲ-ਫਤਾਵਾ: 488/27)

ਸ਼ੇਖ ਅਲ-ਇਸਲਾਮ ਇਬਨੇ ਤੈਮੀਆ (221-728) ਕਹਿੰਦੇ ਹਨ:

ਨਬੀ (ﷺ)ਆਂ, ਨੇਕ ਲੋਕਾਂ ਅਤੇ ਬਾਦਸ਼ਾਹਾਂ ਦੀਆਂ ਕਬਰਾਂ 'ਤੇ ਜੋ ਮਸਜਿਦਾਂ ਬਣੀਆਂ ਹੋਈਆਂ ਹਨ, ਉਨ੍ਹਾਂ ਨੂੰ ਢਾਹ ਕੇ ਜਾਂ ਕਿਸੇ ਹੋਰ ਤਰੀਕੇ ਨਾਲ ਨਸ਼ਟ ਕੀਤਾ ਜਾਣਾ ਚਾਹੀਦਾ ਹੈ। ਇਹ ਅਜਿਹਾ ਮਾਮਲਾ ਹੈ ਜਿਸ ਵਿੱਚ ਮੇਰੀ ਜਾਣਕਾਰੀ ਅਨੁਸਾਰ ਪ੍ਰਸਿੱਧ ਵਿਦਵਾਨਾਂ ਵਿੱਚ ਕੋਈ ਮਤਭੇਦ ਨਹੀਂ ਹੈ।
(ਇਕਤਾਜ਼ਾ ਅਲ-ਸਿਰਾਤ ਅਲ-ਮੁਸਤਕੀਮ: 330/1)

## 8. ਕਬਰਾਂ 'ਤੇ ਉਸਾਰੀ ਦੇ ਨੁਕਸਾਨ

1. ਇਮਾਮ ਸ਼ਾਫੀ ਫ਼ਰਮਾਉਂਦੇ ਹਨ ਕਿ ਮੈਂ ਇਸ ਗੱਲ ਨੂੰ ਨਾ ਪਸੰਦ ਕਰਦਾ ਹਾਂ ਕਿ ਕਿਸੇ ਮੱਖਲੂਕ ਦੀ ਇੰਨੀ ਜਿਆਦਾ ਤਾਅਜੀਮ (ਇੱਜਤ, ਸਤਿਕਾਰ, ਆਦਰ) ਕੀਤਾ ਜਾਵੇ ਕਿ ਉਸਦੀ ਕਬਰ ਨੂੰ ਮਸਜਿਦ ਬਣਾ ਦਿੱਤਾ ਜਾਵੇ।ਇਸ ਗੱਲ ਦਾ ਖਤਰਾ ਹੈ ਕਿ ਬਣਾਉਣ ਵਾਲਾ ਅਤੇ ਉਸਦੇ ਬਾਅਦ ਵਾਲੇ ਫਿਤਨੇ (ਸ਼ਿਰਕ) ਵਿੱਚ ਨਾ ਫ਼ਸ ਜਾਣ।
(ਕਿਤਾਬ ਅਲ ਉੱਮ 1/278)

2. ਇਬਨੇ ਕੱਯਿਮ ਨੇ ਕਿਹਾ ਇਸ ਨਾਲ ਕਬਰ ਦੇ ਨੇੜੇ ਨਮਾਜ ਪੜ੍ਹਨ ਦੀ ਰਾਹ ਹਮਵਾਰ ਹੁੰਦੀ ਹੈ, ਹਾਲਾਂਕਿ ਨਬੀ (ﷺ) ਨੇ ਇਸ ਤੋਂ ਮਨਾ ਕੀਤਾ ਹੈ।
3. ਲੋਕ ਉੱਥੇ ਦੁਆ ਕਰਦੇ ਹਨ (ਇਹ ਬਹੁਤ ਬੜੀ ਬਿਦਾਅਤ ਹੈ)
4.ਨਬੀ (ﷺ) ਦੀ ਲਾਅਨਤ ਹੁੰਦੀ ਹੈ
5. ਇਸ ਨਾਲ ਇਹ ਮਜਾਂਰਾਂ ਆਬਾਦ ਅਤੇ ਮਸਜਿਦਾਂ ਵਿਰਾਨ ਹੁੰਦੀਆ ਹਨ, ਜਦੋਂ ਕਿ ਇਸਲਾਮ ਧਰਮ ਇਸ ਦੇ ਉਲਟ ਸਿੱਖਿਆ ਦਿੰਦਾ ਹੈ।
6. ਇਹ ਕੁਝ ਸ਼ਰਧਾਲੂਆਂ ਦੇ ਸੱਜਦਾ (ਮੱਥਾ ਟੇਕਣ) ਦਾ ਕਾਰਨ ਬਣਦਾ ਹੈ ਅਤੇ ਇਹ ਮੂਰਤੀ ਪੂਜਾ ਹੈ।
7. ਮ੍ਰਿਤਕਾਂ ਲਈ ਨਜਰ ਓ ਨਿਆਜ ਕਰਨ ਦਾ ਸਿਲਸਿਲਾ ਜਾਰੀ ਹੋ ਜਾਂਦਾ ਹੈ।
8. ਮੁਰਦਿਆਂ ਦੀ ਅਜਮਤ  (ਇੱਜਤ, ਇਕਰਾਮ) ਅਤੇ ਖੌਫ਼ ਲੋਕਾਂ ਦੇ ਦਿਲਾਂ ਵਿੱਚ ਅੱਲ੍ਹਾ ਨਾਲੋਂ ਵੱਧ ਹੋ ਜਾਂਦਾ ਹੈ।

9. ਲੋਕ ਮੁਰਦਿਆਂ ਤੋਂ ਆਪਣੀਆਂ ਲੋੜਾਂ ਬਾਰੇ ਸਵਾਲ ਕਰਦੇ ਹਨ ਅਤੇ ਦੁੱਖਾਂ ਤੋਂ ਛੁਟਕਾਰਾ ਪਾਉਣ ਲਈ ਤਲਬ ਸ਼ੁਰੂ ਕਰਦੇ ਹਨ।

ਇਹ ਸਾਰੇ ਫ਼ਸਾਦ ਖੰਡਰ ਕਬਰਾਂ ਦੀ ਉਸਾਰੀ ਦੇ ਕਾਰਨ ਬਣਦੇ ਹਨ ।

(ਅਲ ਇਗਾਸਾ ਲਿੱਲ ਹੱਫ਼ਾਨ ਮੀਨ ਮਸਾਈਦ ਲਿਸ਼ ਸ਼ੈਤਾਨ: 309/1-310, ਸੰਖੇਪ)

## ਕੁੱਝ ਜਰੂਰੀ ਸਵਾਲ ਅਤੇ ਉਹਨਾਂ ਦੇ ਜਵਾਬ

### 1. ਕੀ ਉੱਮਤ ਏ ਮੁਹੰਮਦੀਆ ਸ਼ਿਰਕ ਨਹੀਂ ਕਰੇਗੀ?

ਇਹ ਅਫਸੋਸਨਾਕ ਅਤੇ ਝੂਠੀ ਤਸੱਲੀ ਉਨ੍ਹਾਂ ਲੋਕਾਂ ਦੁਆਰਾ ਦਿੱਤੀ ਜਾਂਦੀ ਹੈ ਜੋ ਮਾਮੂਲੀ ਮਤਭੇਦ 'ਤੇ ਕੁਫ਼ਰ ਅਤੇ ਸ਼ਿਰਕ ਦੇ ਫਤਵੇ ਵੰਡਦੇ ਫਿਰਦੇ ਹਨ।
ਕਦੇ ਵਿਆਹ ਤੋੜ ਦਿੱਤਾ ਜਾਂਦਾ ਹੈ ਤੇ ਕਦੇ ਇਸਲਾਮ ਤੋਂ ਬਾਹਰ ਕੱਢ ਦਿੱਤਾ ਜਾਂਦਾ ਹੈ।
ਪੜ੍ਹੋ ਕੁਰਆਨ ਕੀ ਕਹਿੰਦਾ ਹੈ
ਅਨੁਵਾਦ: ਉਨ੍ਹਾਂ ਵਿੱਚੋਂ ਬਹੁਤੇ ਅੱਲ੍ਹਾ ਉੱਪਰ ਇਮਾਨ ਰੱਖਣ ਦੇ ਬਾਵਜੂਦ ਵੀ ਮੁਸ਼ਰਿਕ ਹਨ ।
12:102

ਅੱਲ੍ਹਾ ਦੇ ਨਬੀ (ﷺ) ਨੇ ਕਈ ਮੌਕਿਆਂ 'ਤੇ ਦੱਸਿਆ ਕਿ ਤੁਸੀਂ ਆਪਣੇ ਤੋਂ ਪਹਿਲਾਂ ਆਏ ਲੋਕਾਂ ਦੀ ਪਾਲਣਾ ਕਰੋਗੇ.
ਬੁਖਾਰੀ: 3452

ਅਤੇ ਕੁਰਆਨ ਨੇ ਦੱਸਿਆ ਕਿ ਪਹਿਲਾਂ ਦੇ ਲੋਕ, ਅਹਿਲੇ ਕਿਤਾਬ ਨੇ ਜਿਬਤ ਅਤੇ ਤਾਗੂਤ ਦੀ ਪੂਜਾ ਵਿੱਚ ਕਈ ਕਿਸਮ ਦੇ ਸ਼ਿਰਕ ਅਤੇ ਕੁਫ਼ਰ ਕੀਤੇ ਸਨ।
ਅੱਲ੍ਹਾ ਦੇ ਨਬੀ (ﷺ) ਦੇ ਫਰਮਾਨ ਅਨੁਸਾਰ, ਇਸ ਉੱਮਤ ਵਿੱਚ ਵੀ ਬਿਲਕੁਲ ਉਹੀ ਗੁੰਮਰਾਹੀਆਂ ਆ ਜਾਣਗੀਆਂ, ਇੱਥੋਂ ਤੱਕ ਕਿ ਸ਼ਿਰਕ ਅਤੇ ਕੁਫ਼ਰ ਵੀ।

ਸ਼ਿਰਕ ਇੱਥੋਂ ਸ਼ੁਰੂ ਹੋਇਆ ਅਤੇ ਇਸਦੀ ਅਸਲ ਵਜ੍ਹਾ ਹੈ (ਅਕੀਦਤ ਮੰਦੀ) ਸ਼ਰਧਾ ਵਿੱਚ "ਗੁਲੂ" । ਨੇਕ ਬੰਦਿਆਂ ਨਾਲ ਪਿਆਰ ਅਤੇ ਉਨ੍ਹਾਂ ਵਰਗੀ ਇਬਾਦਤ ਤਾਂ ਤਨ-ਮਨ ਨਾਲ ਕਰਨੀ ਚਾਹੀਦੀ ਹੈ, ਪਰ ਇਸ ਵਿੱਚ ਵਧੀਕੀ (ਗੁਲੂ) ਤੋਂ ਬਚਣਾ ਚਾਹੀਦਾ ਹੈ। ਨਹੀਂ ਤਾਂ ਇਹ ਵਧੀਕੀ (ਗੁਲੂ) ਸ਼ਿਰਕ ਵੱਲ ਲਿਜਾਣ ਦਾ ਆਸਾਨ ਤਰੀਕਾ ਸਾਬਤ ਹੋਵੇਗੀ।

ਕੁਰਆਨ ਅਤੇ ਹਦੀਸ ਦੀ ਸਾਫ ਅਤੇ ਸਿੱਧੀ ਸਿੱਖਿਆ ਦੇ ਬਾਵਜ਼ੂਦ ਵੱਡੀ ਗਿਣਤੀ ਵਿੱਚ ਉੱਮਤ ਏ ਮੁਹੰਮਦੀਆ ਦੇ ਲੋਕ ਨਬੀ (ﷺ)ਆਂ, ਅਤੇ ਬਜ਼ੁਰਗਾਂ ਦੀ ਸ਼ਰਧਾ ਵਿੱਚ ਵਧੀਕੀਆਂ ਦਾ ਸ਼ਿਕਾਰ ਹੋ ਕੇ ਸ਼ਿਰਕ ਵਿੱਚ ਦਾਖਲ ਹੋ ਗਏ ਹਨ।

ਦਰਦ ਉਸ ਸਮੇਂ ਵੱਧ ਹੋ ਜਾਂਦਾ ਹੈ ਜਦੋਂ ਉਨ੍ਹਾਂ ਨੂੰ ਅਜਿਹੇ ਅਕੀਦਆਂ ਤੋਂ ਰੋਕਿਆ ਜਾਂਦਾ ਹੈ ਤਾਂ ਉਹ ਸੁਧਾਰਕਾਂ ਨੂੰ ਹੀ ਨਿਸ਼ਾਨਾ ਬਣਾਉਂਦੇ ਹਨ। ਸ਼ਿਰਕ ਵਿੱਚ ਡੁੱਬੇ ਇਹ ਬੰਦੇ ਸ਼ਿਰਕ ਦੀ ਅਸਲੀਅਤ ਤੋਂ ਜਾਣੂ ਹੋਣ ਦੀ ਬਜਾਏ ਇਸ ਤੋਂ ਬਚਦੇ ਹਨ। ਇਸ ਦੇ ਉਲਟ ਉਹ ਸੁਧਾਰਕਾਂ 'ਤੇ ਹੀ ਸ਼ਿਰਕ ਦਾ ਫਤਵਾ ਦਿੰਦੇ ਹਨ।

ਕੋਈ ਵੀ ਵਿਅਕਤੀ ਜਿਸ ਨੂੰ ਕੁਰਆਨ ਅਤੇ ਹਦੀਸ ਦਾ ਮਾਮੂਲੀ ਜਿਹਾ ਵੀ ਗਿਆਨ ਹੈ, ਉਹ ਇਸ ਤੱਥ ਤੋਂ ਚੰਗੀ ਤਰ੍ਹਾਂ ਜਾਣੂ ਹੈ ਕਿ ਅੱਲ੍ਹਾ ਦੇ ਸਾਰੇ ਨਬੀ (ﷺ)ਆਂ ਦਾ ਮੂਲ ਸੱਦਾ ਸ਼ਿਰਕ ਤੋਂ ਬਚਣਾ ਹੀ ਹੈ।

ਸੂਰਾ ਯੂਨਸ ਦੇ ਅੰਤ ਵਿੱਚ, ਇਸ ਮਾਮਲੇ ਨੂੰ ਚੰਗੀ ਤਰ੍ਹਾਂ ਸਮਝਾਉਂਦੇ ਹੋਏ, ਅੱਲ੍ਹਾ ਕਹਿੰਦਾ ਹੈ:
ਅਨੁਵਾਦ: ਅਤੇ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਚੀਜ਼ ਦੀ ਇਬਾਦਤ ਨਾ ਕਰੋ ਜੋ ਨਾ ਤੁਹਾਨੂੰ ਲਾਭ ਪਹੁੰਚਾ ਸਕਦੀ ਹੈ ਅਤੇ ਨਾ ਹੀ ਨੁਕਸਾਨ ਪਹੁੰਚਾ ਸਕਦੀ ਹੈ.
ਜੇਕਰ ਫਿਰ ਵੀ ਤੁਸੀਂ ਅਜਿਹਾ ਕਰਦੇ ਹੋ, ਤਾਂ ਤੁਸੀਂ ਜਾਲਿਮਾਂ ਵਿੱਚ ਸ਼ਾਮਲ ਹੋ ਜਾਵੋਗੇ। ਅਤੇ ਜੇਕਰ ਅੱਲ੍ਹਾ ਤੁਹਾਨੂੰ ਕੋਈ ਨੁਕਸਾਨ ਪਹੁੰਚਾਉਂਦਾ ਹੈ, ਤਾਂ ਉਸ ਤੋਂ ਇਲਾਵਾ ਕੋਈ ਵੀ ਇਸ ਨੂੰ ਦੂਰ ਕਰਨ ਵਾਲਾ ਨਹੀਂ ਹੈ, ਅਤੇ ਜੇ ਉਹ ਤੁਹਾਡੇ ਲਈ ਕੋਈ ਭਲਾਈ ਲਿਆਉਣਾ ਚਾਹੁੰਦਾ ਹੈ, ਤਾਂ ਕੋਈ ਵੀ ਅਜਿਹਾ ਨਹੀਂ ਹੈ ਜੋ ਉਸ ਦੀ ਮਿਹਰ ਨੂੰ ਰੋਕ ਸਕੇ, ਅਤੇ ਉਹ ਜਿਸ 'ਤੇ ਚਾਹੁੰਦਾ ਹੈ ਆਪਣੀ ਦਾਤ ਵਰਸਾਉਂਦਾ ਹੈ. ਅਤੇ ਉਹ ਸਭ ਤੋਂ ਵੱਧ ਮਾਫ਼ ਕਰਨ ਵਾਲਾ, ਬਹੁਤ ਮਿਹਰਬਾਨ ਹੈ।
10:102-107

### (i) ਉੱਮਤ ਅਤੇ ਸ਼ਿਰਕ ਦਾ ਖਤਰਾ

(ਨਬੀ (ﷺ) ਮੁਹੰਮਦ) ਉਹ (ਆਪਣੀ) ਇੱਛਾ (ਝੁਕਾਅ) ਨਾਲ ਕੁੱਝ ਨਹੀਂ ਬੋਲਦੇ,

ਬਲਕਿ ਇਹ ਤਾਂ ਸਿਰਫ਼ ਵਹੀ ਹੈ ਜੋ ਉਹਨਾਂ ਦੀ ਤਰਫ ਕੀਤੀ ਜਾਂਦੀ ਹੈ
53:3-4
(ਮਤਲਬ ਉਹ ਸਿਰਫ਼ ਵਹੀ ਅਨੁਸਾਰ ਹੀ ਜਾਣਕਾਰੀ ਦਿੰਦੇ ਹਨ (ਗੱਲ ਕਰਦੇ ਹਨ), ਆਪਣੀ ਇੱਛਾ ਜਾਂ ਆਪਣੇ ਕੋਲੋਂ ਕੋਈ ਜਾਣਕਾਰੀ ਨਹੀਂ ਦਿੰਦੇ)

ਕੀ ਇੱਕ ਮੁਸਲਮਾਨ ਵੀ ਸ਼ਿਰਕ ਵਿੱਚ ਫ਼ਸ ਸਕਦਾ ਹੈ,
ਸਾਡੇ ਸਮਾਜ ਵਿੱਚ ਬਹੁਤ ਸਾਰੇ ਲੋਕ ਅਜਿਹੇ ਹਨ, ਜੋ ਅੱਲਾਹ ਅਤੇ ਉਸਦੇ ਰਸੂਲ ਉੱਪਰ ਇਮਾਨ ਰੱਖਦੇ ਹਨ,ਅਤੇ ਆਪਣੀ ਨਿਸਬਤ ਇਸਲਾਮ ਵੱਲ ਕਰਦੇ ਹਨ, ਜੋ ਕਿ ਇੱਕ ਚੰਗੀ ਗੱਲ ਹੈ, ਪਰ ਜਾਣੇ ਅਣਜਾਣੇ ਉਹ (ਅਗਿਆਨਤਾ, ਗੁਲੂ, ਹਠ-ਧਰਮੀ ਆਦਿ ਵਿੱਚ ਆ ਕੇ) ਇਬਾਦਤ ਤੇ ਕੁਝ ਅਜਿਹੇ ਢੰਗ ਤਰੀਕੇ ਅਪਣਾਉਂਦੇ ਹਨ ਜਾਂ ਅਜਿਹੇ ਅਮਲ ਕਰਦੇ ਹਨ, ਜੋ ਉਹਨਾਂ ਨੂੰ ਕਿਸੇ ਨਾ ਕਿਸੇ ਪ੍ਰਕਾਰ ਦੇ ਸ਼ਿਰਕ ਵਿੱਚ ਮੁਬਤਲਾ ਕਰ ਦਿੰਦੇ ਹਨ, ਅਤੇ ਉਹ ਲੋਕ ਇਹੀ ਸੋਚਦੇ ਰਹਿੰਦੇ ਹਨ ਕਿ ਅਸੀਂ ਤਾਂ ਨੇਕ ਅਮਲ ਕਰ ਰਹੇ ਹਾਂ, ਜਦਕਿ ਅਸਲ ਵਿੱਚ ਉਹ ਦੁਨੀਆ ਦਾ ਸਭ ਤੋਂ ਵੱਡਾ ਗੁਨਾਹ, ਜ਼ੁਲਮ, ਅਤੇ ਨਾ ਇੰਨਸਾਫੀ ਕਰ ਰਹੇ ਹੁੰਦੇ ਹਨ।

ਅਤੇ ਉਨ੍ਹਾਂ ਵਿੱਚੋਂ ਬਹੁਤੇ ਅੱਲ੍ਹਾ ਵਿੱਚ ਇਮਾਨ ਨਹੀਂ ਰੱਖਦੇ, ਸਿਵਾਏ ਮੁਸ਼ਰਿਕ ਬਣਦੇ ਹੋਏ। (ਉਹਨਾਂ ਵਿੱਚੋਂ ਅਕਸਰ ਲੋਕ ਬਾਵਜੂਦ ਅੱਲ੍ਹਾ ਉੱਪਰ ਇਮਾਨ ਰੱਖਣ ਦੇ, ਮੁਸ਼ਰਿਕ ਹੀ ਹਨ) (ਉਹਨਾਂ ਵਿੱਚੋਂ ਬਹੁਤੇ ਅੱਲ੍ਹਾ ਵਿੱਚ ਇਮਾਨ ਰੱਖਣ ਦੇ ਬਾਵਜੂਦ ਵੀ ਸ਼ਿਰਕ ਕਰਦੇ ਹਨ) (ਉਨ੍ਹਾਂ ਵਿੱਚੋਂ ਬਹੁਤੇ ਅੱਲ੍ਹਾ ਵਿੱਚ ਇਮਾਨ ਨਹੀਂ ਰੱਖਦੇ, ਸਿਵਾਏ ਇਸਦੇ ਕਿ ਉਹ ਅੱਲ੍ਹਾ ਨਾਲ ਸ਼ਿਰਕ (ਵੀ) ਕਰਦੇ ਹਨ)
12:106

## (ii) ਨਬੀ (ﷺ) ਵੱਲੋਂ ਉੱਮਤ ਵਿੱਚ ਸ਼ਿਰਕ ਦੀ ਪੈਸ਼ਨਗੋਈ (ਭਵਿੱਖ-ਬਾਣੀ)

ਅਬੂ ਹੁਰੈਰਾ ਨੇ ਬਿਆਨ ਕੀਤਾ:
ਅੱਲ੍ਹਾ ਦੇ ਨਬੀ (ﷺ) ਨੇ ਕਿਹਾ, ਕਿਆਮਤ ਉਦੋਂ ਤੱਕ ਸਥਾਪਿਤ ਨਹੀਂ ਹੋਵੇਗੀ ਜਦੋਂ ਤੱਕ ਦੌਸ ਕਬੀਲੇ ਦੀਆਂ ਔਰਤਾਂ ਜੁਲ ਖੁਲੈਸਾ (ਨਾਮੀ ਬੁੱਤ) ਦੇ ਦੁਆਲੇ ਤਵਾਫ਼ ਨਹੀਂ

ਕਰਨ ਲੱਗ ਜਾਂਦੀਆਂ। ਜੁਲ ਖੁਲੈਸਾ ਦੌਸ ਕਬੀਲੇ ਦੀ ਮੂਰਤੀ ਸੀ ਜਿਸਦੀ ਉਹ ਅਗਿਆਨਤਾ ਦੇ ਪੂਰਵ ਇਸਲਾਮੀ ਦੌਰ ਵਿੱਚ ਪੂਜਾ ਕਰਦੇ ਸਨ।
ਬੁਖਾਰੀ 7116

ਆਇਸ਼ਾ ਤੋਂ ਰਵਾਇਤ ਹੈ ਕਿ: ਮੈਂ ਅੱਲ੍ਹਾ ਦੇ ਨਬੀ (ﷺ) ਨੂੰ ਇਹ ਕਹਿੰਦੇ ਹੋਏ ਸੁਣਿਆ, ਕਿ ਰਾਤ ਅਤੇ ਦਿਨ ਉਸ ਸਮੇਂ ਤੱਕ ਖਤਮ ਨਹੀਂ ਹੋਣਗੇ, ਜਦ ਤੱਕ ਲਾਤ ਅਤੇ ਉਜ਼ਾ (ਜਾਹਿਲੀਆ ਦੇ ਬੁੱਤਾਂ) ਦੀ ਦੁਬਾਰਾ ਪੂਜਾ ਨਾ ਹੋਣ ਲੱਗ ਜਾਵੇ। ਮੈਂ ਕਿਹਾ, ਹੇ ਅੱਲ੍ਹਾ ਦੇ ਰਸੂਲ! ਮੈਂ ਤਾਂ ਸਮਝਦੀ ਸੀ ਕਿ ਜਦੋਂ ਅੱਲ੍ਹਾ ਤਾਆਲਾ ਨੇ ਇਹ ਆਇਤ ਨਾਜਿਲ ਕੀਤੀ ਸੀ, (ਅੱਲ੍ਹਾ) ਨੇ ਆਪਣੇ ਨਬੀ (ﷺ) (ਮੁਹੰਮਦ) ਨੂੰ ਮਾਰਗਦਰਸ਼ਨ ਅਤੇ ਸੱਚ ਦੇ ਧਰਮ (ਇਸਲਾਮ) ਦੇ ਨਾਲ ਭੇਜਿਆ ਹੈ, ਤਾਂ ਜੋ ਇਸ ਨੂੰ ਸਾਰੇ ਧਰਮਾਂ ਉੱਪਰ ਗਾਲਿਬ ਕਰ ਦੇਵੇ, (ਇਸਨੂੰ ਹੋਰ ਸਾਰੇ ਧਰਮਾਂ ਉੱਤੇ (ਪ੍ਰਮਾਣ ਅਤੇ ਸਬੂਤ ਦੁਆਰਾ) ਉੱਤਮ ਬਣਾ ਦੇਵੇ), ਭਾਵੇਂ ਕਿ ਮੁਸ਼ਰਿਕ ਇਸ ਨੂੰ ਨਾ ਪਸੰਦ (ਨਫ਼ਰਤ) ਕਰਦੇ ਹਨ। ਕਿ ਵਾਅਦਾ ਪੂਰਾ ਹੋਣ ਵਾਲਾ ਹੈ (ਅਤੇ ਇਸਲਾਮ ਨੂੰ ਛੱਡ ਕੇ ਕੋਈ ਹੋਰ ਧਰਮ ਪ੍ਰਬਲ ਨਹੀਂ ਹੋਵੇਗਾ)।

ਨਬੀ (ﷺ) ਨੇ ਕਿਹਾ ਕਿ ਇਹ ਉਦੋਂ ਤੱਕ ਹੋਵੇਗਾ ਜਦੋਂ ਤੱਕ ਅੱਲ੍ਹਾ ਤਾਅਲਾ ਨੂੰ ਮਨਜ਼ੂਰ ਹੋਵੇਗਾ. ਫਿਰ ਅੱਲ੍ਹਾ ਇੱਕ ਸ਼ੁੱਧ ਹਵਾ ਭੇਜੇਗਾ ਜਿਸ ਨਾਲ ਹਰ ਇਮਾਨ ਵਾਲਾ ਮਰ ਜਾਵੇਗਾ, ਇੱਥੋਂ ਤੱਕ ਕਿ ਜਿਸਦੇ ਦਿਲ ਵਿੱਚ ਇੱਕ ਦਾਣੇ ਬਰਾਬਰ ਇਮਾਨ ਹੈ ਉਹ ਵੀ ਮਰ ਜਾਵੇਗਾ, ਅਤੇ ਸਿਰਫ਼ ਉਹ ਲੋਕ ਬਾਕੀ ਰਹਿ ਜਾਣਗੇ ਜਿਹਨਾਂ ਵਿੱਚ ਕੋਈ ਭਲਾਈ ਨਹੀਂ ਹੋਵੇਗੀ. ਫਿਰ ਉਹ ਲੋਕ ਆਪਣੇ (ਮੁਸ਼ਰਿਕ) ਬਾਪ ਦਾਦਾ ਦੇ ਦੀਨ ਤੇ ਵਾਪਸ ਆ ਜਾਣਗੇ। ਸਹੀ ਮੁਸਲਿਮ 2907

ਸੌਬਾਨ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ:
ਕਿਆਮਤ ਉਦੋਂ ਤੱਕ ਕਾਇਮ ਨਹੀਂ ਹੋਵੇਗੀ, ਜਦੋਂ ਤੱਕ ਮੇਰੀ ਉੱਮਤ ਦੇ ਕਬੀਲੇ ਮੁਸ਼ਰਿਕਾਂ ਨਾਲ ਇੱਕਜੁੱਟ ਨਹੀਂ ਹੋ ਜਾਂਦੇ, ਅਤੇ ਜਦੋਂ ਤੱਕ ਉਹ ਮੂਰਤੀਆਂ (ਬੁੱਤਾਂ, ਕਬਰਾਂ ਆਦਿ) ਦੀ ਪੂਜਾ ਨਹੀਂ ਕਰਨ ਲੱਗ ਜਾਂਦੇ। ਅਤੇ ਮੇਰੀ ਉੱਮਤ ਵਿੱਚ ਤੀਹ ਝੂਠੇ

ਆਉਣਗੇ, ਜਿਨ੍ਹਾਂ ਵਿੱਚੋਂ ਹਰ ਇੱਕ ਦਾ ਦਾਅਵਾ ਹੋਵੇਗਾ ਕਿ ਉਹ ਇੱਕ ਨਬੀ (ﷺ) ਹੈ। ਜਦਕਿ ਮੈਂ ਆਖਰੀ ਨਬੀ (ﷺ) ਹਾਂ, ਅਤੇ ਮੇਰੇ ਬਾਅਦ ਕੋਈ ਨਬੀ (ﷺ) ਨਹੀਂ ਹੈ।
ਤਿਰਮਿਜ਼ੀ  2219 (ਸਹੀ) (ਅਬੂ ਈਸਾ ਨੇ ਕਿਹਾ: ਇਹ ਹਦੀਸ ਹਸਨ ਸਹੀ ਹੈ)

ਇਸਲਾਮ ਵਿੱਚ ਦਾਖਿਲ ਹੋਣ ਲਈ ਸ਼ਿਰਕ ਤੋਂ ਪਾਕ ਹੋਣਾ ਜਰੂਰੀ ਹੈ
ਅਬੂ ਹੁਰੈਰਾ ਤੋਂ ਰਵਾਇਤ ਹੈ ਕਿ ਇੱਕ ਦਿਨ ਨਬੀ (ﷺ) ਲੋਕ ਦੇ ਦਰਮਿਆਨ ਬੈਠੇ ਸੀ, ਤਾਂ ਇੱਕ ਵਿਅਕਤੀ ਆਇਆ ਅਤੇ ਉਸਨੇ ਪੁੱਛਿਆ, ਹੇ ਅੱਲ੍ਹਾ ਦੇ ਰਸੂਲ ਇਸਲਾਮ ਕੀ ਹੈ?
ਤਾਂ ਨਬੀ (ﷺ) ਨੇ ਫ਼ਰਮਾਇਆ ਇਸਲਾਮ ਇਹ ਹੈ ਕਿ ਤੂੰ ਅੱਲ੍ਹਾ (ਹੀ) ਦੀ ਇਬਾਦਤ ਕਰ, ਅਤੇ ਉਸਦੇ ਨਾਲ "ਕਿਸੇ ਨੂੰ" ਵੀ ਸ਼ਰੀਕ ਨਾ ਕਰ।
ਸਹੀ ਮੁਸਲਿਮ 9

"ਕਿਸੇ ਨੂੰ ਵੀ"  ਵਿੱਚ ਅੱਲ੍ਹਾ ਤੋਂ ਇਲਾਵਾ ਸਭ ਸ਼ਾਮਿਲ ਹਨ
ਮਤਲਬ ਨਾ ਕਿਸੇ ਨਬੀ (ﷺ), ਵਲੀ, ਫਰਿਸ਼ਤੇ, ਜਿੰਨ ਆਦਿ ਇਬਾਦਤ ਵਿੱਚ ਸ਼ਾਮਿਲ ਕੀਤਾ ਜਾਵੇ
ਜਾਂ ਇਨਸਾਨ ਖੁਦ ਆਪਣੀ ਨਫ਼ਸ ਨੂੰ ਆਪਣਾ ਰੱਬ ਬਣਾ ਲਵੇ (ਕਿ ਹਰ ਗੱਲ ਵਿੱਚ ਨਫ਼ਸ ਦੀ ਪੈਰਵੀ ਕਰੇ)
ਜਾਂ ਆਪਣੇ ਕਿਸੇ ਪੀਰ, ਬਜ਼ੁਰਗ, ਆਲਿਮ ਦੀ ਇਸ ਤਰ੍ਹਾਂ ਪੈਰਵੀ ਕਰਨੀ ਕਿ ਉਸਨੂੰ ਹੀ ਹਰਫ਼ੇ ਆਖਿਰ ਮੰਨ ਲੈਣਾ ।

ਅਬੂ ਜਰ ਤੋਂ ਰਵਾਇਤ ਹੈ ਕਿ
ਅੱਲ੍ਹਾ ਦੇ ਨਬੀ (ﷺ) ਨੇ ਕਿਹਾ: "ਜੋ ਕੋਈ ਹਰ ਫਜਰ ਦੀ ਨਮਾਜ਼ ਦੇ ਅੰਤ ਵਿੱਚ, ਬੋਲਣ ਤੋਂ ਪਹਿਲਾਂ, ਜਦੋਂ ਉਸਦੇ ਪੈਰ ਅਜੇ ਵੀ ਜੋੜੇ ਹੋਏ ਹੋਣ, ਇਹ ਦਸ ਵਾਰ ਆਖਦਾ ਹੈ: (ਲਾ ਇਲਾਹਾ ਇੱਲ-ਲੱਲ-ਲਾਹੂ, ਵਹਦ ਹੂ ਲਾ-ਸ਼ਰੀਕਾ ਲਹੂ, ਲਹੁਲ-ਮੁਲਕੁ ਵਾ ਲਾਹੁਲ-ਹਮਦੂ, ਯੁਹੂਯੀ ਵਾ ਯੁਮਿਤੂ, ਵਾ ਹੁਵਾ ਅਲਾ ਕੁੱਲੀ ਸ਼ੇਇਨ ਕਦੀਰ) ਤਾਂ ਉਸ ਲਈ ਦਸ ਨੇਕੀਆਂ ਲਿਖੀਆਂ ਜਾਣਗੀਆਂ, ਉਸ ਦੇ ਦਸ ਗੁਨਾਹ

ਮਿਟਾਏ ਜਾਣਗੇ, ਉਸ ਲਈ ਦਸ ਦਰਜੇ ਵਧਾ ਦਿੱਤੇ ਜਾਣਗੇ, ਅਤੇ ਉਹ ਉਸ ਦਿਨ ਹਰ ਨਾਪਸੰਦ ਚੀਜ਼ ਤੋਂ ਸੁਰੱਖਿਆ ਵਿੱਚ ਰਹੇਗਾ। ਅਤੇ ਉਹ ਸ਼ੈਤਾਨ ਤੋਂ ਸੁਰੱਖਿਆ ਵਿੱਚ ਰਹੇਗਾ, ਅਤੇ ਉਸ ਦਿਨ ਕੋਈ ਵੀ ਗੁਨਾਹ ਉਸ ਨੂੰ ਨਹੀਂ ਮਿਲੇਗਾ ਅਤੇ ਨਾ ਹੀ ਉਸ ਨੂੰ ਤਬਾਹ ਕਰੇਗਾ, ਸਿਵਾਏ ਅੱਲ੍ਹਾ ਨਾਲ ਸ਼ਿਰਕ ਦੇ।"
ਤਿਰਮਿਜੀ 3474 (ਹਸਨ)
ਇਮਾਮ ਤਿਰਮਿਜੀ ਨੇ ਕਿਹਾ ਇਹ ਹਦੀਸ ਹਸਨ ਗਰੀਬ ਸਹੀ ਹੈ।

ਇਸ ਹਦੀਸ ਉੱਤੇ ਗੌਰ ਕਰਨ ਤੋਂ ਪਤਾ ਲੱਗਦਾ ਹੈ, ਇੱਕ ਇਨਸਾਨ ਨਮਾਜ਼ ਏ ਫ਼ਜ਼ਰ ਤੋਂ ਬਾਅਦ ਇਹ ਕਲੀਮੇ ਪੜ੍ਹਦਾ ਹੈ, ਤਾਂ ਨਬੀ (ﷺ) ਦੇ ਕਹਿਣ ਅਨੁਸਾਰ ਸਿਵਾਏ ਸ਼ਿਰਕ ਦੇ ਉਸਦੇ ਸਾਰੇ ਗੁਨਾਹ ਮਾਫ ਹੋ ਜਾਂਦੇ ਹਨ, ਹਾਲਾਂਕਿ ਉਹ ਇਨਸਾਨ ਇਹ ਵੀ ਕਹਿ ਰਿਹਾ ਹੈ ਕਿ (ਲਾ-ਸ਼ਰੀਕਾ ਲਹੂ) ਹੇ ਅੱਲ੍ਹਾ ਤੇਰਾ ਕੋਈ ਸ਼ਰੀਕ ਨਹੀਂ।, ਪਰ ਫਿਰ ਵੀ ਉਹ ਸ਼ਿਰਕ ਵਿੱਚ ਫ਼ਸ ਸਕਦਾ ਹੈ, ਅਤੇ ਉਹ ਨਮਾਜ਼ ਵੀ ਪੜ੍ਹਨ ਜਾਂਦਾ ਹੈ।

ਹਜ਼ਰਤ ਅਬੂ-ਵਾਕਿਦ ਲੈਸੀ (ਰਜ਼ੀ:) ਦੱਸਦੇ ਹਨ ਕਿ ਅਸੀਂ ਨਬੀ (ﷺ) ਦੇ ਸੰਗ ਹੁਨੈਨ ਦੀ ਜੰਗ ਲਈ ਨਿੱਕਲੇ ਅਤੇ ਹਜੇ ਅਸੀਂ ਨਵੇਂ-ਨਵੇਂ ਮੁਸਲਮਾਨ ਹੋਏ ਸੀ। ਰਸਤੇ ਵਿੱਚ ਇੱਕ ਥਾਂ ਬੇਰੀ ਦਾ ਰੁੱਖ ਆਇਆ। ਜਿਸ ਨੂੰ "ਜ਼ਾਤ-ਏ ਅਨਵਾਤ" ਕਿਹਾ ਜਾਂਦਾ ਸੀ। ਮੁਸ਼ਰਿਕ ਲੋਕ ਉਸ ਥਾਂ ਐਤਕਾਫ਼ ਭਾਵ ਬੈਠਦੇ-ਰੁਕਿਆ ਕਰਦੇ ਸਨ ਅਤੇ ਆਪਣੇ ਹਥਿਆਰਾਂ ਨੂੰ ਬਰਕਤ ਪ੍ਰਾਪਤ ਕਰਨ ਲਈ ਉੱਥੇ ਲਟਕਾਉਂਦੇ ਸੀ। ਚੱਲਦੇ ਚੱਲਦੇ ਅਸੀਂ ਵੀ ਇੱਕ ਬੇਰੀ ਦੇ ਕੋਲ ਦੀ ਲੰਘੇ ਅਤੇ ਅਸੀਂ ਆਖਿਆ ਕਿ ਐ ਅੱਲਾਹ ਦੇ ਰਸੂਲ ! ਸਾਡੇ ਲਈ ਵੀ ਇੱਕ 'ਜ਼ਾਤ-ਏ-ਅਨਵਾਤ" (ਬਰਕਤਾਂ ਵਾਲੀ ਥਾਂ) ਬਣਾ ਦਿਓ ਜਿਵੇਂ ਕਿ ਮੁਸ਼ਰਿਕਾਂ ਦੇ ਲਈ ਹੈ। ਸੋ ਨਬੀ (ﷺ) ਨੇ ਆਖਿਆ ਅੱਲਾਹੂ ਅਕਬਰ ਇਹੋ ਤਾਂ ਪਿਛਲੀਆਂ ਕੌਮਾਂ ਦੇ ਰਾਹ ਹਨ, ਕਸਮ ਉਸ ਜ਼ਾਤ ਦੀ ਜਿਸ ਦੇ ਹੱਥ ਵਿੱਚ ਮੇਰੀ ਜਾਨ ਹੈ, ਤੁਸੀਂ ਉਹੀਓ ਗੱਲ ਆਖੀ ਹੈ ਜਿਹੜੀ ਬਨੀ ਇਸਰਾਈਲ ਦੇ ਲੋਕਾਂ ਨੇ ਹਜ਼ਰਤ ਮੂਸਾ (ਅਲੈ:) ਨੂੰ ਆਖੀ ਸੀ ਕਿ ਸਾਡੇ ਲਈ ਵੀ ਇੱਕ ਅਜਿਹਾ ਇਲਾਹ ਬਣਾ ਦਿਓ ਜਿਵੇਂ ਕਿ ਉਹਨਾ ਦੇ ਹਨ। ਫੇਰ ਫ਼ਰਮਾਇਆ ਕਿ ਤੁਸੀਂ ਅਵੱਸ਼ (ਨਿਸਚਿਤ) ਹੀ ਪਿਛਲੀਆਂ ਉੱਮਤਾਂ ਦੇ ਤਰੀਕਿਆਂ ਉੱਤੇ ਚੱਲੋਗੇ।

(ਤਿਰਮਿਜ਼ੀ 2180 ਇਮਾਮ ਤਿਰਮਿਜ਼ੀ ਨੇ ਕਿਹਾ ਹਸਨ ਸਹੀ , ਸ਼ੇਖ ਅਲਬਾਨੀ ਨੇ ਸਹੀ ਕਿਹਾ , ਮੁਸਨਦ ਅਹਿਮਦ 21897)

2. ਕੀ ਕਬਰ ਵਿੱਚ ਪਏ ਮੁਰਦੇ ਸਾਡੀਆਂ ਦੁਆਵਾਂ ਸੁਣ ਸਕਦੇ ਹਨ? ਅਤੇ ਕੀ ਅਸੀਂ ਉਨ੍ਹਾਂ ਤੋਂ ਕੁਝ ਦੁਨਿਆਵੀ ਲਾਭ ਪ੍ਰਾਪਤ ਕਰ ਸਕਦੇ ਹਾਂ?

ਪਹਿਲੇ ਸਵਾਲ ਦੇ ਜਵਾਬ ਲਈ ਇਹ ਪੰਜ ਆਇਤਾਂ ਪੜ੍ਹੋ,
(1) ਇਸ ਲਈ ਸੱਚਮੁੱਚ, (ਹੇ ਮੁਹੰਮਦ) ਤੁਸੀਂ ਮੁਰਦਿਆਂ ਨੂੰ ਨਹੀਂ ਸੁਣਾ ਸਕਦੇ ਅਤੇ ਨਾ ਹੀ ਤੁਸੀਂ ਬੋਲਿਆਂ ਨੂੰ ਪੁਕਾਰ ਸੁਣਾ ਸਕਦੇ ਹੋ, ਜਦੋਂ ਉਹ ਆਪਣੀ ਪਿੱਠ ਦਿਖਾਉਂਦੇ ਹਨ ਅਤੇ ਮੂੰਹ ਮੋੜ ਲੈਂਦੇ ਹਨ
30:52

(2) ਅਤੇ ਉਸ ਦੀਆਂ ਨਿਸ਼ਾਨੀਆਂ ਵਿੱਚੋਂ ਆਕਾਸ਼ ਅਤੇ ਧਰਤੀ ਦੀ ਰਚਨਾ ਅਤੇ ਤੁਹਾਡੀਆਂ ਭਾਸ਼ਾਵਾਂ ਅਤੇ ਤੁਹਾਡੇ ਰੰਗਾਂ ਦੀ ਵਿਭਿੰਨਤਾ ਹੈ। ਸੱਚਮੁੱਚ ਗਿਆਨਵਾਨਾਂ ਲਈ ਇਸ ਵਿੱਚ ਨਿਸ਼ਾਨੀਆਂ ਹਨ
30:22)

(3) ਬੇਸ਼ੱਕ, ਤੁਸੀਂ ਮੁਰਦਿਆਂ ਨੂੰ ਨਹੀਂ ਸੁਣਾ ਸਕਦੇ ਅਤੇ ਨਾ ਹੀ ਤੁਸੀਂ ਬੋਲਿਆਂ ਨੂੰ ਪੁਕਾਰ ਸੁਣਾ ਸਕਦੇ ਹੋ (ਖਾਸਕਰ) ਜਦੋਂ ਉਹ ਆਪਣੀ ਪਿੱਠ ਫੇਰ ਭੱਜ ਜਾਣ
27:80

(4) ਜਿਉਂਦੇ ਅਤੇ ਮੁਰਦੇ ਬਰਾਬਰ ਨਹੀਂ ਹਨ। ਬੇਸ਼ੱਕ, ਅੱਲ੍ਹਾ ਜਿਸ ਨੂੰ ਚਾਹੁੰਦਾ ਹੈ ਸੁਣਾਉਂਦਾ ਹੈ, ਪਰ ਤੁਸੀਂ ਉਨ੍ਹਾਂ ਨੂੰ ਨਹੀਂ ਸੁਣਾ ਸਕਦੇ ਜੋ ਕਬਰਾਂ ਵਿੱਚ ਹਨ.
35:22

(5) ਉਹ ਮੁਰਦੇ ਹਨ, ਜ਼ਿੰਦਾ ਨਹੀਂ ਹਨ, ਅਤੇ ਉਹ ਤਾਂ ਇਹ ਵੀ ਨਹੀਂ ਜਾਣਦੇ ਕਿ ਉਹ ਦੋਬਾਰਾ ਕਦੋਂ ਉਠਾਏ ਜਾਣਗੇ
16:21

ਰਿਹਾ ਸਵਾਲ ਕਿ ਦੁਨਿਆਵੀ ਲਾਭ ਲੈਣ ਦੀ ਗੱਲ ਦਾ
ਤਾਂ ਇਸਦਾ ਜਵਾਬ ਇਨ੍ਹਾਂ ਤਿੰਨ ਕੁਰਆਨ ਦੀਆਂ ਆਇਤਾਂ ਤੋਂ ਚੰਗੀ ਤਰ੍ਹਾਂ ਸਮਝ ਆ ਜਾਵੇਗਾ

1. (ਹੇ ਮੁਹੰਮਦ ਇਹਨਾਂ ਮੁਸ਼ਰਿਕਾਂ, ਮੂਰਖਾਂ ਨੂੰ ਕਹੋ)
“ਅੱਲ੍ਹਾ ਨੂੰ ਛੱਡ ਕੇ ਜਿਨ੍ਹਾਂ ਨੂੰ ਤੁਸੀਂ (ਰੱਬ) ਮੰਨਦੇ ਹੋ, ਉਨ੍ਹਾਂ ਨੂੰ ਪੁਕਾਰੋ, ਉਹ ਅਕਾਸ਼ ਜਾਂ ਧਰਤੀ ਵਿੱਚ ਇੱਕ ਪਰਮਾਣੂ (ਜਾਂ ਇੱਕ ਛੋਟੀ ਕੀੜੀ) ਦੇ ਭਾਰ ਬਰਾਬਰ ਵੀ ਕਿਸੇ ਚੀਜ ਦੇ ਮਾਲਿਕ ਨਹੀਂ ਹਨ (ਅਕਾਸ਼ ਅਤੇ ਧਰਤੀ ਅਤੇ ਜੋ ਕੁੱਝ ਇਹਨਾਂ ਵਿੱਚ ਹੈ, ਉਸ ਬਾਰੇ ਕੋਈ ਅਧਿਕਾਰ ਅਤੇ ਯੋਗਤਾ ਨਹੀਂ ਰੱਖਦੇ)
ਨਾ ਹੀ ਉਹਨਾਂ ਦਾ ਇਹਨਾਂ ਵਿੱਚ ਕੋਈ ਹਿੱਸਾ ਹੈ (ਅਕਾਸ਼ ਅਤੇ ਧਰਤੀ ਵਿੱਚ [ਅੱਲ੍ਹਾ ਨਾਲ] ਕੋਈ ਸ਼ਰੀਕ ਨਹੀਂ ਹੈ) ਅਤੇ ਨਾ ਹੀ ਉਹਨਾਂ ਵਿੱਚੋਂ ਕੋਈ ਅੱਲ੍ਹਾ ਦਾ ਸਮਰਥਕ, ਸਹਾਇਕ ਹੈ।
34:22

2. (ਹੇ ਮੁਹਮੰਦ) ਆਖੋ, "ਆਕਾਸ਼ ਅਤੇ ਧਰਤੀ ਦਾ ਰੱਬ ਕੌਣ ਹੈ?" ਕਹੋ, (ਇਹ) ਅੱਲ੍ਹਾ ਹੈ, ਆਖੋ " ਫਿਰ ਕੀ ਤੁਸੀਂ ਉਸ ਤੋਂ ਇਲਾਵਾ ਅਜਿਹੇ ਔਲੀਆ (ਰੱਖਿਅਕ) ਬਣਾ ਲਏ ਹਨ ਜਿਨ੍ਹਾਂ ਕੋਲ ਆਪਣੇ ਹੀ ਜਾਤ (ਨਸਫ਼) ਨੂੰ ਕੋਈ ਨਫ਼ਾ ਜਾਂ ਨੁਕਸਾਨ ਪਹੁੰਚਾਉਣ ਦਾ ਅਧਿਕਾਰ ਨਹੀਂ (ਤਾਂ ਉਹ ਤੁਹਾਨੂੰ ਕੀ ਨਫ਼ਾ ਜਾਂ ਨੁਕਸਾਨ ਪਹੁੰਚਾ ਸਕਦੇ ਹਨ)?" ਕਹੋ, "ਕੀ ਅੰਨ੍ਹਾ, ਦੇਖਣ ਵਾਲੇ ਦੇ ਬਰਾਬਰ ਹੈ? ਜਾਂ ਹਨੇਰਾ, ਰੋਸ਼ਨੀ ਦੇ ਬਰਾਬਰ ਹੈ?

ਜਾਂ ਕੀ ਉਹ ਅੱਲ੍ਹਾ ਨਾਲ ਅਜਿਹੇ ਸ਼ਰੀਕ ਠਹਿਰਾਉਂਦੇ ਹਨ ਜਿਨ੍ਹਾਂ ਨੇ ਅੱਲ੍ਹਾ ਦੀ ਰਚਨਾ ਵਰਗੀ ਕੋਈ ਰਚਨਾ ਪੈਦਾ ਕੀਤੀ ਹੈ, ਜਿਸ ਕਰਕੇ ਇਹਨਾਂ ਨੂੰ (ਉਹਨਾਂ ਦੁਆਰਾ ਬਣਾਈ ਅਤੇ ਅੱਲ੍ਹਾ ਦੀ ਰਚਨਾ) ਸਮਾਨ ਜਾਪਦੀ ਹੈ ?
"ਕਹੋ: "ਅੱਲ੍ਹਾ ਹੀ ਸਾਰੀਆਂ ਚੀਜ਼ਾਂ ਦਾ ਖਾਲਿਕ (ਸਿਰਜਣਹਾਰ) ਹੈ, ਅਤੇ ਉਹ ਵਾਹਿਦ ਅਲ ਕੱਹਾਰ ਹੈ (ਉਹ ਇਕ ਹੈ, ਅਤੇ ਸਰਬ-ਵਿਆਪਕ, ਹਰ ਸ਼ੈ ਤੇ ਹਾਵੀ, ਹਰ ਸ਼ੈ ਉਸ ਅੱਗੇ ਮਜਬੂਰ, ਪ੍ਰਬਲ, ਉਹ ਜਿਸ ਕੋਲ ਪੂਰਨ ਸ਼ਕਤੀ ਹੈ ਅਤੇ ਉਹ ਕਿਸੇ ਵੀ ਚੀਜ਼ ਉੱਤੇ ਅਸਮਰੱਥ ਨਹੀਂ ਹੈ)
13:16

3. (ਹੇ ਮੁਹੰਮਦ) ਕਹੋ: "ਮੇਰੇ ਕੋਲ ਆਪਣੇ ਲਈ ਕਿਸੇ ਨੁਕਸਾਨ ਜਾਂ ਲਾਭ ਦਾ ਕੋਈ ਅਧਿਕਾਰ ਨਹੀਂ ਹੈ, ਸਿਵਾਏ ਜੋ ਅੱਲ੍ਹਾ ਚਾਹੁੰਦਾ ਹੈ, ਹਰ ਉੱਮਤ (ਕੌਮ) ਲਈ, ਇੱਕ ਸਮਾਂ ਨਿਰਧਾਰਤ ਹੈ, ਜਦੋਂ ਉਹਨਾਂ ਦੀ ਮਿਆਦ ਆਉਂਦੀ ਹੈ, ਤਾਂ ਨਾ ਉਹ ਇਸ ਵਿੱਚ ਦੇਰੀ ਕਰ ਸਕਦੇ ਹਨ ਅਤੇ ਨਾ ਹੀ ਇੱਕ ਘੰਟਾ (ਜਾਂ ਇੱਕ ਪਲ) ਅੱਗੇ ਕਰ ਸਕਦੇ ਹਨ।"
10:49

## 3. ਮੁਸ਼ਰਿਕਾਂ ਦੇ ਮਰ ਚੁੱਕੇ ਨਾ-ਬਾਲਗ ਬੱਚੇ, ਜੰਨਤ ਵਿਚ ਜਾਂ ਜਹੰਨਮ ਵਿਚ?

ਹਾਫ਼ਿਜ਼ ਇਬਨੇ ਹਜਰ ਨੇ ਇਸ ਬਾਰੇ ਦਸ ਗੱਲਾਂ ਦਾ ਜ਼ਿਕਰ ਕੀਤਾ ਹੈ।
(ਫਤਹ ਅਲ-ਬਾਰੀ: 246/3-247)

ਰਾਜੇਹ ਅਤੇ ਕਿਤਾਬ ਅਤੇ ਸੁੰਨਤ ਦੇ ਕੌਲ ਅਨੁਸਾਰ, ਉਹ ਜੰਨਤ ਵਿੱਚ ਹੋਣਗੇ
ਅੱਲ੍ਹਾ ਤਾਅਲਾ ਦਾ ਫਰਮਾਨ ਹੈ: ਅਸੀਂ (ਲੋਕਾਂ ਨੂੰ) ਉਦੋਂ ਤੱਕ ਸਜ਼ਾ ਨਹੀਂ ਦਿੰਦੇ ਜਦੋਂ ਤੱਕ ਅਸੀਂ (ਉਨ੍ਹਾਂ ਕੋਲ) ਕੋਈ ਰਸੂਲ ਨਹੀਂ ਭੇਜਦੇ।
ਹਾਫਿਜ਼ ਨਵਵੀ  (676) ਕਹਿੰਦੇ ਹਨ:

ਜਦ ਤੱਕ ਕੋਈ ਬੱਚਾ ਬਾਲਗ ਨਹੀਂ ਹੋ ਜਾਂਦਾ, ਉਹ ਮੁਕੱਲਫ਼ ਨਹੀਂ ਬਣਦਾ,ਇਸ ਕਰਕੇ ਉਸ ਲਈ ਰਸੂਲ ਦੇ ਸ਼ਬਦਾਂ ਦੀ ਪਾਲਣਾ ਕਰਨਾ ਲਾਜ਼ਮੀ ਨਹੀਂ ਹੈ (ਜਦ ਤਕ ਉਹ ਬਾਲਿਗ ਨਹੀਂ ਹੋ ਜਾਂਦਾ). ਅਹਿਲੇ ਇਲਮ ਇਸ ਗੱਲ 'ਤੇ ਸਹਿਮਤ ਹਨ।
(ਸ਼ਰਹ ਸਹੀ ਮੁਸਲਿਮ: 208/16)

ਅੱਲਾਮਾ ਕੁਰਤੁਬੀ ਨੇ ਇਸ ਆਇਤ
ਉਸ (ਨਵ ਜੰਮੀ ਲੜਕੀ ਨੂੰ ਜਾਂ ਲੜਕੀ ਹੋਣ ਕਰਕੇ ਉਸ ਨੂੰ ਭਰੂਣ ਵਿੱਚ ਹੀ) ਕਿਸ ਗੁਨਾਹ ਲਈ ਮਾਰਿਆ ਗਿਆ?
81:9
ਦੀ ਤਫ਼ਸੀਰ ਵਿੱਚ ਲਿਖਿਆ ਇਸ ਆਇਤ ਵਿਚ ਸਪੱਸ਼ਟ ਦਲੀਲ ਹੈ ਕਿ ਮੁਸ਼ਰਿਕਾਂ ਦੇ ਨਾਬਾਲਗ ਬੱਚਿਆਂ ਨੂੰ ਸਜ਼ਾ ਨਹੀਂ ਦਿੱਤੀ ਜਾਵੇਗੀ ਅਤੇ ਇਹ ਵੀ ਦਲੀਲ ਹੈ ਕਿ ਸਜ਼ਾ ਸਿਰਫ ਗੁਨਾਹ ਕਰਕੇ ਹੀ ਦਿੱਤੀ ਜਾਂਦੀ ਹੈ।
(ਤਫ਼ਸੀਰ ਅਲ-ਕੁਰਤੁਬੀ: 234/19)

ਸੱਯਦਨਾ ਅਬੂ ਹੁਰੈਰਾ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ
ਜਨਮ ਸਮੇਂ ਹਰ ਬੱਚਾ ਫਿਤਰਤ ਏ ਇਸਲਾਮ ਉੱਪਰ ਹੁੰਦਾ ਹੈ, ਫਿਰ ਮਾਪੇ ਉਸ ਨੂੰ ਯਹੂਦੀ, ਈਸਾਈ ਜਾਂ ਮਜੂਸੀ ਬਣਾ ਦਿੰਦੇ ਹਨ।
ਬੁਖਾਰੀ: 1385, ਸਹੀ ਮੁਸਲਿਮ: 2658

ਸੱਯਦਾ ਆਇਸ਼ਾ ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ :
ਉਨ੍ਹਾਂ ਦੇ ਪਹਿਲੇ ਅਤੇ ਬਾਅਦ ਵਾਲਿਆਂ ਨੂੰ ਜ਼ਮੀਨ ਵਿੱਚ ਧਸਾ ਦਿੱਤਾ ਜਾਵੇਗਾ, ਫਿਰ ਫੈਸਲੇ ਦੇ ਦਿਨ ਉਹ ਆਪਣੀ ਨੀਅਤ (ਅਕੀਦੇ,ਵਿਸ਼ਵਾਸ) 'ਤੇ ਉਠਾਏ ਜਾਣਗੇ."
(ਸਹੀ ਅਲ-ਬੁਖਾਰੀ: 2118, ਸਹੀ ਮੁਸਲਿਮ: 2118)

ਮੁਸ਼ਰਿਕਾਂ ਦੇ ਨਾਬਾਲਗ ਬੱਚੇ ਫਿਤਰਤ ਏ ਇਸਲਾਮ ਉੱਪਰ ਹੁੰਦੇ ਹਨ, ਜਦੋਂ ਉਹ ਇਸ ਅਵਸਥਾ ਵਿੱਚ ਮਰਨਗੇ ਤਾਂ ਉਹ ਫਿਤਰਤ ਏ ਇਸਲਾਮ ਉੱਤੇ ਹੀ ਉਠਾਏ ਜਾਣਗੇ।

ਸੱਯਦਨਾ ਸਮੁਰਾ ਬਿਨ ਜੁੰਦਬ ਬਿਆਨ ਕਰਦੇ ਹਨ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: (ਮੈਂ ਸੁਪਨੇ ਵਿਚ ਦੇਖਿਆ ਕਿ ਬਾਗ਼ ਵਿਚ ਲੰਮੀ ਸ਼ਖਸੀਅਤ ਸੱਯਦਨਾ ਇਬਰਾਹਿਮ (ਅਲੈਈ ਹਿਸ ਸਲਾਮ) ਸਨ। ਉਸ ਦੇ ਆਲੇ-ਦੁਆਲੇ ਛੋਟੇ ਬੱਚੇ ਸਨ, ਜੋ ਬਚਪਨ ਵਿਚ ਹੀ ਫਿਤਰਤ ਤੇ ਮਰ ਗਏ ਸਨ। ਇਕ ਮੁਸਲਮਾਨ ਨੇ ਕਿਹਾ: ਅੱਲ੍ਹਾ ਦੇ ਰਸੂਲ ! ਕੀ ਇਹ ਮੁਸ਼ਰਿਕਾਂ ਦੇ ਬੱਚੇ ਸਨ। ਅੱਲ੍ਹਾ ਦੇ ਰਸੂਲ ਨੇ ਕਿਹਾ: ਹਾਂ, ਇਹ ਮੁਸ਼ਰਿਕਾਂ ਦੇ ਬੱਚੇ ਸਨ।
(ਸਹੀ ਅਲ-ਬੁਖਾਰੀ: 7047)

ਅੱਲਾਮਾ ਇਬਨੇ ਕਯਿਮ (751) ਫ਼ਰਮਾਉਂਦੇ ਹਨ:
ਇਸ ਸਹੀ (ਪ੍ਰਮਾਣਿਕ) ਹਦੀਸ ਵਿੱਚ ਸਪਸ਼ਟ ਹੈ ਕਿ ਮੁਸ਼ਰਿਕਾਂ ਦੇ ਬੱਚੇ ਜੰਨਤ ਵਿੱਚ ਹਨ। ਯਾਦ ਰੱਖੋ ਕਿ ਨਬੀ (ﷺ)ਆਂ ਦੇ ਸੁਪਨੇ ਵਹੀ ਹੁੰਦੇ ਹਨ।
(ਤਰੀਕ ਅਲ-ਹਿਜਰਤੀਨ, ਪੰਨਾ 391)

ਹਾਫਿਜ਼ ਨਵਵੀ (676) ਕਹਿੰਦੇ ਹਨ: ਰਾਜੇਹ ਕੌਲ ਇਹੀ ਹੈ, ਜੋ ਤੇਹਕੀਕ ਕਰਨ ਵਾਲਿਆਂ ਦੁਆਰਾ ਅਪਣਾਇਆ ਗਿਆ ਹੈ, ਕਿ ਮੁਸ਼ਰਿਕਾਂ ਅਤੇ ਕਾਫਿਰਾਂ ਦੇ ਬੱਚੇ ਜੰਨਤ ਵਿੱਚ ਹਨ.
(ਸ਼ਰਹ ਸਹੀ ਮੁਸਲਿਮ: 208/16)

ਹਾਫ਼ਿਜ਼ ਇਬਨੇ ਹਜਰ (852) ਨੇ ਵੀ ਇਸ ਮਜ਼ਹਬ ਨੂੰ ਸਹੀ ਅਤੇ ਦਰੁਸਤ ਕਰਾਰ ਦਿੱਤਾ ਹੈ।
(ਫਤਹ ਅਲ-ਬਾਰੀ: 247/3)

ਇੱਕ ਦੂਸਰਾ ਪੱਖ
1. ਸੱਯਦਾ ਆਇਸ਼ਾ ਤੋਂ ਰਵਾਇਤ ਹੈ ਕਿ:
ਮੈਂ ਕਿਹਾ: ਅੱਲ੍ਹਾ ਦੇ ਰਸੂਲ! ਮੋਮਿਨਾ ਦੇ ਨਾਬਾਲਗ ਬੱਚਿਆਂ ਦਾ ਕੀ ਹੁਕਮ ਹੈ? ਅੱਲ੍ਹਾ ਦੇ ਰਸੂਲ ਨੇ ਕਿਹਾ: ਜੋ ਉਹਨਾਂ ਦੇ ਮਾਪਿਆਂ ਦਾ ਹੁਕਮ ਹੈ, ਮੈਂ ਕਿਹਾ: ਅੱਲ੍ਹਾ ਦੇ ਰਸੂਲ!

ਬਿਨਾਂ ਅਮਲਾਂ ਦੇ ? ਤਾਂ ਅੱਲ੍ਹਾ ਦੇ ਰਸੂਲ ਨੇ ਕਿਹਾ: ਸਿਰਫ਼ ਅੱਲ੍ਹਾ ਹੀ ਜਾਣਦਾ ਹੈ ਕਿ ਉਹ (ਬਾਲਿਗ ਹੋ ਕੇ) ਕੀ ਅਮਲ ਕਰਦੇ?।
ਮੈਂ ਕਿਹਾ: ਅੱਲ੍ਹਾ ਦੇ ਰਸੂਲ! ਮੁਸ਼ਰਿਕਾਂ ਦੇ ਬੱਚਿਆਂ ਦਾ ਕੀ ਹੁਕਮ ਹੈ? ਅੱਲ੍ਹਾ ਦੇ ਰਸੂਲ ਨੇ ਕਿਹਾ: ਜੋ ਉਹਨਾਂ ਦੇ ਮਾਪਿਆਂ ਦਾ ਹੁਕਮ ਹੈ, ਮੈਂ ਕਿਹਾ: ਅੱਲ੍ਹਾ ਦੇ ਰਸੂਲ! ਬਿਨਾਂ ਅਮਲਾਂ ਦੇ ? ਤਾਂ ਅੱਲ੍ਹਾ ਦੇ ਰਸੂਲ ਨੇ ਕਿਹਾ: ਸਿਰਫ਼ ਅੱਲ੍ਹਾ ਹੀ ਜਾਣਦਾ ਹੈ ਕਿ ਉਹ (ਬਾਲਿਗ ਹੋ ਕੇ) ਕੀ ਅਮਲ ਕਰਦੇ?।
(ਸੁਨਨ ਅਬੀ ਦਾਊਦ: 4712, ਸਨਦ ਸਹੀ)

ਸੱਯਿਦਾ ਆਇਸ਼ਾ ਨੇ ਮੋਮਿਨਾ ਅਤੇ ਮੁਸ਼ਰਿਕਾਂ ਦੇ ਬੱਚਿਆਂ ਬਾਰੇ ਪੁੱਛਿਆ, ਤਾਂ ਅੱਲ੍ਹਾ ਦੇ ਨਬੀ (ﷺ) ਨੇ ਕਿਹਾ: ਦੁਨਿਆਵੀ ਦ੍ਰਿਸ਼ਟੀਕੋਣ ਤੋਂ ਉਨ੍ਹਾਂ ਦਾ ਆਦੇਸ਼ (ਹੁਕਮ) ਆਪਣੇ ਮਾਪਿਆਂ ਵਾਂਗ ਹੈ। ਇਸ ਦਾ ਮਤਲਬ ਹੈ ਕਿ ਮੁਸਲਮਾਨਾਂ ਦੇ ਬੱਚਿਆਂ 'ਤੇ ਮੁਸਲਮਾਨਾਂ ਵਾਲੇ ਸੰਸਾਰਕ ਨਿਯਮ ਲਾਗੂ ਹੋਣਗੇ, ਜਿਵੇਂ ਕਿ ਗੁਸਲ, ਕਫ਼ਨ, ਦਫ਼ਨ, ਜਨਾਜ਼ੇ ਦੀ ਨਮਾਜ਼, ਵਿਰਾਸਤ ਆਦਿ ਦੇ ਨਿਯਮ ਅਤੇ ਮੁੱਦੇ।
ਇਸੇ ਤਰ੍ਹਾਂ ਮੁਸ਼ਰਿਕ ਦੀ ਔਲਾਦ ਦਾ ਹੁਕਮ ਦੁਨਿਆਵੀ ਦ੍ਰਿਸ਼ਟੀਕੋਣ ਤੋਂ ਮੁਸ਼ਰਿਕਾਂ ਵਾਲਾ ਹੀ ਹੋਵੇਗਾ। ਉਨ੍ਹਾਂ ਦੀ ਜਨਾਜ਼ੇ ਦੀ ਨਮਾਜ਼ ਅਦਾ ਨਹੀਂ ਕੀਤੀ ਜਾਵੇਗੀ, ਦਫ਼ਨਾਉਣ ਦਾ ਉਹੀ ਤਰੀਕਾ ਅਪਣਾਇਆ ਜਾਵੇਗਾ, ਜੋ ਕਿਸੇ ਬਾਲਗ ਮੁਸ਼ਰਿਕ ਲਈ ਅਪਣਾਇਆ ਜਾਂਦਾ ਹੈ, ਇਸੇ ਤਰ੍ਹਾਂ ਕੋਈ ਵੀ ਮੁਸਲਮਾਨ ਇਸ ਕਾਫ਼ਰ ਬੱਚੇ ਦੀ ਵਿਰਾਸਤ ਦਾ ਹੱਕਦਾਰ ਵੀ ਨਹੀਂ ਹੋਵੇਗਾ।

ਹਾਫਿਜ਼ ਨਵਵੀ  (676) ਕਹਿੰਦੇ ਹਨ:
ਰਾਜੇਹ ਇਹ ਹੈ ਕਿ ਇੱਕ ਮੁਸ਼ਰਿਕ ਦਾ ਬੱਚਾ ਜੰਨਤ ਵਿੱਚ ਹੈ.
ਹਦੀਸ: "ਅੱਲ੍ਹਾ ਹੀ ਜਾਣਦਾ ਹੈ ਕਿ ਉਹ ਕੀ ਅਮਲ ਕਰਨਗੇ" ਦਾ ਵਿਆਖਿਆ ਇਹ ਹੈ ਕਿ ਇਹ ਹਦੀਸ ਇਸ ਬਾਰੇ ਸਪੱਸ਼ਟ ਨਹੀਂ ਹੈ ਕਿ ਮੁਸ਼ਰਿਕਾਂ ਦੇ ਬੱਚੇ ਜਹੰਨਮ ਵਿੱਚ ਹੀ ਜਾਣਗੇ. ਅਸਲ ਅਰਥ ਇਹ ਹੈ ਕਿ ਸਿਰਫ਼ ਅੱਲ੍ਹਾ ਹੀ ਜਾਣਦਾ ਹੈ ਕਿ ਜੇਕਰ ਉਹ ਬਾਲਗ ਹੁੰਦੇ ਤਾਂ ਉਹ ਕੀ ਅਮਲ ਕਰਦੇ? ਜਦੋਂ ਕਿ ਉਹ ਅਜੇ ਬਾਲਗ ਹੀ ਨਹੀਂ ਹੋਏ, ਕਿਉਂਕਿ ਮਨੁੱਖ ਬਾਲਗ ਹੋਣ ਤੋਂ ਬਾਅਦ ਹੀ ਮੁਕਲੱਫ਼ ਬਣਦਾ ਹੈ।

ਬਾਕੀ ਰਿਹਾ ਉਸ ਬੱਚੇ ਦਾ ਮਾਮਲਾ ਜਿਸ ਨੂੰ ਖਿਜ਼ਰ (ਅਲੈਈ ਹਿਸ ਸਲਾਮ) ਨੇ ਕਤਲ ਕੀਤਾ ਸੀ, ਇਸ ਦੀ ਤਫ਼ਸੀਰ ਅਤੇ ਵਿਆਖਿਆ ਜ਼ਰੂਰੀ ਹੈ, ਕਿਉਂਕਿ ਇਸ ਬੱਚੇ ਦਾ ਪਿਤਾ ਮੋਮਿਨ ਸੀ, ਇਸ ਅਰਥ ਵਿਚ ਉਹ ਬੱਚਾ ਵੀ ਮੁਸਲਮਾਨ ਬਣ ਗਿਆ ਸੀ। ਇਸ ਲਈ ਇਸ ਹਦੀਸ ਦੀ ਵਿਆਖਿਆ ਇਹ ਹੋਵੇਗੀ ਕਿ ਅੱਲ੍ਹਾ ਜਾਣਦਾ ਸੀ ਕਿ ਜੇ ਇਹ ਬੱਚਾ ਬਾਲਗ ਹੁੰਦਾ, ਤਾਂ ਉਹ ਕਾਫ਼ਰ ਹੋ ਜਾਣਾ ਸੀ।
ਇਸ ਦਾ ਇਹ ਮਤਲਬ ਨਹੀਂ ਹੈ ਕਿ ਬਚਪਨ ਵਿਚ ਹੀ ਕਾਫਿਰ ਸੀ, ਉਸ ਉਮਰ ਵਿਚ ਤਾਂ ਉਸ ਉੱਪਰ ਕਾਫ਼ਰਾਂ ਵਾਲੇ ਅਹਕਾਮ ਲਾਗੂ ਨਹੀਂ ਹੁੰਦੇ।
(ਸ਼ਰਹ ਸਹੀ ਮੁਸਲਿਮ: 208/16)

ਇਮਾਮ ਇਬਨੇ ਮੁੰਜਿਰ (319) ਫ਼ਰਮਾਉਂਦੇ ਹਨ:
ਅਹਿਲੇ ਇਲਮ ਦੀ ਸਹਿਮਤੀ (ਇੱਜਮਾ) ਹੈ ਕਿ (ਦੁਨਿਆਵੀ ਦ੍ਰਿਸ਼ਟੀ ਤੋਂ) ਬੱਚੇ ਦਾ ਉਹੀ ਹੁਕਮ ਹੋਵੇਗਾ ਜੋ ਉਸ ਦੇ ਮਾਤਾ-ਪਿਤਾ ਦਾ ਹੋਵੇਗਾ। ਜੇਕਰ ਮਾਪੇ ਮੁਸਲਮਾਨ ਹਨ, ਤਾਂ ਅਹਿਲੇ ਇਸਲਾਮ ਦੇ ਨਿਯਮ ਬੱਚੇ 'ਤੇ ਵੀ ਲਾਗੂ ਹੋਣਗੇ। ਜੇ ਮਾਪੇ ਮੁਸ਼ਰਿਕ ਹਨ ਤਾਂ (ਦੁਨਿਆਵੀ ਦ੍ਰਿਸ਼ਟੀ ਤੋਂ) ਬੱਚੇ ਦਾ ਹੁਕਮ ਵੀ ਉਹੀ ਹੋਵੇਗਾ
ਜੋ ਅਹਿਲੇ ਸ਼ਿਰਕ ਦਾ ਹੈ। ਬੱਚਾ ਉਨ੍ਹਾਂ ਦਾ ਅਤੇ ਉਹ ਬੱਚੇ ਦੇ ਵਾਰਸ ਹੋਣਗੇ,
(ਅਲ-ਇਜਮਾ, ਪੰਨਾ 74 ਰਕਮ 322)

ਸੱਯਦਾ ਆਇਸ਼ਾ ਤੋਂ ਰਵਾਇਤ ਹੈ ਕਿ:
ਅੱਲ੍ਹਾ ਦੇ ਰਸੂਲ ਨੂੰ ਇੱਕ ਅੰਸਾਰੀ ਬੱਚੇ ਦੇ ਜਨਾਜ਼ੇ ਲਈ ਬੁਲਾਇਆ ਗਿਆ। ਤਾਂ ਮੈਂ ਕਿਹਾ: ਅੱਲ੍ਹਾ ਦੇ ਰਸੂਲ! ਇਸ ਬੱਚੇ ਲਈ ਖੁਸ਼ਖਬਰੀ ਹੈ! ਇਹ ਤਾਂ ਜੰਨਤ ਦੀ ਚਿੜੀ ਹੈ (ਜੰਨਤ ਦਾ ਪੰਛੀ ਹੈ), ਇਸ ਨੇ ਨਾ ਹੀ ਕੋਈ ਗੁਨਾਹ ਕੀਤਾ ਹੈ ਅਤੇ ਨਾ ਹੀ ਗੁਨਾਹ ਦੀ ਉਮਰ ਪਾਈ ਹੈ। ਅੱਲ੍ਹਾ ਦੇ ਰਸੂਲ ਨੇ ਕਿਹਾ: ਐ ਆਇਸ਼ਾ! ਮਾਮਲਾ ਇਸ ਦੇ ਉਲਟ ਹੈ. ਅੱਲ੍ਹਾ ਨੇ ਕੁਝ ਲੋਕਾਂ ਨੂੰ ਜੰਨਤ ਲਈ ਬਣਾਇਆ ਹੈ। ਉਨ੍ਹਾਂ ਦੀ ਕਿਸਮਤ ਵਿੱਚ ਜੰਨਤ ਲਿਖ ਦਿੱਤੀ, ਜਦੋਂ ਕਿ ਉਹ ਅਜੇ ਆਪਣੇ ਪਿਉ-ਦਾਦਿਆਂ ਦੀ ਪਿੱਠ ਵਿੱਚ ਸਨ, ਇਸੇ ਤਰ੍ਹਾਂ, ਅੱਲ੍ਹਾ ਨੇ ਕੁਝ ਲੋਕਾਂ ਨੂੰ ਜਹੰਨਮ ਲਈ ਬਣਾਇਆ ਹੈ, ਅਤੇ ਉਨ੍ਹਾਂ ਦੀ ਕਿਸਮਤ ਵਿੱਚ ਜਹੰਨਮ ਲਿਖ ਦਿੱਤੀ, ਜਦੋਂ ਕਿ ਉਹ ਅਜੇ ਆਪਣੇ ਪਿਉ-ਦਾਦਿਆਂ ਦੀ ਪਿੱਠ ਵਿੱਚ ਸਨ.

(ਸਹੀ ਮੁਸਲਿਮ: 2662)

ਹਾਫਿਜ਼ ਅਲ-ਨਵਵੀ ਇਸ ਹਦੀਸ ਦੀ ਵਿਆਖਿਆ ਵਿੱਚ ਕਹਿੰਦੇ ਹਨ
ਮੁਸਲਮਾਨਾਂ ਦੇ ਭਰੋਸੇਮੰਦ ਵਿਦਵਾਨਾਂ ਵਿਚ ਇਸ ਗੱਲ 'ਤੇ ਸਹਿਮਤੀ (ਇੱਜਮਾ) ਹੈ ਕਿ ਜੇਕਰ ਕਿਸੇ ਮੁਸਲਮਾਨ ਦੇ ਨਾਬਾਲਗ ਬੱਚੇ ਦੀ ਮੌਤ ਹੋ ਜਾਂਦੀ ਹੈ, ਤਾਂ ਉਹ ਜੰਨਤ ਵਿਚ ਹੋਵੇਗਾ। ਇਹ ਵੀ ਸੰਭਵ ਹੈ ਕਿ ਨਬੀ (ﷺ) ਨੇ ਇਹ ਗੱਲ ਉਸ ਸਮੇਂ ਕਹੀ ਹੋ ਸਕਦੀ ਹੈ ਜਦੋਂ ਅਜੇ ਤੱਕ ਤੁਹਾਨੂੰ (ਵਹੀ ਦੁਆਰਾ) ਇਹ ਨਹੀਂ ਦੱਸਿਆ ਗਿਆ ਸੀ ਕਿ ਮੁਸਲਮਾਨਾਂ ਦੇ ਬੱਚੇ ਜੰਨਤ ਵਿੱਚ ਹੋਣਗੇ। ਜਦੋਂ ਉਹਨਾਂ ਨੂੰ ਬਾਅਦ ਵਿੱਚ ਇਸ ਬਾਰੇ ਵਹੀ ਦੁਆਰਾ ਦੱਸਿਆ ਗਿਆ, ਤਾਂ ਉਹਨਾਂ ਨੇ ਉਹ ਗੱਲ ਸਹਾਬਾ ਨੂੰ ਦੱਸ ਦਿੱਤੀ।
(ਸ਼ਰਹ ਸਹੀ ਮੁਸਲਿਮ: 207/16)

ਅੱਲਾਮਾ ਅਬੁਲ ਹਸਨ ਉਬੈਦੁੱਲਾ ਮੁਬਾਰਕਪੁਰੀ (1414) ਕਹਿੰਦੇ ਹਨ:
ਜਿੱਥੋਂ ਤੱਕ ਮੁਸ਼ਰਿਕਾਂ ਦੇ ਬੱਚਿਆਂ ਦੀ ਗੱਲ ਹੈ, ਉਹ ਜੰਨਤ ਵਿੱਚ ਹੋਣਗੇ, ਇਸ ਦਾ ਸਮਰਥਨ ਤੇਹਕੀਕ, ਸਹੀ ਕੌਲ, ਅਤੇ ਕਿਤਾਬ-ਸੁੰਨਤ ਦੇ ਕੌਲ ਦੀਆਂ ਦਲੀਲਾਂ ਨਾਲ ਹੁੰਦਾ ਹੈ। ਆਇਸ਼ਾ ਦੀ ਹਦੀਸ ਅਤੇ ਇਸ ਸਮਾਨ ਹੋਰ ਹਦੀਸਾਂ ਦਾ ਅਰਥ ਇਹ ਹੈ ਕਿ ਨਬੀ (ﷺ) ਨੇ ਇਹ ਗੱਲ ਉਦੋਂ ਕਹੀ ਸੀ ਜਦੋਂ ਉਹਨਾਂ ਨੂੰ ਹਾਲੇ ਵਹੀ ਦੁਆਰਾ, ਇਹਨਾਂ ਦੇ ਜੰਨਤੀ ਹੋਣ ਦੀ ਜਾਣਕਾਰੀ ਨਹੀਂ ਦਿੱਤੀ ਗਈ ਸੀ।
(ਅਲ ਮਫਾਤੀਅ: 199/1)

ਇਸ ਤੋਂ ਬਾਅਦ ਜਦੋਂ ਅੱਲ੍ਹਾ ਤਾਅਲਾ ਨੇ ਵਹੀ ਭੇਜੀ, ਤਾਂ ਨਬੀ (ﷺ) ਨੇ ਮੁਸਲਮਾਨਾਂ ਦੇ ਛੋਟੇ ਬੱਚਿਆਂ ਦੇ ਜੰਨਤੀ ਹੋਣ ਦਾ ਐਲਾਨ ਕੀਤਾ।

ਸਯਦਿਨਾ ਅਨਸ ਬਿਨ ਮਾਲਿਕ ਫ਼ਰਮਾਉਂਦੇ ਹਨ

ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ, ਜਿਸ ਦੇ ਤਿੰਨ ਬੱਚੇ ਬਚਪਨ ਵਿੱਚ ਹੀ ਮਰ ਗਏ, ਉਹ ਆਪਣੇ ਵਾਲਿਦ ਲਈ ਜਹੰਨਮ ਤੋਂ ਆੜ ਬਣ ਜਾਣਗੇ।
(ਸਹੀ ਅਬੀ ਅਵਾਨਾ: 11499, ਸਨਦ ਸਹੀ)

ਸਯਦਨਾ ਬਰਾ ਬਿਨ ਆਜ਼ਬ ਬਿਆਨ ਕਰਦੇ ਹਨ ਕਿ ਅੱਲ੍ਹਾ ਦੇ ਨਬੀ (ﷺ) ਨੇ ਆਪਣੇ ਪੁੱਤਰ ਇਬਰਾਹਿਮ ਦੀ ਮੌਤ 'ਤੇ ਫ਼ਰਮਾਇਆ: ਇਸਦੇ ਲਈ ਜੰਨਤ ਵਿੱਚ ਇੱਕ ਦੁੱਧ ਪਿਲਾਉਣ ਵਾਲੀ ਹੈ।
(ਸਹੀ ਅਲ-ਬੁਖਾਰੀ: 1382)

ਨਤੀਜਾ: ਮੁਸ਼ਰਿਕਾਂ ਅਤੇ ਕਾਫਿਰਾਂ ਦੇ ਨਾਬਾਲਗ ਬੱਚੇ ਜੰਨਤ ਵਿੱਚ ਜਾਣਗੇ. ਇਹੀ ਗੱਲ ਰਾਜੇਹ ਲੱਗਦੀ ਹੈ (ਅੱਲ੍ਹਾ ਹੀ ਬੇਹਤਰ ਜਾਣਦਾ ਹੈ)

## 4. ਕੀ ਅਸੀਂ ਕਿਸੇ ਮੁਸ਼ਰਿਕ ਨਾਲ ਰਿਸ਼ਤਾ (ਵਿਆਹ) ਕਰ ਸਕਦੇ ਹਾਂ?

ਅਤੇ ਮੁਸ਼ਰਿਕ ਔਰਤਾਂ ਨਾਲ ਵਿਆਹ ਨਾ ਕਰੋ ਜਦੋਂ ਤੱਕ ਉਹ ਮੋਮਿਨ ਨਾ ਹੋਵੇ (ਇਮਾਨ ਵਾਲੀ ਨਹੀਂ ਬਣ ਜਾਂਦੀ)। ਅਤੇ ਇੱਕ ਗੁਲਾਮ ਮੋਮਿਨ ਔਰਤ ਇੱਕ ਆਜ਼ਾਦ, ਮੁਸ਼ਰਿਕ ਔਰਤ ਨਾਲੋਂ ਬਿਹਤਰ ਹੈ, ਭਾਵੇਂ ਕਿ ਉਹ (ਆਜ਼ਾਦ ਮੁਸ਼ਰਿਕ ਔਰਤ) ਤੁਹਾਨੂੰ ਬਿਹਤਰ ਲੱਗਦੀ ਹੈ. ਅਤੇ ਮੁਸ਼ਰਿਕ ਮਰਦਾਂ [ਨਾਲ ਆਪਣੀਆਂ ਔਰਤਾਂ] ਦਾ ਵਿਆਹ ਉਦੋਂ ਤੱਕ ਨਾ ਕਰੋ ਜਦੋਂ ਤੱਕ ਉਹ ਮੋਮਿਨ ਨਾ ਹੋਵੇ (ਇਮਾਨ ਵਾਲਾ ਨਹੀਂ ਬਣ ਜਾਂਦਾ)। ਅਤੇ ਇੱਕ ਗੁਲਾਮ ਮੋਮਿਨ ਇੱਕ (ਆਜਾਦ) ਮੁਸ਼ਰਿਕ ਨਾਲੋਂ ਬਿਹਤਰ ਹੈ, ਭਾਵੇਂ ਕਿ ਉਹ (ਆਜ਼ਾਦ ਮੁਸ਼ਰਿਕ) ਤੁਹਾਨੂੰ ਬਿਹਤਰ ਲੱਗਦਾ ਹੈ. ਉਹ [ਤੁਹਾਨੂੰ] (ਜਹੰਨਮ ਦੀ) ਅੱਗ ਵੱਲ ਬੁਲਾਉਂਦੇ ਹਨ, ਪਰ ਅੱਲ੍ਹਾ ਆਪਣੀ ਆਗਿਆ ਨਾਲ, ਤੁਹਾਨੂੰ ਜੰਨਤ ਅਤੇ ਮਾਫੀ ਵੱਲ ਬੁਲਾਉਂਦਾ ਹੈ।
ਅਤੇ ਉਹ ਲੋਕਾਂ ਲਈ ਆਪਣੀਆਂ ਆਇਤਾਂ [(ਪ੍ਰਮਾਣ, ਸਬੂਤ, ਸਬਕ, ਨਿਸ਼ਾਨੀਆਂ, ਨਿਯਮ,ਵਹੀ  ਆਦਿ)] ਸਪੱਸ਼ਟ ਕਰਦਾ ਹੈ ਤਾਂ ਜੋ ਉਹ ਯਾਦ ਰੱਖਣ (ਸਿੱਖਿਆ ਹਾਸਿਲ ਕਰ ਸਕਣ)

2:221

(ਵਿਆਹ ਵਿੱਚ ਤੁਹਾਡੇ ਲਈ ਜਾਇਜ਼ ਹਨ) ਇਮਾਨ ਵਾਲੀਆਂ ਵਿੱਚੋਂ ਪਾਕ-ਪਵਿੱਤਰ ਔਰਤਾਂ ਅਤੇ ਉਨ੍ਹਾਂ ਵਿੱਚੋਂ ਪਵਿੱਤਰ ਔਰਤਾਂ ,ਜਿਨ੍ਹਾਂ ਨੂੰ ਤੁਹਾਡੇ ਸਮੇਂ ਤੋਂ ਪਹਿਲਾਂ ਆਸਮਾਨੀ ਕਿਤਾਬਾਂ ਦਿੱਤੀਆਂ ਗਈਆਂ ਸਨ (ਮਤਲਬ ਯਹੂਦੀ ਅਤੇ ਈਸਾਈ) ਜਦੋਂ ਤੁਸੀਂ ਉਨ੍ਹਾਂ ਦਾ ਬਣਦਾ ਮਹਰ ਅਦਾ ਕਰ ਦੇਵੋ (ਦੁਲਹੜੀ ਦਾ ਪੈਸਾ,ਪਤੀ ਦੁਆਰਾ ਆਪਣੀ ਪਤਨੀ ਨੂੰ ਦਿੱਤਾ ਜਾਂਦਾ ਹੈ), ਪਵਿੱਤਰਤਾ ਦੀ ਇੱਛਾ ਰੱਖਦੇ ਹੋਏ, ਨਾ ਕਿ ਗੈਰ-ਕਾਨੂੰਨੀ ਜਿਨਸੀ ਸੰਬੰਧ ਬਣਾਉਣ ਲਈ, ਅਤੇ ਨਾ ਹੀ (ਗੁਪਤ ਪ੍ਰੇਮ) ਉਨ੍ਹਾਂ ਨੂੰ ਗਰਲ-ਫ੍ਰੈਂਡ ਵਜੋਂ ਰੱਖਣ ਲਈ।
ਅਤੇ ਜੋ ਕੋਈ ਇਮਾਨ [ਇਮਾਨ -ਅੱਲ੍ਹਾ ਦੀ ਤੌਹੀਦ ਅਤੇ ਉਸਦੇ ਨਬੀ (ﷺ)ਆਂ, ਉਸ ਦੀਆਂ ਨਾਜਿਲ ਕਿਤਾਬਾਂ, ਉਸਦੇ ਫਰਿਸਤੀਆਂ, ਪੁਨਰ-ਉਥਾਨ ਦੇ ਦਿਨ ਅਤੇ ਕਿਸਮਤ ਦੇ ਇਕਰਾਰ]  ਤੋਂ ਕੁਫ਼ਰ (ਇਨਕਾਰ) ਕਰਦਾ ਹੈ - ਉਸਦਾ ਸਾਰੇ ਅਮਲ ਬੇਕਾਰ ਹੋ ਜਾਣਗੇ , ਅਤੇ ਉਹ ਜਹੰਨਮ ਵਿੱਚ ਹਾਰਨ ਵਾਲਿਆਂ ਵਿੱਚੋਂ ਹੋਵੇਗਾ
5:5

## 5. ਸਲਾਨਾ ਉਰਸ ਵਿੱਚ ਜਾਂ ਖਾਸ ਕਿਸੇ ਬਜ਼ੁਰਗ ਦੀ ਕਬਰ (ਦਰਗਾਹ) ਤੇ ਜਾਣਾ ਕਿਹੋ ਜਿਹਾ ਹੈ?

ਜਵਾਬ
ਅਬੂ ਹੁਰੈਰਾਹ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ ਕਿਸੇ ਮਸਜਿਦ ਲਈ ਖਾਸ ਯਾਤਰਾ ਨਾ ਕਰੋ (ਦੇਖਣ ਜਾਂ ਖਾਸ ਤੌਰ ਤੇ ਉਸ ਵਿੱਚ ਇਬਾਦਤ ਕਰਨ), ਸਿਵਾਏ ਇਹਨਾਂ ਤਿੰਨ ਦੇ: ਮੇਰੀ ਇਹ ਮਸਜਿਦ (ਮਦੀਨਾ ਮਸਜਿਦ), ਅਲ-ਹਰਮ (ਮੱਕੇ ਦੀ ਮਸਜਿਦ) ਅਤੇ ਅਕਸਾ ਦੀ ਮਸਜਿਦ (ਬੈਤ ਅਲ-ਮਕਦਿਸ)।
ਸਹੀ ਮੁਸਲਿਮ 1397

## ਸ਼ਿਰਕ ਤੋਂ ਬਚਣ ਦੀ ਦੁਆ

1. ਮਕੀਲ ਬਿਨ ਯਾਸਰ ਨੇ ਕਿਹਾ ਕਿ ਉਹ ਅਬੂ ਬਕਰ ਦੇ ਨਾਲ ਨਬੀ (ﷺ) ਦੇ ਕੋਲ ਆਏ। ਨਬੀ (ﷺ) ਨੇ ਕਿਹਾ, "ਹੇ ਅਬੂ ਬਕਰ, ਸ਼ਿਰਕ ਲੋਕਾਂ ਵਿੱਚ ਕੀੜੀ ਦੀ ਚਾਲ ਨਾਲੋਂ ਵਧੇਰੇ ਚੁੱਪ (ਗੁਪਤ ਢੰਗ ਨਾਲ) ਦਾਖਲ ਹੋ ਜਾਵੇਗਾ
ਅਬੂ ਬਕਰ ਨੇ ਪੁੱਛਿਆ, "ਕੀ ਅੱਲ੍ਹਾ ਨਾਲ ਕਿਸੇ ਚੀਜ਼ ਨੂੰ ਜੋੜਨ ਤੋਂ ਇਲਾਵਾ ਕਿਸੇ ਹੋਰ ਕਿਸਮ ਦਾ ਸ਼ਿਰਕ ਵੀ ਹੈ?" ਨਬੀ (ﷺ) ਨੇ ਕਿਹਾ, "ਉਸ ਦੀ ਸਹੁੰ ਜਿਸ ਦੇ ਹੱਥ ਵਿਚ ਮੇਰੀ ਜਾਨ ਹੈ, ਸ਼ਿਰਕ ਕੀੜੀਆਂ ਦੀ ਚਾਲ ਨਾਲੋਂ ਵੀ ਵੱਧ ਛੁਪਿਆ ਹੋਇਆ ਹੈ। ਕੀ ਮੈਂ ਤੁਹਾਨੂੰ ਉਹ ਚੀਜ਼ ਨਾ ਸਿਖਾਵਾਂ, ਜੇ ਤੁਸੀਂ ਕਰੋ ਤਾਂ ਛੋਟੇ ਜਾਂ ਵੱਡੇ (ਸ਼ਿਰਕ) ਨੂੰ ਖਤਮ ਕਰ ਦੇਵੇ?"  ਫਿਰ ਕਿਹਾ, ਕਰੋ

---

اللَّهُمَّ إِنِّي أَعُوذُ بِكَ أَنْ أُشْرِكَ بِكَ وَأَنَا أَعْلَمُ، وَأَسْتَغْفِرُكَ لِمَا لا أَعْلَمُ.

---

"ਹੇ ਅੱਲ੍ਹਾ ! ਮੈਂ (ਇਸ ਗੱਲ ਤੋਂ) ਤੁਹਾਡੀ (ਪਨਾਹ) ਸ਼ਰਨ ਚਾਹੁੰਦਾ ਹਾਂ ਕਿ ਮੈਂ ਤੁਹਾਡੇ ਸ਼ਿਰਕ ਕਰਾਂ ਜਦੋਂ ਕਿ ਮੈਂ ਇਸ ਨੂੰ ਜਾਣਦਾ ਹਾਂ, ਅਤੇ ਮੈਂ ਉਸ ਲਈ ਮੁਆਫੀ ਮੰਗਦਾ ਹਾਂ ਜੋ ਮੈਂ ਨਹੀਂ ਜਾਣਦਾ।"

ਅਲ-ਬੁਖਾਰੀ ਅਲ-ਅਦਬ ਅਲ-ਮੁਫਰਦ 716 (551),
ਅਲ-ਅਲਬਾਨੀ ਸਹੀ ਅਲ-ਜਾਮੇ (3731) 3/233

ਉਹਨਾ ਲੋਕਾਂ ਨੇ ਅੱਲਾਹ ਦੀ ਉਹ ਕਦਰ ਨਹੀਂ ਕੀਤੀ ਜਿਹੜੀ ਕਰਨੀ ਚਾਹੀਦੀ ਸੀ, ਕਿਆਮਤ ਦਿਹਾੜੇ ਸਾਰੀ ਜਮੀਨ ਉਸ ਦੀ ਮੁੱਠੀ ਵਿੱਚ ਹੋਵੇਗੀ,ਅਤੇ ਸਾਰੇ ਅਸਮਾਨ ਉਸਦੇ ਸੱਜੇ ਹੱਥ ਵਿੱਚ ਲਪੇਟੇ ਹੋਏ ਹੋਣਗੇ, ਅੱਲ੍ਹਾ ਤਾਅਲਾ ਇਹਨਾਂ ਦੇ ਸ਼ਿਰਕ ਤੋਂ ਪਾਕ ਅਤੇ ਬੁਲੰਦ ਹੈ।
39:67

ਸ਼ਿਰਕ ਨੂੰ ਸਮਝਣ ਅਤੇ ਇਸ ਤੋਂ ਸੁਰੱਖਿਅਤ ਰਹਿਣ ਲਈ ਕੁਰਆਨ ਅਤੇ ਹਦੀਸ ਦੀਆਂ ਇਹ ਕੁਝ ਦਲੀਲਾਂ ਤੁਹਾਡੇ ਸਾਹਮਣੇ ਪੇਸ਼ ਕੀਤੀਆਂ ਗਈਆਂ ਹਨ। ਅਸੀਂ ਅੱਲ੍ਹਾ ਅੱਗੇ ਦੁਆ ਕਰਦੇ ਹਾਂ ਕਿ ਉਹ ਇਸ ਨੂੰ ਮੁਸਲਿਮ ਭਾਈਚਾਰੇ ਲਈ ਲਾਹੇਵੰਦ ਬਣਾ ਦੇਵੇ, ਅਤੇ ਇਸਨੂੰ ਤਿਆਰ ਕਰਨ ਵਾਲਿਆਂ ਲਈ ਸਦਕਾ ਏ ਜਾਰੀਆ, ਅਤੇ ਆਖਰਤ ਵਿੱਚ ਨਜਾਤ ਦਾ ਜਰੀਆ ਬਣਾ ਦੇਵੇ (ਆਮੀਨ)।

## ਤੌਹੀਦ ਦੀ ਫ਼ਜ਼ੀਲਤ ਅਤੇ ਸ਼ਿਰਕ ਦੀ ਬੁਰਾਈ

ਤੌਹੀਦ ਪਰਸਤ ਗੁਨਾਹਗਾਰ ਵੀ ਅੱਲ੍ਹਾ ਦੇ ਹੁਕਮ ਨਾਲ ਜੰਨਤ ਵਿੱਚ ਚਲਿਆ ਜਾਵੇਗਾ, ਪਰ ਮੁਸ਼ਰਿਕ ਸਦਾ ਲਈ ਜਹੰਨਮ ਵਿੱਚ ਰਹੇਗਾ

ਅਬੂ ਸ਼ੁਰੇਹ ਅਲ-ਖੁਜ਼ਾਈ ਨੇ ਫ਼ਰਮਾਇਆ ਕਿ ਅੱਲ੍ਹਾ ਦੇ ਨਬੀ (ﷺ) ਸਾਡੇ ਕੋਲ ਆਏ ਅਤੇ ਕਿਹਾ: ਬਸ਼ਾਰਤ ਹੋਵੇ-ਬਸ਼ਾਰਤ ਹੋਵੇ (ਚੰਗੀ ਖ਼ਬਰ, ਚੰਗੀ ਖ਼ਬਰ, ਖੁਸ਼ ਹੋ ਜਾਵੇ ਖੁਸ਼ ਹੋ ਜਾਵੋ) ਕੀ ਤੁਸੀਂ ਇਹ ਗਵਾਹੀ ਨਹੀਂ ਦਿੰਦੇ ਹੋ ਕਿ (ਲਾ 'ਇਲਾਹਾ ਇਲ ਲੱਲ ਲਾਹ) ਅੱਲ੍ਹਾ ਤੋਂ ਬਿਨਾਂ ਕੋਈ (ਸੱਚਾ,ਬਰਹੱਕ) ਇਲਾਹ (ਮਾਅਬੂਦ) ਨਹੀਂ ਅਤੇ ਮੈਂ (ਮੁਹੰਮਦ) ਅੱਲ੍ਹਾ ਦਾ ਰਸੂਲ ਹਾਂ?
ਉਹਨਾਂ ਨੇ ਕਿਹਾ: ਹਾਂ, ਫਿਰ ਨਬੀ (ﷺ) ਨੇ ਕਿਹਾ: ਅਸਲ ਵਿੱਚ, ਇਹ ਕੁਰਆਨ ਇੱਕ ਸਾਧਨ (ਰੱਸੀ, ਪੌੜੀ) ਹੈ, ਜਿਸਦਾ ਇੱਕ ਸਿਰਾ ਅੱਲ੍ਹਾ ਦੇ ਹੱਥ ਵਿੱਚ ਹੈ ਅਤੇ ਦੂਜਾ ਸਿਰਾ ਤੁਹਾਡੇ ਹੱਥ ਵਿੱਚ ਹੈ। ਇਸ ਨੂੰ ਫੜੀ ਰੱਖੋ, ਕਿਉਂਕਿ ਉਸ ਤੋਂ ਬਾਅਦ ਤੁਸੀਂ ਕਦੇ ਵੀ ਗੁੰਮਰਾਹ ਨਹੀਂ ਹੋਵੋਗੇ (ਕੁਰਾਹੇ ਨਹੀਂ ਜਾਵੋਂਗੇ) ਅਤੇ ਹਲਾਕ (ਨਾਸ਼) ਨਹੀਂ ਹੋਵੋਗੇ।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 713 (920))

ਅਨਸ ਬਿਨ ਮਾਲਿਕ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਕਿਹਾ: ਅੱਲ੍ਹਾ ਫ਼ਰਮਾਉਂਦਾ ਹੈ: ਹੇ ਆਦਮ ਦੀ ਔਲਾਦ! ਜੇਕਰ ਤੁਸੀਂ ਮੈਨੂੰ ਪੁਕਾਰਦੇ ਹੋ (ਦੁਆ ਕਰਦੇ ਹੋ) ਅਤੇ ਮੇਰੇ ਤੋਂ  ਉੱਮੀਦ (ਆਸ) ਰੱਖਦੇ ਹੋ, ਤਾਂ ਮੈਂ ਤੁਹਾਡੇ ਸਾਰੇ ਗੁਨਾਹ ਮਾਫ਼ ਕਰ ਦਿਆਂਗਾ ਅਤੇ ਮੈ ਇਸਦੀ ਕੋਈ ਪਰਵਾਹ ਨਹੀਂ ਕਰਾਂਗਾ। ਹੇ ਆਦਮ ਦੀ ਔਲਾਦ! ਜੇ ਤੇਰੇ ਗੁਨਾਹ ਅਸਮਾਨ ਦੀਆਂ ਉਚਾਈਆਂ ਨੂੰ ਛੂਹ ਜਾਣ ਫਿਰ ਤੂੰ ਮੇਰੇ ਕੋਲੋਂ ਮਾਫ਼ੀ ਮੰਗਦਾ ਹੈਂ, ਤਾਂ ਮੈਂ ਤੈਨੂੰ ਮਾਫ਼ ਕਰ ਦਿਆਂਗਾ ਤੇ ਪਰਵਾਹ ਨਹੀਂ ਕਰਾਂਗਾ। ਹੇ ਆਦਮ ਦੀ ਔਲਾਦ! ਜੇ ਤੂੰ ਮੇਰੇ ਕੋਲ ਜ਼ਮੀਨ (ਧਰਤੀ) ਭਰ ਕੇ ਖਤਾਵਾਂ (ਗੁਨਾਹ,ਗਲਤੀਆਂ) ਲੈ ਕੇ ਆਇਆ, ਪਰ ਤੂੰ ਮੇਰੇ ਨਾਲ ਕਿਸੇ ਨੂੰ ਸ਼ਰੀਕ ਨਹੀਂ ਕੀਤਾ, ਤਾਂ ਮੈਂ ਤੇਰੇ ਲਈ ਜ਼ਮੀਨ ਭਰ ਕੇ ਮਾਫ਼ੀ ਲਿਆਵਾਂਗਾ।

ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 127 (2867))

ਅਬਦੁੱਲਾ ਬਿਨ ਅਮਰ ਬਿਨ ਆਸ ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: ਕਿਆਮਤ ਦੇ ਦਿਨ, ਅੱਲ੍ਹਾ ਮੇਰੀ ਉੱਮਤ ਵਿੱਚੋਂ ਇੱਕ ਵਿਅਕਤੀ ਨੂੰ ਚੁਣੇਗਾ ਅਤੇ ਉਸਨੂੰ ਸਾਰੇ ਲੋਕਾਂ ਦੇ ਸਾਹਮਣੇ ਲਿਆਵੇਗਾ। ਅਤੇ ਉਸ ਦੇ ਅੱਗੇ (ਉਸ ਦੇ ਗੁਨਾਹਾਂ ਦੇ) 99 ਰਿਕਾਰਡ ਦਸਤਾਵੇਜ (ਰਜਿਸਟਰ,ਸਕਰੋਲ,ਦਫਤਰ) ਖੋਲ ਦਿੱਤੇ ਜਾਣਗੇ, ਹਰੇਕ ਦਸਤਾਵੇਜ ਜਿਥੋਂ ਤੱਕ ਅੱਖ ਦੇਖ ਸਕਦੀ ਹੈ ਫੈਲਿਆ ਹੋਵੇਗਾ, ਫਿਰ ਅੱਲ੍ਹਾ ਤਾਅਲਾ ਉਸਨੂੰ ਪੁੱਛੇਗਾ: ਕੀ ਤੂੰ ਇਸ ਵਿੱਚੋਂ ਕਿਸੇ ਚੀਜ਼ ਦਾ ਇਨਕਾਰ ਕਰਦਾ ਹੈਂ? ਕੀ ਤੇਰੇ ਉੱਤੇ ਮੇਰੇ ਮੁਹਾਫ਼ਿਜ ਕਾਤਬਾਂ ਨੇ ਜ਼ੁਲਮ ਕੀਤਾ ਹੈ? ਉਹ ਕਹੇਗਾ: ਨਹੀਂ, ਮੇਰੇ ਰੱਬ! ਤਾਂ ਅੱਲ੍ਹਾ ਕਹੇਗਾ: ਕੀ ਤੇਰੇ ਕੋਲ ਕੋਈ ਬਹਾਨਾ ਹੈ? ਤਾਂ ਉਹ ਕਹੇਗਾ: ਨਹੀਂ, ਹੇ ਮੇਰੇ ਰੱਬ! ਅੱਲ੍ਹਾ ਕਹੇਗਾ (ਕੋਈ ਗੱਲ ਨਹੀਂ) ਮੇਰੇ ਕੋਲ ਤੇਰੀ ਇੱਕ ਨੇਕੀ ਹੈ। ਅੱਜ ਤੇਰੇ ਉੱਤੇ ਕੋਈ ਜ਼ੁਲਮ (ਬੇਇਨਸਾਫ਼ੀ ਅਤੇ ਵਧੀਕੀ) ਨਹੀਂ ਹੋਵੇਗੀ, ਫਿਰ ਇੱਕ ਬਿਤਾਕਾ (ਪਰਚੀ, ਇੱਕ ਕਾਗਜ਼ ਦਾ ਟੁਕੜਾ) ਕੱਢਿਆ ਜਾਵੇਗਾ ਜਿਸ 'ਤੇ ਲਿਖਿਆ ਹੋਵੇਗਾ: 'ਅਸ਼ਹਦੂ ਅੰਨ ਲਾ ਇਲਾਹਾ ਇੱਲ ਲੱਲ ਲਾ ਹੂ ਵਾ ਅਸ਼ਹਦੂ ਅੰਨਾ ਮੁਹੰਮਾਂਦਨ ਅਬਦੁਹੂ ਵ ਰਸੂਲੁਹੂ। ਅੱਲ੍ਹਾ ਕਹੇਗਾ: ਜਾਓ ਅਤੇ ਆਪਣੇ ਕਰਮਾਂ ਦੇ ਤੋਲਣ ਵੇਲੇ (ਮੀਜ਼ਾਨ,ਤਰਾਜ਼ੂ ਕੋਲ) ਹਾਜ਼ਰ ਹੋਵੋ। ਉਹ ਕਹੇਗਾ: ਹੇ ਮੇਰੇ ਰੱਬ! ਇਨ੍ਹਾਂ ਦਫਤਰਾਂ ਦੇ ਸਾਹਮਣੇ ਇਸ ਕਾਗਜ਼ ਦੀ ਕੀ ਸਥਿਤੀ ਹੈ? ਅੱਲ੍ਹਾ ਕਹੇਗਾ: ਤੁਹਾਡੇ ਨਾਲ ਜ਼ੁਲਮ ਨਹੀਂ ਕੀਤਾ ਜਾਵੇਗਾ।
ਨਬੀ (ﷺ) ਨੇ ਕਿਹਾ: ਫਿਰ ਉਹ ਸਾਰੇ ਰਜਿਸਟਰ ਇੱਕ ਪਲੜੇ ਵਿੱਚ ਰੱਖੇ ਜਾਣਗੇ ਅਤੇ ਉਹ ਇੱਕ ਬਿਤਾਕਾ ਦੂਜੀ ਪਲੜੇ ਵਿੱਚ, ਫਿਰ ਉਹ ਸਾਰੇ ਰਜਿਸਟਰ ਉਠ ਜਾਣਗੇ, ਅਤੇ ਇੱਕ ਬਿਤਾਕਾ ਭਾਰੀ ਹੋ ਜਾਵੇਗਾ. (ਅਤੇ ਸੱਚ ਇਹ ਹੈ ਕਿ) ਜਦੋਂ ਕਿਸੇ ਚੀਜ਼ ਨੂੰ ਅੱਲ੍ਹਾ ਦੇ ਨਾਮ ਨਾਲ (ਭਾਵ ਉਸ ਦੇ ਵਿਰੁੱਧ) ਤੋਲਿਆ ਜਾਂਦਾ ਹੈ, ਤਾਂ ਉਹ ਚੀਜ਼ ਉਸ ਤੋਂ ਭਾਰੀ ਨਹੀਂ ਹੋ ਸਕਦੀ।
ਇਮਾਮ ਤਿਰਮਿਜ਼ੀ ਕਹਿੰਦੇ ਹਨ: ਇਹ ਹਦੀਸ ਹਸਨ ਗਰੀਬ ਹੈ। ।
ਤਿਰਮਿਜ਼ੀ 2639 (ਸਹੀ)

ਜੋ ਕੋਈ ਕਹਿੰਦਾ ਹੈ: : 'ਲਾ ਇਲਾਹਾ ਇੱਲ ਲੱਲ ਲਾਹ' ਇਹ ਕਲਿਮਾਂ ਉਸਨੂੰ ਇੱਕ ਦਿਨ ਸਫਲ ਬਣਾ ਦੇਵੇਗਾ, ਭਾਵੇਂ ਉਸਨੇ ਇਸ ਤੋਂ ਪਹਿਲਾਂ ਜੋ ਵੀ ਕੀਤਾ ਹੋਵੇ।

ਇਹ ਅਬੂ ਹੁਰੈਰਾਹ ਤੋਂ ਮਰਫੂਆਂ ਬਿਆਨ ਕੀਤਾ ਗਿਆ ਹੈ, ਕਿ: ਜਿਸ ਵਿਅਕਤੀ ਨੇ ਕਿਹਾ: ਲਾ ਇਲਾਹਾ ਇੱਲ ਲੱਲ ਲਾਹ ਕਿਹਾ (ਅੱਲ੍ਹਾ ਤੋਂ ਇਲਾਵਾ ਕੋਈ ਸੱਚਾ,ਬਰਹੱਕ ਇਲਾਹ [ਮਾਅਬੂਦ] ਨਹੀਂ ਹੈ,ਅੱਲ੍ਹਾ ਤੋਂ ਇਲਾਵਾ ਕੋਈ ਇਬਾਦਤ ਦੇ ਲਾਇਕ ਨਹੀਂ) ਇੱਕ ਨਾ ਇੱਕ ਦਿਨ ਇਹ ਕਲਿਮਾਂ (ਸ਼ਬਦ) ਉਸ ਨੂੰ ਪਹੁੰਚਣ ਵਾਲੀ ਬਿਪਤਾ ਤੋਂ ਨਿਜਾਤ ਦਿਲਾਵੇਗਾ (ਜਹੰਨਮ ਦੀ ਅੱਗ ਤੋਂ ਬਚਣ ਜਾਂ ਨਿਕਲਣ ਦਾ ਜਰੀਆ ਬਣ ਜਾਵੇਗਾ)। ਜੋ ਪਹਿਲਾਂ ਹੋ ਚੁੱਕਾ, ਸੋ ਹੋ ਚੁੱਕਾ।
(ਖਾਲਿਸ ਜ਼ੁਬਾਨ-ਦਿਲ ਤੋਂ ਇਕਰਾਰ/ਤਸਦੀਕ ਕਰਦਾ,ਫਿਰ ਇਸਦੇ ਤਕਾਜ਼ਿਆਂ ਨੂੰ ਪੂਰਾ ਕਰਦਾ ਹੈ)
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 1932 (2974))
ਸਹੀ ਤਰਗ਼ੀਬ, ਅਲਬਾਨੀ (1525)
ਮੁਸਨਦ ਬੱਜ਼ਾਰ (8292), ਅਲ-ਮੁਜਮ ਅਲ-ਔਸਤ ਤਬਰਾਨੀ (6396) ਅਬੂ ਨਈਮ ਹਿਲਯਾਤ ਅਲ-ਔਲੀਆ (7/126)

ਜਾਬਿਰ ਬਿਨ ਅਬਦੁੱਲਾ ਤੋਂ ਮਰਫੂਆਂ ਬਿਆਨ ਕੀਤਾ ਗਿਆ ਹੈ, ਕਿ ਜਿਸ ਵਿਅਕਤੀ ਨੇ ਇੱਖਲਾਸ ਦੇ ਨਾਲ, 'ਲਾ ਇਲਾਹਾ ਇੱਲ ਲੱਲ ਲਾਹ' ਕਿਹਾ (ਅੱਲ੍ਹਾ ਤੋਂ ਇਲਾਵਾ ਕੋਈ ਸੱਚਾ,ਬਰਹੱਕ ਇਲਾਹ [ਮਾਅਬੂਦ] ਨਹੀਂ ਹੈ,ਅੱਲ੍ਹਾ ਤੋਂ ਇਲਾਵਾ ਕੋਈ ਇਬਾਦਤ ਦੇ ਲਾਇਕ ਨਹੀਂ) ਉਹ ਜੰਨਤ ਵਿੱਚ ਦਾਖਲ ਹੋਵੇਗਾ।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 2355 (1110))
ਸਹੀ ਇਬਨੇ ਹਿੱਬਾਨ (7)
(ਸ਼ੁੱਧ ਦਿਲ,ਨੀਅਤ,ਇਰਾਦੇ ਨਾਲ, ਖਾਲਿਸ ਅੱਲ੍ਹਾ ਦੀ ਰਜ਼ਾ ਲਈ ਅਤੇ ਇਸਦੇ ਤਕਾਜ਼ਿਆਂ ਨੂੰ ਪੂਰਾ ਕਰਦਾ ਹੈ)

ਕੁਰਜ਼ੀ ਬਿਨ ਅਲਕਮਾਹ ਤੋਂ ਮਰਫੂਆਂ ਬਿਆਨ ਕੀਤਾ ਗਿਆ ਹੈ ਕਿ ਅਰਬਾਂ ਅਤੇ ਗੈਰ-ਅਰਬਾਂ, ਕਿਸੇ ਵੀ ਘਰਾਣੇ ਵਿੱਚੋਂ ਜਿਸ ਨਾਲ ਅੱਲ੍ਹਾ ਭਲਾਈ ਦਾ ਇਰਾਦਾ ਕਰਦਾ

ਹੈ,ਉਸ (ਘਰਾਣੇ) ਵਿੱਚ ਇਸਲਾਮ ਦਾਖਲ ਕਰ ਦਿੰਦਾ ਹੈ,ਫਿਰ ਫ਼ਿਤਨੇ (ਪਰਤਾਵੇ) ਆਉਣਗੇ ਜਿਵੇਂ ਉਹ ਛਤਰੀਆਂ ਹੋਣ। (ਫਿਰ ਫ਼ਿਤਨੇ (ਉਥਲ-ਪੁਥਲ) ਇਸ ਤਰ੍ਹਾਂ ਪੈ ਜਾਂਦੀ ਹੈ ਜਿਵੇਂ ਕੋਈ ਪਰਛਾਵਾਂ ਹੋਵੇ)
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 51 (1236))

ਉਮਰ ਨੇ ਕਿਹਾ ਦਰਅਸਲ, ਅਸੀਂ ਲੋਕਾਂ ਵਿੱਚੋਂ ਸਭ ਤੋਂ ਮਾਮੂਲੀ ਸਾਂ ਅਤੇ ਫਿਰ ਅੱਲ੍ਹਾ ਨੇ ਸਾਨੂੰ ਇਸਲਾਮ ਨਾਲ ਸਨਮਾਨਿਤ ਕੀਤਾ। ਜਿੰਨਾ ਸਨਮਾਨ ਸਾਨੂੰ ਅੱਲ੍ਹਾ ਨੇ (ਇਸਲਾਮ ਦੇ ਜ਼ਰੀਏ) ਦਿੱਤਾ ਹੈ, ਉਸ ਤੋਂ ਇਲਾਵਾ ਕਿਸੇ ਹੋਰ ਚੀਜ਼ ਦੇ ਜ਼ਰੀਏ,ਅਸੀਂ ਜਿੰਨੀ ਮਰਜ਼ੀ ਇੱਜ਼ਤ ਦੀ ਮੰਗ ਕਰੀਏ, ਤਾਂ ਅੱਲ੍ਹਾ ਸਾਨੂੰ ਲੋਕਾਂ ਵਿੱਚੋਂ ਸਭ ਤੋਂ ਮਾਮੂਲੀ ਬਣਾ ਦੇਵੇਗਾ।
ਮੁਸਤਦਰਕ ਹਾਕਿਮ (1/61-62) (ਜ਼ਹਬੀ ਨੇ ਮੁਆਫਕਤ ਕੀਤੀ ਹੈ)
ਇੱਕ ਹੋਰ ਰਵਾਇਤ ਦੇ ਅਲਫਾਜ਼ ਹਨ
ਉਮਰ ਨੇ ਕਿਹਾ: ਅਸਲ ਵਿੱਚ ਅਸੀਂ ਉਹ ਲੋਕ ਹਾਂ, ਜਿਨ੍ਹਾਂ ਨੂੰ ਅੱਲ੍ਹਾ ਨੇ ਇਸਲਾਮ ਨਾਲ ਸਨਮਾਨਿਤ ਕੀਤਾ ਹੈ, ਇਸ ਲਈ ਅਸੀਂ ਕਦੇ ਵੀ ਇਸਲਾਮ ਤੋਂ ਇਲਾਵਾ ਕਿਸੇ ਹੋਰ ਚੀਜ਼ ਨਾਲ ਸਨਮਾਨ ਨਹੀਂ ਚਾਹਾਂਗੇ।

ਨਬੀ (ﷺ) ਨੇ ਫ਼ਰਮਾਇਆ ਜੋ ਕੋਈ ਕਹਿੰਦਾ ਹੈ: ਮੈਂ ਅੱਲ੍ਹਾ ਨੂੰ ਆਪਣੇ ਰੱਬ ਵਜੋਂ, ਅਤੇ ਇਸਲਾਮ ਨੂੰ ਆਪਣੇ ਧਰਮ ਵਜੋਂ, ਅਤੇ ਮੁਹੰਮਦ ਨੂੰ ਇੱਕ ਰਸੂਲ ਵਜੋਂ ਮੰਨ ਲੈਣ ਤੇ ਰਾਜ਼ੀ ਹਾਂ, ਉਸ ਲਈ ਜੰਨਤ (ਵਾਜਿਬ) ਲਾਜ਼ਮੀ ਹੋ ਜਾਂਦੀ ਹੈ।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 334 (2968))

ਹਜ਼ਰਤ ਮੁਆਜ਼ ਬਿਨ ਜਬਲ (ਰਜ਼ੀ:) ਫ਼ਰਮਾਉਂਦੇ ਹਨ ਕਿ ਇੱਕ ਵਾਰ ਮੈਂ ਨਬੀ (ﷺ) ਦੇ ਪਿੱਛੇ ਆਪ ਜੀ ਦੇ ਗਧੇ ਉੱਤੇ ਸਵਾਰ ਸੀ। ਆਪ ਨੇ ਮੈਨੂੰ ਆਖਿਆ ਕਿ ਐ ਮੁਆਜ਼! ਕੀ ਤੁਸੀਂ ਜਾਣਦੇ ਹੋ ਕਿ ਅੱਲਾਹ ਤਾਅਲਾ ਦਾ ਬੰਦਿਆਂ ਉੱਤੇ ਕੀ ਹੱਕ ਹੈ ਅਤੇ ਬੰਦਿਆਂ ਦਾ ਅੱਲਾਹ ਉੱਤੇ ਕੀ ਹੱਕ ਹੈ?  ਮੈ ਅਰਜ਼ ਕੀਤੀ ਕਿ ਅੱਲਾਹ ਅਤੇ ਉਸ ਦਾ ਰਸੂਲ ਹੀ ਬੇਹਤਰ ਜਾਣਦੇ ਹਨ। ਤਾਂ ਰਸੂਲ  ਨੇ ਫ਼ਰਮਾਇਆ

ਕਿ ਅੱਲਾਹ ਤਾਅਲਾ ਦਾ ਬੰਦਿਆਂ ‘ਤੇ ਇਹ ਹੱਕ ਹੈ ਕਿ ਕੇਵਲ ਉਸੇ ਦੀ ਇਬਾਦਤ ਕੀਤੀ ਜਾਵੇ ਅਤੇ ਉਸ ਦੇ ਨਾਲ ਕਿਸੇ ਨੂੰ ਸ਼ਰੀਕ ਨਾ ਕੀਤਾ ਜਾਵੇ ਅਤੇ
ਬੰਦਿਆਂ ਦਾ ਅੱਲਾਹ ਤਾਅਲਾ ਉੱਤੇ ਇਹ ਹੱਕ ਹੈ ਕਿ ਜਿਹੜਾ ਵਿਅਕਤੀ ਉਸ ਦੇ ਨਾਲ ਕਿਸੇ ਨੂੰ ਸ਼ਰੀਕ ਨਹੀਂ ਕਰਦਾ ਉਸ ਨੂੰ ਅਜ਼ਾਬ ਨਾ ਦੇਵੇ।
ਮੈ (ਮੁਆਜ਼ ਬਿਨ ਜਬਲ (ਰਜ਼ੀ:) ਅਰਜ਼ ਕੀਤੀ ਕਿ ਜੇ ਤੁਸੀਂ ਫ਼ਰਮਾਓ, ਕੀ ਮੈਂ ਲੋਕਾਂ ਨੂੰ ਇਹ ਖ਼ੁਸ਼ਖ਼ਬਰੀ ਸੁਣਾ ਦੇਵਾਂ? ਤਾਂ ਆਪ ਨੇ ਫ਼ਰਮਾਇਆ, ਕਿ ਨਹੀਂ ਕਿਤੇ ਐਵੇਂ ਨਾ ਹੋ ਜਾਵੇ ਕਿ ਉਹ ਇਸੇ ਗੱਲ ਉੱਤੇ ਹੀ ਸੰਤੁਸ਼ਟ ਹੋਕੇ ਬੈਠ ਜਾਣ
(ਅਤੇ ਅਮਲ ਕਰਨਾ ਛੱਡ ਦੇਣ )
(ਬੁਖ਼ਾਰੀ 2856-5967-6500 , ਮੁਸਲਿਮ 30 (48) )

ਹਜ਼ਰਤ ਅਨਸ (ਰਜ਼ੀ:) ਤੋਂ ਬਿਆਨ ਕੀਤੀ ਗਈ ਹੈ ਕਿ
ਉਹ ਨਬੀ (ﷺ) ਤੋਂ ਰਿਵਾਇਤ ਕਰਦੇ ਹਨ ਕਿ ਆਪ ਨੇ ਫ਼ਰਮਾਇਆ ਕਿ ਅੱਲਾਹ ਤਾਅਲਾ ਦਾ ਫ਼ਰਮਾਨ ਹੈ ਕਿ
ਐ ਆਦਮ ਦੀ ਔਲਾਦ! ਜੇ ਤੂੰ ਜਮੀਨ ਭਰ ਕੇ ਮੇਰੇ ਕੋਲ ਗੁਨਾਹ ਲੈ ਕੇ ਆਵੇਂ, ਫਿਰ ਇਸ ਹਾਲ ਵਿੱਚ ਤੂੰ ਮੇਰੇ ਨਾਲ ਮੁਲਾਕਾਤ ਕਰੇਂ ਕਿ ਤੂੰ ਮੇਰੇ ਨਾਲ ਕਿਸੇ ਨੂੰ ਸ਼ਰੀਕ ਨਹੀਂ ਠਹਿਰਾਇਆ ਹੋਵੇਗਾ, ਤਾਂ ਮੈਂ ਉਸੇ ਕਦਰ ਤੇਰੀ ਤਰਫ ਮਗਫਿਰਤ ਲੈਕੇ ਆਵਾਂਗਾ।
(ਤਿਰਮਿਜੀ 3540 ਹਸਨ , ਸਹੀ ਅਲਬਾਨੀ (ਅਸ ਸਹੀਆ 127-128) , ਤਖਰੀਜ ਮਿਸਕਾਤ 4336)

ਹਜ਼ਰਤ ਜਾਬਰ (ਰਜ਼ੀ:) ਦੱਸਦੇ ਹਨ ਕਿ ਰਸੂਲ-ਏ-ਅਕਰਮ  ਨੇ ਫ਼ਰਮਾਇਆ  ਕਿ ਜਿਹੜਾ ਵਿਅਕਤੀ ਅੱਲਾਹ ਤਾਅਲਾ  ਨਾਲ ਇਸ ਹਾਲ ਵਿੱਚ ਮਿਲੇਗਾ ਕਿ ਉਸ ਨੇ ਸ਼ਿਰਕ ਨਹੀਂ ਕੀਤਾ ਹੋਵੇਗਾ ਤਾਂ ਉਹ ਜੰਨਤ ਵਿੱਚ ਜਾਵੇਗਾ ਅਤੇ ਜੇਕਰ ਕੋਈ ਵਿਅਕਤੀ ਅੱਲਾਹ ਨੂੰ ਇਸ ਹਾਲ ਵਿੱਚ ਮਿਲੇਗਾ ਕਿ ਉਹ ਸ਼ਿਰਕ ਕਰਦਾ ਸੀ ਤਾਂ ਉਹ ਨਰਕ ਵਿੱਚ ਜਾਵੇਗਾ।
[ਮੁਸਲਿਮ 92,93 (ਦੂਸਰੀ ਨੰਬਰਿੰਗ 150-151-152) ]

ਨਬੀ (ﷺ) ਨੇ ਫ਼ਰਮਾਇਆ ਕਿ ਜਿਸ ਵਿਅਕਤੀ ਨੇ ਵੀ
“ਲਾ ਇਲਾਹਾ ਇੱਲ-ਲਲ਼-ਲਾਹ” ਦਾ ਇਕਰਾਰ ਕੀਤਾ ਅਤੇ ਅੱਲਾਹ ਤਾਅਲਾ ਤੋਂ ਛੁੱਟ ਜਿਨ੍ਹਾਂ ਦੀ ਇਬਾਦਤ ਕੀਤੀ ਜਾਂਦੀ ਹੈ ਉਹਨਾ ਦਾ ਇਨਕਾਰ ਕੀਤਾ ਤਾਂ ਉਸ ਦਾ ਮਾਲ ਅਤੇ ਖ਼ੂਨ (ਜਾਨ) ਸੁਰੱਖਿਅਤ ਹੋ ਗਿਆ ਉਸ ਦਾ ਹਿਸਾਬ-ਕਿਤਾਬ ਲੈਣਾ ਅੱਲਾਹ ਜ਼ਿੰਮੇ ਹੈ।
(ਸਹੀ ਮੁਸਲਿਮ 23(37,38) )

ਹਜ਼ਰਤ ਅਬੂ-ਹੁਰੈਰਾ (ਰਜ਼ੀ:) ਤੋਂ ਰਿਵਾਇਤ ਹੈ ਕਿ ਨਬੀ (ﷺ) ਦਾ ਫ਼ਰਮਾਨ ਹੈ ਕਿ ਅੱਲਾਹ ਤਾਅਲਾ  ਨੇ ਫ਼ਰਾਮਾਇਆ ਹੈ ਕਿ ਮੈਂ ਤੁਹਾਡੇ ਥਾਪੇ ਹੋਏ ਸਾਰੇ ਇਸ਼ਟਾਂ ਤੋਂ ਵੱਧ ਸ਼ਿਰਕ ਤੋਂ ਮੁਸਤਗਨੀ (ਸ਼ਰੀਕਾਂ ਦੀ ਕੋਈ ਲੋੜ ਨਹੀਂ ,ਸ਼ਰੀਕਾਂ ਤੋਂ ਬਰੀ) ਹਾਂ, ਜਿਹੜਾ ਕੋਈ ਅਜਿਹਾ ਕੰਮ ਕਰੇ ਜਿਸ ਵਿੱਚ ਉਹ ਮੇਰੇ ਨਾਲ ਕਿਸੇ ਗ਼ੈਰ ਨੂੰ ਵੀ ਸ਼ਰੀਕ ਬਣਾਵੇ ਤਾਂ ਮੈਂ ਉਸ (ਵਿਅਕਤੀ) ਨੂੰ ਅਤੇ ਉਸ ਦੇ ਸ਼ਿਰਕ ਨੂੰ ਤਰਕ ਕਰ ਦਿੰਦਾ ਹਾਂ।
(ਮੁਸਲਿਮ 2985)

## ਸ਼ਿਰਕ ਦੇ ਸੰਬੰਧੀ ਚਾਰ ਗੱਲਾਂ ਅਹਿਮ ਹਨ

1.ਸ਼ਿਰਕ ਕਰਨ ਵਾਲਾ ਅੱਲ੍ਹਾ ਦੇ ਰੱਬ ਹੋਣ ਦਾ ਇਨਕਾਰ ਨਹੀਂ ਕਰਦਾ, ਬਲਕਿ ਉਹ ਮੰਨਦਾ ਹੈ ਕਿ ਕਾਇਨਾਤ ਦਾ ਖਾਲਿਕ ਮਾਲਿਕ ਅੱਲ੍ਹਾ ਹੀ ਹੈ।

2. ਉਹ ਸ਼ਿਰਕ ਇਸ ਲਈ ਕਰਦਾ ਹੈ ਕਿ ਉਸਦੇ ਘੜੇ (ਅਖੌਤੀ ਸ਼ਰੀਕ) ਉਸਨੂੰ ਅੱਲ੍ਹਾ ਦੇ ਨਜਦੀਕ ਕਰ ਦੇਣ, ਉਹ ਸ਼ਿਰਕ ਇਸ ਲਈ ਕਰਦਾ ਹੈ ਕਿ ਉਸਦੇ ਘੜੇ (ਅਖੌਤੀ ਸ਼ਰੀਕ) ਕਿਆਮਤ ਦੇ ਦਿਨ ਉਸਦੀ ਸਫ਼ਾਅਤ (ਸਿਫਾਰਸ਼-ਵਿਚੋਲਗੀ) ਕਰਨਗੇ

3. ਸ਼ਿਰਕ ਸਿਰਫ਼ ਮੂਰਤੀਆਂ ਦੀ ਇਬਾਦਤ ਤਕ ਹੀ ਸੀਮਿਤ ਨਹੀਂ ਹੈ,ਇਸਦੇ ਹੋਰ ਕਈ ਰੂਪ ਹੋ ਸਕਦੇ ਹਨ

4. ਅਜੋਕੇ ਯੁੱਗ ਦੇ ਮੁਸ਼ਰਿਕ, ਮੱਕੇ ਦੇ ਮੁਸ਼ਰਿਕਾਂ ਨਾਲੋਂ ਵੀ ਅੱਗੇ ਵਧੇ ਹੋਏ, ਸਖਤ ਅਤੇ ਭੈੜੇ ਹਨ। ਅਤੇ ਹਰ ਦੁੱਖ ਅਤੇ ਸੁੱਖ ਵਿੱਚ ਸ਼ਿਰਕ ਕਰਦੇ ਹਨ।

## ਸ਼ਿਰਕ ਸੰਬੰਧੀ ਚਾਰ ਨਿਯਮ (ਮੁਹੰਮਦ ਬਿਨ ਅਬਦੁਲ-ਵੱਹਾਬ)

ਕਿਤਾਬ "ਅਲ- ਕਵਾਇਦ-ਉਲ-ਅਰਬਾਹ" [ਸ਼ਿਰਕ ਸੰਬੰਧੀ ਚਾਰ ਨਿਯਮ] ਸਾਰੇ ਮੁਸਲਿਮ ਸੰਸਾਰ ਵਿੱਚ ਚੰਗੀ ਤਰ੍ਹਾਂ ਜਾਣੀ ਜਾਂਦੀ ਹੈ ਅਤੇ ਇਸ ਬਾਰੇ ਕਿਸੇ ਜਾਣ-ਪਛਾਣ ਦੀ ਲੋੜ ਨਹੀਂ।
ਇਹ ਇੱਕ ਅਜਿਹੀ ਚਰਚਾ ਹੈ ਜੋ ਸ਼ਿਰਕ ਸੰਬੰਧੀ ਬੁਨਿਆਦੀ ਸਿਧਾਂਤ ਪ੍ਰਦਾਨ ਕਰਦੀ ਹੈ। ਭਾਵੇਂ ਇਹ ਕਿਤਾਬ ਆਕਾਰ ਵਿੱਚ ਛੋਟੀ ਹੈ, ਪਰ ਗਿਆਨ ਦਾ ਇੱਕ ਬਹੁਤ ਹੀ ਕੀਮਤੀ ਸਰੋਤ ਹੈ ਅਤੇ ਇਸਲਾਮ ਦੀ ਆਪਣੀ ਸਮਝ ਨੂੰ ਅੱਗੇ ਵਧਾਉਣ ਦੀ ਇੱਛਾ ਰੱਖਣ ਵਾਲੇ ਸਾਰੇ ਵਿਦਿਆਰਥੀਆਂ ਲਈ ਇਹ ਪੜ੍ਹਨੀ ਜਰੂਰੀ ਹੈ।
ਦੀਨ ਏ ਹਨੀਫੀਆ ਦੇ ਨੀਂਹ

## ਇਬਰਾਹੀਮ ਦੇ ਦੀਨ ਅਲ-ਹਨੀਫੀਆ ਦੀ ਨੀਂਹ

ਜਾਣ ਲਵੋ, ਅੱਲ੍ਹਾ ਤੁਹਾਨੂੰ ਉਸਦੀ ਆਗਿਆ ਦਾ ਪਾਲਣ ਕਰਨ ਦੀ ਯੋਗਤਾ ਪ੍ਰਦਾਨ ਕਰੇ, ਕਿ ਹਨੀਫੀਆ, ਇਬਰਾਹੀਮ ਦਾ ਦੀਨ ਇਹ ਹੈ ਕਿ ਤੁਸੀਂ ਇਕੱਲੇ ਅੱਲ੍ਹਾ ਦੀ ਇਬਾਦਤ ਕਰੋ, ਦੀਨ ਨੂੰ ਸਿਰਫ ਉਸ ਲਈ ਖਾਲਿਸ ਬਣਾਉਂਦੇ ਹੋਏ

ਜਿਵੇਂ ਕਿ ਅੱਲ੍ਹਾ ਫ਼ਰਮਾਉਂਦੇ ਹਨ:
ਮੈਂ ਜਿੰਨਾਂ ਅਤੇ ਇਨਸਾਨਾਂ ਨੂੰ ਕੇਵਲ ਇਸ ਲਈ ਬਣਾਇਆ ਹੈ ਕਿ ਉਹ ਮੇਰੀ ਹੀ ਇਬਾਦਤ ਕਰਨ।
51:56

ਇਸ ਲਈ ਜਦੋਂ ਤੁਹਾਨੂੰ ਇਹ ਅਹਿਸਾਸ ਹੋ ਜਾਂਦਾ ਹੈ ਕਿ ਅੱਲ੍ਹਾ ਨੇ ਤੁਹਾਨੂੰ ਉਸਦੀ ਇਬਾਦਤ ਕਰਨ ਲਈ ਬਣਾਇਆ ਹੈ, ਤਾਂ ਜਾਣੋ ਕਿ ਇਬਾਦਤ ਨੂੰ ਉਦੋਂ ਤੱਕ ਇਬਾਦਤ ਨਹੀਂ ਕਿਹਾ ਜਾਂਦਾ ਜਦੋਂ ਤੱਕ ਇਹ ਤੌਹੀਦ ਦੇ ਨਾਲ ਨਾ ਹੋਵੇ, ਜਿਵੇਂ ਕਿ ਨਮਾਜ ਨੂੰ ਉਦੋਂ ਤੱਕ ਨਹੀਂ ਮੰਨਿਆਂ ਜਾਂਦਾ ਜਦੋਂ ਤੱਕ ਇਹ ਸ਼ੁੱਧਤਾ (ਪਾਕੀ, ਗੁਸਲ, ਵੁਜ਼ੂ) ਦੇ ਨਾਲ ਨਾ ਹੋਵੇ। ਇਸ ਲਈ ਜੇਕਰ ਇਬਾਦਤ ਵਿੱਚ ਸ਼ਿਰਕ ਪ੍ਰਵੇਸ਼ ਕਰਦਾ ਹੈ,

ਤਾਂ ਇਹ ਸ਼ਿਰਕ ਉਸਨੂੰ ਵਿਗਾੜ ਦਿੰਦਾ ਹੈ, ਜਿਵੇਂ ਕਿ ਅਸ਼ੁੱਧਤਾ ਜਦੋਂ ਸ਼ੁੱਧਤਾ ਵਿੱਚ ਦਾਖਲ ਹੁੰਦੀ ਹੈ।

ਇਸ ਲਈ ਜਦੋਂ ਤੁਹਾਨੂੰ ਇਹ ਅਹਿਸਾਸ ਹੋ ਜਾਂਦਾ ਹੈ ਕਿ ਜਦ ਸ਼ਿਰਕ ਦੀ ਇਬਾਦਤ ਵਿੱਚ ਮਿਲਾਵਟ ਹੋ ਜਾਂਦੀ ਹੈ। ਤਾਂ ਸ਼ਿਰਕ ਇਬਾਦਤ ਨੂੰ ਵਿਗਾੜਦਾ ਹੈ, ਇਸ ਦੇ ਅਮਲਾਂ ਨੂੰ ਅਯੋਗ ਬਣਾ ਦਿੰਦਾ ਹੈ, ਅਤੇ ਜੋ ਵਿਅਕਤੀ ਸ਼ਿਰਕ ਕਰਦਾ ਹੈ, ਇਹ ਉਸਨੂੰ ਨਰਕ ਦੀ ਅੱਗ ਵਿੱਚ ਸਦਾ ਲਈ ਰਹਿਣ ਵਾਲਾ ਬਣਾ ਦਿੰਦਾ ਹੈ, ਤਾਂ ਤੁਸੀਂ ਜਾਣੋਗੇ ਕਿ ਤੁਹਾਡੇ ਉੱਤੇ ਸਿੱਖਣ ਵਾਲੀ ਸਭ ਤੋਂ ਮਹੱਤਵਪੂਰਣ ਚੀਜ਼ ਜੋ ਤੁਹਾਡੇ ਲਈ ਅਤਿਅੰਤ ਜਰੂਰੀ ਹੈ ਉਹ ਇਸ ਦਾ ਗਿਆਨ ਪ੍ਰਾਪਤ ਕਰਨਾ ਹੈ (ਤੌਹੀਦ ਅਤੇ ਸ਼ਿਰਕ ਦਾ), ਤਾਂ ਜੋ ਸ਼ਾਇਦ ਅੱਲ੍ਹਾ ਤੁਹਾਨੂੰ ਇਸ ਜਾਲ ਤੋਂ ਮੁਕਤ ਕਰ ਦੇਵੇ, ਜੋ ਅੱਲਾ ਨਾਲ ਹਿੱਸੇਦਾਰ ਬਣਾਉਣਾ (ਭਾਵ ਸ਼ਿਰਕ) ਕਰਨਾ ਹੈ,
ਜਿਸ ਬਾਰੇ ਅੱਲ੍ਹਾ ਤਾਅਲਾ ਨੇ ਕਿਹਾ:

ਸੱਚਮੁੱਚ! ਅੱਲ੍ਹਾ ਆਪਣੇ ਨਾਲ ਸ਼ਿਰਕ ਨੂੰ ਮਾਫ਼ ਨਹੀਂ ਕਰਦਾ, ਪਰ ਉਹ ਸ਼ਿਰਕ ਤੋਂ ਇਲਾਵਾ (ਜੋ ਵੀ ਗੁਨਾਹ) ਜਿਸ ਲਈ ਚਾਹੁੰਦਾ ਹੈ,ਮਾਫ਼ ਕਰ ਦਿੰਦਾ ਹੈ, ਅਤੇ ਜੋ ਕੋਈ ਵੀ ਅੱਲ੍ਹਾ ਨਾਲ ਸ਼ਿਰਕ ਕਰਦਾ ਹੈ, ਉਹ ਸੱਚਮੁੱਚ ਬਹੁਤ ਦੂਰ ਭਟਕ ਗਿਆ ਹੈ।
4:116

ਇਹ ਗਿਆਨ, ਇਹਨਾਂ ਚਾਰ ਨਿਯਮਾਂ ਨੂੰ ਜਾਣ ਕੇ ਪ੍ਰਾਪਤ ਕੀਤਾ ਜਾ ਸਕਦਾ ਹੈ ਜਿਨ੍ਹਾਂ ਦਾ ਅੱਲ੍ਹਾ ਤਾਅਲਾ ਨੇ ਕੁਰਆਨ ਵਿੱਚ ਜ਼ਿਕਰ ਕੀਤਾ ਹੈ।

[ਅਲ- ਹਨੀਫੀਆਹ, ਹਨੀਫ ਤੋਂ ਆਇਆ ਹੈ , ਜੋ ਕਿ ਉਹ ਵਿਅਕਤੀ ਹੈ ਜੋ ਤੌਹੀਦ 'ਤੇ ਪੱਕੇ ਤੌਰ 'ਤੇ ਸਥਾਪਿਤ ਹੁੰਦੇ ਹੋਏ ਸ਼ਿਰਕ ਤੋਂ ਦੂਰ ਹੋ ਜਾਂਦਾ ਹੈ

ਅਤੇ ਉਸ ਵਿਅਕਤੀ ਨਾਲੋਂ ਦੀਨ ਵਿੱਚ ਕੌਣ ਬਿਹਤਰ ਹੋ ਸਕਦਾ ਹੈ ਜੋ ਆਪਣਾ ਚਿਹਰਾ (ਭਾਵ ਆਪਣੇ ਆਪ ਨੂੰ) ਅੱਲ੍ਹਾ ਦੇ ਅੱਗੇ ਸੌਂਪਦਾ ਹੈ, ਅਤੇ ਉਹ ਇੱਕ ਮੁਹਸਿਨ ਹੈ (ਭਾਵ ਨੇਕ ਅਮਲ ਕਰਨ ਵਾਲਾ)। ਅਤੇ ਮਿੱਲਤ ਏ ਇਬਰਾਹਿਮ ਹਨੀਫ਼ (ਬੁਰਾਈ ਤੋਂ ਚੰਗੇ ਵੱਲ, ਜਾਂ ਝੂਠ ਤੋਂ ਸੱਚ

ਵੱਲ ਝੁਕਾਓ ਰੱਖਣ ਵਾਲਾ, ਇਸਲਾਮ ਦਾ ਸਹੀ ਝੁਕਾਅ ਇਸ ਉੱਤੇ ਪੱਕਾ ਅਤੇ ਇੱਕ ਸਿੱਧਾ ਮੁਸਲਮਾਨ) ਦੀ ਇੱਤੀਬਾਅ (ਪਾਲਣਾ,ਪੈਰਵੀ) ਕਰਦਾ ਹੈ, (ਇਬਰਾਹੀਮ ਦੇ ਦੀਨ ਏ ਹਨੀਫ਼ ਦੀ ਪਾਲਣਾ ਕਰਦਾ ਹੈ (ਭਾਵ ਸ਼ਿਰਕ ਨੂੰ ਰੱਦ ਕਰਦਾ ਹੈ ਅਤੇ ਤੌਹੀਦ ਦੀ ਪੁਸ਼ਟੀ ਕਰਦਾ ਹੈ)?
4:125

ਅਤੇ ਅੱਲ੍ਹਾ ਫ਼ਰਮਾਉਂਦੇ ਹਨ:
ਕਹੋ (ਹੇ ਮੁਹੰਮਦ) ਬੇਸ਼ੱਕ, ਮੇਰੇ ਰੱਬ ਨੇ ਮੈਨੂੰ ਸਿਰਾਤ ਏ ਮੁਸਤਕੀਮ (ਇੱਕ ਸਿੱਧੇ ਮਾਰਗ), ਇੱਕ ਸਹੀ ਮਜਬੂਤ ਦੀਨ, ਅਤੇ ਇਬਰਾਹੀਮ ਦੇ ਦੀਨ ਹਨੀਫਾ ਦੀ ਹਿਦਾਇਤ (ਸੇਧ) ਦਿੱਤੀ ਹੈ। ਅਤੇ ਉਹ ਮੁਸ਼ਰਿਕਾਂ ਵਿੱਚੋਂ ਨਹੀਂ ਸੀ
6:161
[(ਹੇ ਮੁਹੰਮਦ)  ਕਹੋ: ਸੱਚਮੁੱਚ ਮੇਰੇ ਰੱਬ ਨੇ ਮੈਨੂੰ ਇੱਕ ਸਿੱਧੇ ਮਾਰਗ ਵੱਲ ਸੇਧਤ ਕੀਤਾ ਹੈ, ਅਤੇ ਸਿੱਧੇ ਧਰਮ ਵੱਲ, ਇਬਰਾਹੀਮ ਦਾ ਧਰਮ ਹਨੀਫ ਅਤੇ ਉਹ (ਭਾਵ ਇਬਰਾਹੀਮ) ਮੁਸ਼ਰਿਕਾਂ ਵਿੱਚੋਂ ਨਹੀਂ ਸੀ]

ਇਸ ਲਈ ਇਸਦੀ ਬੁਨਿਆਦ ਹੈ: ਅੱਲ੍ਹਾ ਨੂੰ ਉਸ ਦੀ ਇਬਾਦਤ ਅਤੇ ਇੱਖਲਾਸ ਵਿੱਚ ਇੱਕਲਾ ਕਰਨਾ
ਇਸ ਲਈ ਜਦੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਸ਼ਿਰਕ ਇਬਾਦਤ ਨੂੰ ਵਿਗਾੜ ਦਿੰਦਾ ਹੈ ,ਜਿਸ ਨਾਲ ਇਸਦਾ ਇਨਾਮ ਖਤਮ ਹੋ ਜਾਂਦਾ ਹੈ ਅਤੇ ਇਸ ਨੂੰ ਕਰਨ ਵਾਲੇ ਨੂੰ ਰੱਦ ਕਰ ਦਿੱਤਾ ਜਾਂਦਾ ਹੈ, ਅਤੇ ਨਾਲ ਹੀ ਉਸਦੇ ਕੰਮਾਂ ਨੂੰ ਰੱਦ ਕਰ ਦਿੱਤਾ ਜਾਂਦਾ ਹੈ,

ਜਿਵੇਂ ਕਿ ਅੱਲ੍ਹਾ ਫ਼ਰਮਾਉਂਦਾ ਹੈ:
ਅਤੇ (ਹੇ ਮੁਹੰਮਦ) ਸੱਚਮੁੱਚ ਇਹ (ਹੁਕਮ) ਤੁਹਾਡੇ ਉੱਤੇ ਵਹੀ ਕੀਤਾ ਗਿਆ ਹੈ, ਜਿਵੇਂ ਕਿ ਇਹ ਤੁਹਾਡੇ ਤੋਂ ਪਹਿਲਾਂ ਦੇ (ਨਬੀਆਂ) ਨੂੰ ਕੀਤਾ ਗਿਆ ਸੀ: ਜੇ ਤੁਸੀਂ ਅੱਲ੍ਹਾ ਦੇ ਨਾਲ ਸ਼ਿਰਕ ਕਰਦੇ ਹੋ, (ਤਾਂ) ਯਕੀਨਨ ਤੁਹਾਡੇ (ਸਾਰੇ) ਅਮਲ ਨਿਸ਼ਚਤ ਤੌਰ 'ਤੇ ਬੇਕਾਰ-ਵਿਅਰਥ ਹੋ ਜਾਣਗੇ, ਅਤੇ ਤੁਸੀਂ ਜ਼ਰੂਰ ਹਾਰਨ ਵਾਲਿਆਂ ਵਿੱਚੋਂ ਹੋ ਜਾਵੋਗੇ
39:65

ਅਤੇ ਇਹ ਕਿ ਜੋ ਵਿਅਕਤੀ ਇਸ ਸ਼ਿਰਕ ਵਿੱਚ ਡਿੱਗਦਾ ਹੈ ਉਹ ਨਰਕ ਦੀ ਅੱਗ ਵਿੱਚ ਸਦੀਵੀ ਰਹਿਣ ਦਾ ਹੱਕਦਾਰ ਹੈ

ਜਿਵੇਂ ਕਿ ਅੱਲ੍ਹਾ ਤਾਅਲਾ ਆਪਣੀ ਕਿਤਾਬ ਵਿੱਚ ਫ਼ਰਮਾਉਂਦਾ  ਹੈ:
ਅਤੇ ਜਿਹੜੇ ਲੋਕ ਕੁਫ਼ਰ ਕਰਦੇ ਹਨ ਅਤੇ ਸਾਡੀਆਂ ਆਇਤਾਂ ਨੂੰ ਝੁਠਲਾਉਂਦੇ ਹਨ, ਉਹ ਜਹੰਨਮ ਦੀ ਅੱਗ ਦੇ ਵਾਸੀ ਹਨ, ਜਿਸ ਵਿੱਚ ਉਹ ਸਦਾ ਲਈ ਰਹਿਣਗੇ, ਕਿੰਨੀ ਬੁਰੀ ਮੰਜ਼ਿਲ ਹੈ
64:10

ਤਾਂ ਇਹ ਸਪੱਸ਼ਟ ਹੋ ਜਾਵੇਗਾ ਕਿ ਸਭ ਤੋਂ ਮਹੱਤਵਪੂਰਨ ਗੱਲ ਜੋ ਇਨਸਾਨ 'ਤੇ ਫ਼ਰਜ਼ ਹੈ ਉਹ ਇਹ ਹੈ ਕਿ ਉਹ ਜਾਣ ਲਵੇ ਕਿ ਸਿਰਫ਼ ਅੱਲ੍ਹਾ ਨੂੰ ਇਬਾਦਤ ਲਈ ਕਿਵੇਂ ਇਕੱਲਾ ਕਰਨਾ ਹੈ ਅਤੇ ਸ਼ਿਰਕ ਤੋਂ ਕਿਵੇਂ ਬਚਣਾ ਹੈ।
ਇਸ ਤਰ੍ਹਾਂ,ਸ਼ਾਇਦ ਕਿ ਉਹ ਇਸ ਸ਼ੈਤਾਨੀ ਜਾਲ ਤੋਂ ਮੁਕਤ ਹੋ ਸਕਦਾ ਹੈ, ਜਿਸ ਨੂੰ ਸ਼ੈਤਾਨ ਨੇ ਲੋਕਾਂ ਨੂੰ ਆਪਣੇ ਰੱਬ ਤੋਂ ਦੂਰ ਕਰਨ ਅਤੇ ਅੱਲ੍ਹਾ ਨਾਲ ਸ਼ਿਰਕ ਕਰਨ ਲਈ, ਗੁੰਮਰਾਹ ਕਰਨ ਲਈ, ਸਥਾਪਿਤ ਕੀਤਾ ਹੈ । ਇਹ ਉਹ ਗੁਨਾਹ ਹੈ ਜੋ ਅੱਲ੍ਹਾ ਮਾਫ਼ ਨਹੀਂ ਕਰਦਾ
ਅਤੇ ਇਹ ਉਦੋਂ ਤੱਕ ਪੂਰਾ ਨਹੀਂ ਕੀਤਾ ਜਾ ਸਕਦਾ ਜਦੋਂ ਤੱਕ ਕੋਈ ਵਿਅਕਤੀ ਕਿਤਾਬ ਵਿੱਚ ਦਿੱਤੇ ਚਾਰ ਨਿਯਮਾਂ ਨੂੰ ਨਹੀਂ ਜਾਣਦਾ, ਜਿਨ੍ਹਾਂ ਦਾ ਅੱਲ੍ਹਾ ਨੇ ਆਪਣੀ ਕਿਤਾਬ ਵਿੱਚ ਜ਼ਿਕਰ ਕੀਤਾ ਹੈ।

1. ਇਬਰਾਹੀਮ ਦੇ ਧਰਮ ਦੀ ਬੁਨਿਆਦ ਇਕੱਲੇ ਅੱਲ੍ਹਾ ਲਈ ਆਪਣੀ ਇਬਾਦਤ ਨੂੰ ਇਮਾਨਦਾਰੀ ਨਾਲ ਕਰਨਾ ਹੈ ਅਤੇ ਉਸ ਦੀ ਇਬਾਦਤ ਵਿਚ ਭਾਈਵਾਲਾਂ ਨੂੰ ਨਹੀਂ ਮਿਲਾਉਣਾ ਹੈ।

2. ਸ਼ਿਰਕ ਕਿਸੇ ਦੀ ਇਬਾਦਤ ਨੂੰ ਵਿਗਾੜਦਾ ਹੈ ਅਤੇ ਵਿਅਕਤੀ ਦੇ ਚੰਗੇ ਕੰਮਾਂ ਨੂੰ ਅਯੋਗ ਬਣਾ ਦਿੰਦਾ ਹੈ। ਅਤੇ ਜੋ ਵਿਅਕਤੀ ਸ਼ਿਰਕ ਕਰਦਾ ਹੈ ਉਹ ਸਦਾ ਲਈ ਨਰਕ ਦੀ ਅੱਗ ਵਿੱਚ ਰਹੇਗਾ।

3. ਸਭ ਤੋਂ ਮਹੱਤਵਪੂਰਨ ਚੀਜ਼ ਜੋ ਬੰਦੇ ਦੇ ਸਿੱਖਣ ਲਈ ਫ਼ਰਜ਼ ਹੈ ਉਹ ਹੈ ਤੌਹੀਦ ਦਾ ਗਿਆਨ ਤਾਂ ਜੋ ਉਹ ਇਸ 'ਤੇ ਅਮਲ ਕਰ ਸਕੇ, ਅਤੇ ਸ਼ਿਰਕ ਦਾ ਗਿਆਨ ਤਾਂ ਜੋ ਉਹ ਇਸ ਤੋਂ ਬਚ ਸਕੇ।]

## 1. ਸ਼ਿਰਕ ਬਾਰੇ ਪਹਿਲਾ ਨਿਯਮ

ਅੱਲ੍ਹਾ ਦੇ ਨਬੀ (ﷺ) ਜਿਨ੍ਹਾਂ ਮੁਸ਼ਰਿਕਾਂ ਦੇ ਵਿਰੁੱਧ ਲੜੇ ਸਨ, ਉਹ ਇਸ ਗੱਲ 'ਤੇ ਸਹਿਮਤ ਸਨ ਕਿ ਅੱਲ੍ਹਾ ਸਿਰਜਣਹਾਰ ਅਤੇ ਪ੍ਰਬੰਧਕ ਹੈ। ਪਰ ਇਸ (ਵਿਸ਼ਵਾਸ,ਇਮਾਨ) ਨੇ ਉਹਨਾਂ ਨੂੰ ਇਸਲਾਮ ਦੇ ਘੇਰੇ ਵਿੱਚ ਦਾਖਲ ਨਹੀਂ ਕੀਤਾ ।

ਇਸ ਦਾ ਸਬੂਤ ਅੱਲ੍ਹਾ ਦਾ ਇਹ ਕਥਨ ਹੈ :
(ਹੇ ਮੁਹੰਮਦ) ਕਹੋ: ਤੁਹਾਨੂੰ ਅਕਾਸ਼ ਅਤੇ ਧਰਤੀ ਵਿੱਚੋਂ ਰਿਜ਼ਕ ਕੌਣ ਪ੍ਰਦਾਨ ਕਰਦਾ ਹੈ? ਜਾਂ ਕੌਣ ਸੁਣਨ ਅਤੇ ਵੇਖਣ ਨੂੰ ਕਾਬੂ ਕਰਦਾ ਹੈ (ਜਾਂ ਸੁਣਨ ਅਤੇ ਦੇਖਣ ਦਾ ਮਾਲਕ ਕੌਣ ਹੈ?) ਅਤੇ ਅਤੇ ਕੌਣ ਜੀਉਂਦਿਆਂ ਨੂੰ ਮੁਰਦਿਆਂ ਵਿੱਚੋਂ ਬਾਹਰ ਕੱਢਦਾ ਹੈ ਅਤੇ ਮੁਰਦਿਆਂ ਨੂੰ ਜੀਉਂਦਿਆਂ ਵਿੱਚੋਂ? ਅਤੇ ਕੌਣ ਹਰ ਕੰਮ ਦਾ ਪ੍ਰਬੰਧ ਕਰਦਾ ਹੈ? ਉਹ ਕਹਿਣਗੇ: "ਅੱਲ੍ਹਾ." ਤਾਂ ਆਖੋ: ਫਿਰ ਕੀ ਤੁਸੀਂ ਉਸ ਤੋਂ ਨਹੀਂ ਡਰੋਗੇ? ( ਕੀ ਤੁਸੀਂ ਅੱਲ੍ਹਾ ਦੀ ਇਬਾਦਤ ਵਿੱਚ ਸ਼ਰੀਕ ਬਣਾ ਲੈਣ ਕਰਕੇ, ਅੱਲ੍ਹਾ ਦੀ ਸਜ਼ਾ ਤੋਂ ਨਹੀਂ ਡਰੋਗੇ)?
10:31

[ਅੱਲ੍ਹਾ ਦੇ ਨਬੀ (ﷺ) ਦੇ ਸਮੇਂ ਵਿੱਚ ਮੱਕੇ ਦੇ ਮੁਸ਼ਰਿਕ,ਅਤੇ ਹੋਰ ਕਾਫਿਰ, ਅੱਲ੍ਹਾ ਦੀ ਰੁਬੂਬੀਆ ਦੀ ਪੁਸ਼ਟੀ ਕਰਦੇ ਸਨ, ਜੋ ਕਿ ਉਸ ਦੀ ਰਚਨਾ ਦੇ ਸਬੰਧ ਵਿੱਚ ਉਸਨੂੰ ਇੱਕ ਮੰਨਣਾ ਅਤੇ ਇਕੱਲੇ ਕਰਨਾ ਹੈ।
ਬ੍ਰਹਿਮੰਡ ਦਾ ਪ੍ਰਬੰਧਨ ਅਤੇ ਨਿਯੰਤਰਣ. ਉਹਨਾਂ ਨੇ ਇਹਨਾਂ ਪਹਿਲੂਆਂ ਵਿੱਚ ਅੱਲ੍ਹਾ ਲਈ ਭਾਈਵਾਲ ਨਹੀਂ ਠਹਿਰਾਇਆ।

ਇਸ ਗੱਲ ਦਾ ਸਬੂਤ ਦੇਣ ਵਾਲੀਆਂ ਆਇਤਾਂ ਬਹੁਤ ਹਨ। ਇਹ ਸਾਰੀਆਂ ਸਪੱਸ਼ਟ ਕਰਦੀਆਂ ਹਨ ਕਿ ਮੁਸ਼ਰਿਕ ਮੰਨਦੇ ਹਨ ਕਿ ਸਿਰਫ਼ ਅੱਲਾ ਹੀ ਸਾਰੇ ਮਾਮਲਿਆਂ ਦਾ ਸਿਰਜਣਹਾਰ, ਪ੍ਰਦਾਨ ਕਰਨ ਵਾਲਾ ਅਤੇ ਪ੍ਰਬੰਧਕ ਹੈ। ਹਾਲਾਂਕਿ, ਉਨ੍ਹਾਂ ਨੇ ਇਬਾਦਤ  ਵਿੱਚ ਉਸਦੇ ਨਾਲ ਭਾਗੀਦਾਰਾਂ ਨੂੰ ਜੋੜਿਆ ਅਤੇ ਮਿਲਾਇਆ, ਇਸ ਲਈ ਇਹ ਮਾਨਤਾ ਉਹਨਾਂ ਲਈ ਕੋਈ ਲਾਭਦਾਇਕ ਨਹੀਂ ਸੀ. ਅਤੇ ਇਹ ਉਹਨਾਂ ਲਈ ਇਸਲਾਮ ਦੇ ਖੇਤਰ ਵਿੱਚ ਦਾਖਲ ਹੋਣ ਦਾ ਕਾਰਨ ਨਹੀਂ ਬਣ ਸਕੀ,

ਉਹਨਾਂ ਨੂੰ ਸਿਰਫ਼ ਇਸ ਗੱਲ ਨਾਲ ਹੀ ਮੁਸਲਮਾਨ ਨਹੀਂ ਮੰਨ ਲਿਆ ਗਿਆ ਕਿ ਉਹਨਾਂ ਨੇ ਅੱਲ੍ਹਾ ਦੀ ਪ੍ਰਭੂਤਾ (ਰੱਬ ਹੋਣ) ਨੂੰ ਸਵੀਕਾਰ ਕੀਤਾ ਅਤੇ ਸਹਿਮਤੀ ਦਿੱਤੀ। ਸਗੋਂ ਸ਼ਰਤ ਇਹ ਸੀ ਕਿ, ਉਹ ਤੌਹੀਦ-ਅਲ-ਉਲੂਹੀਆ (ਭਾਵ ਕਿ ਇਬਾਦਤ ਕੇਵਲ ਅੱਲਾ ਲਈ ਹੈ) ਦੀ ਪਾਲਣਾ ਕਰਨ, ਇਸ ਨੂੰ ਸਵੀਕਾਰ ਕਰਦੇ ਹੋਏ ਅਤੇ ਇਸ 'ਤੇ ਅਮਲ ਕਰਨ। ਫਿਰ ਉਨ੍ਹਾਂ ਨੂੰ ਮੁਸਲਮਾਨਾਂ ਵਜੋਂ ਮੰਨਿਆ ਜਾਵੇਗਾ।

1. ਅੱਲ੍ਹਾ ਦੇ ਨਬੀ (ﷺ) ਦੇ ਸਮੇਂ ਦੌਰਾਨ ਮੁਸ਼ਰਿਕ ਅੱਲ੍ਹਾ ਦੀ ਪ੍ਰਭੂਤਾ (ਉਸਦੇ ਰੱਬ ਹੋਣ) ਦੀ ਪੁਸ਼ਟੀ ਅਤੇ ਸਵੀਕਾਰ ਕਰਦੇ ਸਨ (ਭਾਵ ਕਿ ਉਹ ਇਕੱਲਾ ਸਿਰਜਣਹਾਰ ਅਤੇ ਪ੍ਰਬੰਧਕ ਹੈ)

2. ਇਹ ਮੰਨਣਾ ਕਿ ਅੱਲ੍ਹਾ, ਇਕੱਲਾ ਰੱਬ ਹੈ (ਭਾਵ ਰੁਬੂਬੀਆ) ਅਤੇ ਸਿਰਫ਼ ਇਸ ਗੱਲ ਦੀ ਪੁਸ਼ਟੀ ਕਰਨਾ ਕਾਫੀ ਨਹੀਂ ਹੈ ਕਿ ਕਿਸੇ ਵਿਅਕਤੀ ਨੂੰ ਮੁਸਲਮਾਨ ਮੰਨਿਆ ਜਾਵੇ।]

## 2. ਸ਼ਿਰਕ ਬਾਰੇ ਦੂਜਾ ਨਿਯਮ

ਦੂਸਰਾ ਨਿਯਮ: ਉਹਨਾਂ (ਭਾਵ ਮੁਸ਼ਰਿਕਾਂ) ਨੇ ਕਿਹਾ: ਅਸੀਂ ਉਹਨਾਂ (ਸ਼ਰੀਕਾਂ) ਨੂੰ (ਅੱਲ੍ਹਾ ਦੀ) ਨੇੜਤਾ ਹਾਸਿਲ ਕਰਨ ਅਤੇ (ਉਨ੍ਹਾਂ ਦੀ) ਸਫ਼ਾਅਤ (ਵਿਚੋਲਗੀ) ਹਾਸਿਲ ਕਰਨ ਲਈ ਪੂਜਦੇ ਹਾਂ।

ਇਸਦਾ ਸਬੂਤ ਇਹ ਕਥਨ ਹੈ:
ਬਿਨਾਂ ਸ਼ੱਕ, ਦੀਨ (ਅਰਥਾਤ ਇਬਾਦਤ ਅਤੇ ਆਗਿਆਕਾਰੀ) ਕੇਵਲ ਅੱਲ੍ਹਾ ਲਈ ਹੈ। ਅਤੇ ਉਹ ਜਿਹੜੇ ਅੱਲ੍ਹਾ ਤੋਂ ਇਲਾਵਾ ਹੋਰਨਾਂ ਨੂੰ ਔਲੀਆ (ਰੱਖਿਅਕ ਅਤੇ ਸਹਾਇਕ) ਬਣਾ ਲੈਂਦੇ ਹਨ (ਕਹਿੰਦੇ ਹਨ:) "ਅਸੀਂ ਤਾਂ ਉਨ੍ਹਾਂ ਦੀ ਇਬਾਦਤ ਸਿਰਫ਼ ਇਸ ਲਈ ਕਰਦੇ ਹਾਂ ਕਿ ਉਹ ਸਾਨੂੰ ਅੱਲ੍ਹਾ ਦੇ ਨਜਦੀਕ ਕਰ ਦੇਣ।"
ਬੇਸ਼ੱਕ, ਅੱਲ੍ਹਾ ਉਨ੍ਹਾਂ ਵਿਚਕਾਰ ਉਸ ਬਾਰੇ ਫੈਸਲਾ ਕਰੇਗਾ ਜਿਸ ਵਿੱਚ ਉਹ ਮਤਭੇਦ ਕਰਦੇ ਹਨ. ਸੱਚਮੁੱਚ, ਅੱਲ੍ਹਾ ਉਸ ਵਿਅਕਤੀ ਨੂੰ ਹਿਦਾਇਤ ਅਤਾ ਨਹੀਂ ਕਰਦਾ ਜੋ ਝੂਠਾ ਹੈ, ਅਤੇ ਇੱਕ ਅਵਿਸ਼ਵਾਸੀ (ਕਾਫਿਰ) ਹੈ.
39:3

ਉਨ੍ਹਾਂ ਦੀ ਵਿਚੋਲਗੀ ਦੀ ਮੰਗ ਦਾ ਸਬੂਤ ਅੱਲ੍ਹਾ ਦਾ ਇਹ ਕਹਿਣਾ ਹੈ:
ਅਤੇ ਉਹ ਅੱਲ੍ਹਾ ਨੂੰ ਛੱਡ ਕੇ ਉਨ੍ਹਾਂ ਚੀਜ਼ਾਂ ਦੀ ਇਬਾਦਤ ਕਰਦੇ ਹਨ ਜੋ ਉਨ੍ਹਾਂ ਨੂੰ ਨਾ ਹੀ ਕੋਈ ਨਫ਼ਾ ਪਹੁੰਚਾ ਸਕਦੀਆਂ ਹਨ ਅਤੇ ਨਾ ਹੀ ਕੋਈ ਨੁਕਸਾਨ,ਅਤੇ ਉਹ ਕਹਿੰਦੇ ਹਨ: "ਇਹ ਅੱਲ੍ਹਾ ਕੋਲ ਸਾਡੇ ਸਿਫਾਰਸ਼ੀ (ਵਿਚੋਲੇ,ਸਫ਼ਆਤ ਕਰਨ ਵਾਲੇ) ਹਨ."
ਕਹੋ: "ਕੀ ਤੁਸੀਂ ਅੱਲ੍ਹਾ ਨੂੰ ਉਸ ਬਾਰੇ ਸੂਚਿਤ ਕਰਦੇ ਹੋ ਜੋ ਉਹ ਆਸਮਾਨ ਅਤੇ ਧਰਤੀ ਵਿੱਚ ਨਹੀਂ ਜਾਣਦਾ?"
10:18

ਵਿਚੋਲਗੀ ਦੋ ਕਿਸਮਾਂ ਦੀ ਹੁੰਦੀ ਹੈ: ਵਿਚੋਲਗੀ ਜੋ ਨਕਾਰ ਦਿੱਤੀ ਜਾਂਦੀ ਹੈ ਅਤੇ ਵਿਚੋਲਗੀ ਜਿਸਦੀ ਪੁਸ਼ਟੀ ਕੀਤੀ ਜਾਂਦੀ ਹੈ।
ਨਕਾਰਾਤਮਕ ਵਿਚੋਲਗੀ ਉਹ ਹੈ ਜੋ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਤੋਂ ਉਨ੍ਹਾਂ ਮਾਮਲਿਆਂ ਵਿਚ ਮੰਗੀ ਜਾਂਦੀ ਹੈ ਜਿਨ੍ਹਾਂ ਨੂੰ ਅੱਲ੍ਹਾ ਤੋਂ ਬਿਨਾਂ ਕਿਸੇ ਹੋਰ ਕੋਲ ਕਰਨ ਦੀ ਸਮਰੱਥਾ ਨਹੀਂ ਹੈ ।

ਇਸ ਦਾ ਸਬੂਤ ਅੱਲ੍ਹਾ ਦਾ ਇਹ ਕਥਨ ਹੈ:
ਹੇ ਇਮਾਨ ਵਾਲੋ, ਉਸ ਦਿਨ ਦੇ ਆਉਣ ਤੋਂ ਪਹਿਲਾਂ- ਪਹਿਲਾਂ, ਉਸ ਰਿਜ਼ਕ ਵਿੱਚੋਂ ਖਰਚ ਕਰੋ ਜੋ ਅਸੀਂ ਤੁਹਾਨੂੰ ਪ੍ਰਦਾਨ ਕੀਤਾ ਹੈ, ਜਿਸ ਦਿਨ ਕੋਈ ਸੌਦੇ ਬਾਜ਼ੀ ਨਹੀਂ ਹੋਵੇਗੀ, ਨਾ ਦੋਸਤੀ (ਹੋਵੇਗੀ) ਅਤੇ ਨਾ ਹੀ ਕੋਈ ਸਫ਼ਆਤ (ਸਿਫ਼ਾਰਿਸ਼, ਵਿਚੋਲਗੀ) ਹੋਵੇਗੀ।
2:254

ਪੁਸ਼ਟੀ ਕੀਤੀ ਵਿਚੋਲਗੀ ਉਹ ਹੈ ਜੋ ਅੱਲ੍ਹਾ ਤੋਂ ਮੰਗੀ ਜਾਂਦੀ ਹੈ ।
ਵਿਚੋਲਗੀ ਕਰਨ ਵਾਲਾ ਉਹ ਹੁੰਦਾ ਹੈ ਜਿਸ ਨੂੰ ( ਅੱਲ੍ਹਾ ਦੁਆਰਾ) ਵਿਚੋਲਗੀ ਕਰਨ ਦੇ ਯੋਗ ਹੋਣ ਦਾ ਸਨਮਾਨ ਦਿੱਤਾ ਜਾਂਦਾ ਹੈ ,
ਜਦੋਂ ਕਿ ਜਿਸ ਲਈ ਵਿਚੋਲਗੀ ਕੀਤੀ ਜਾਂਦੀ ਹੈ ਉਹ ਹੈ ਜਿਸ ਦੇ ਬਿਆਨਾਂ ਅਤੇ ਕੰਮਾਂ ਤੋਂ ਅੱਲ੍ਹਾ ਖੁਸ਼ ਹੁੰਦਾ ਹੈ।

(ਇਹ ਸਭ ਵਾਪਰਦਾ ਹੈ) ਅੱਲ੍ਹਾ ਦੀ ਆਗਿਆ ਮਿਲਣ ਤੋਂ ਬਾਅਦ,

ਜਿਵੇਂ ਕਿ ਅੱਲ੍ਹਾ ਫ਼ਰਮਾਉਂਦਾ ਹੈ:
ਕੌਣ ਹੈ ਜੋ ਉਸਦੀ ਇਜਾਜਤ ਤੋਂ ਬਿਨਾਂ ਉਸਦੇ ਅੱਗੇ ਕਿਸੇ ਦੀ ਸਿਫਾਰਸ਼
ਕਰ ਸਕੇ ?
2:255

[ਪਹਿਲਾ ਕਾਰਨ : ਤਾਂ ਕਿ ਇਹ ਚੀਜ਼ਾਂ (ਭਾਵ ਝੂਠੇ ਦੇਵਤੇ) ਜਿਨ੍ਹਾਂ ਦੀ ਉਹ ਇਬਾਦਤ ਕਰ ਰਹੇ
ਸਨ, ਉਨ੍ਹਾਂ ਨੂੰ ਅੱਲ੍ਹਾ ਦੇ ਨੇੜੇ ਲਿਆ ਸਕਣ । ਅਤੇ
ਦੂਜਾ ਕਾਰਨ : ਤਾਂ ਜੋ ਉਹ ਅੱਲ੍ਹਾ ਅੱਗੇ ਉਨ੍ਹਾਂ ਲਈ ਵਿਚੋਲਗੀ ਕਰ ਸਕਣ।]

## 3. ਸ਼ਿਰਕ ਬਾਰੇ ਤੀਜਾ ਨਿਯਮ

ਤੀਜਾ ਨਿਯਮ: ਨਬੀ (ﷺ) ਨੂੰ ਉਨ੍ਹਾਂ ਲੋਕਾਂ ਕੋਲ ਭੇਜਿਆ ਗਿਆ ਜੋ ਆਪਣੀ
ਇਬਾਦਤ ਵਿੱਚ ਇੱਕ ਦੂਜੇ ਤੋਂ ਵੱਖਰੇ ਸਨ। ਉਨ੍ਹਾਂ ਵਿੱਚੋਂ ਉਹ ਵੀ ਸਨ ਜੋ
ਫਰਿਸ਼ਤਿਆਂ ਦੀ ਉਪਾਸਨਾ ਕਰਦੇ ਸਨ। ਅਤੇ ਉਨ੍ਹਾਂ ਵਿੱਚੋਂ ਉਹ ਸਨ ਜੋ ਨਬੀਆਂ
ਅਤੇ ਨੇਕ ਲੋਕਾਂ ਦੀ ਇਬਾਦਤ ਕਰਦੇ ਸਨ। ਅਤੇ ਉਨ੍ਹਾਂ ਵਿੱਚੋਂ ਉਹ ਵੀ ਸਨ ਜੋ ਰੁੱਖਾਂ
ਅਤੇ ਪੱਥਰਾਂ ਦੀ
ਇਬਾਦਤ ਕਰਦੇ ਸਨ। ਅਤੇ ਉਨ੍ਹਾਂ ਵਿੱਚੋਂ ਉਹ ਸਨ ਜੋ ਸੂਰਜ ਅਤੇ ਚੰਦ ਦੀ
ਉਪਾਸਨਾ ਕਰਦੇ ਸਨ। ਹਾਲਾਂਕਿ, ਅੱਲ੍ਹਾ ਦੇ ਨਬੀ (ﷺ) ਨੇ ਉਨ੍ਹਾਂ ਸਾਰਿਆਂ ਵਿਰੁੱਧ
ਲੜਾਈ ਕੀਤੀ ਅਤੇ ਉਨ੍ਹਾਂ ਵਿੱਚੋਂ ਕਿਸੇ ਵਿੱਚ ਵੀ ਫਰਕ ਨਹੀਂ ਕੀਤਾ।

ਇਸ ਦਾ ਸਬੂਤ ਅੱਲ੍ਹਾ ਦਾ ਕਥਨ ਹੈ:
ਅਤੇ ਉਹਨਾਂ ਨਾਲ ਉਦੋਂ ਤੱਕ ਲੜੋ ਜਦੋਂ ਤੱਕ ਫਿਤਨਾ (ਕੁਫ਼ਰ ਅਤੇ ਸ਼ਿਰਕ) (ਬਿਲਕੁਲ
ਖਤਮ) ਨਾ ਹੋ ਜਾਵੇ ਅਤੇ ਦੀਨ (ਇਬਾਦਤ) ਸਾਰਾ ਦੇ ਸਾਰ, [ਪੂਰੇ ਸੰਸਾਰ ਵਿੱਚ]
ਇੱਕ ਅੱਲ੍ਹਾ ਲਈ ਨਾ ਹੋ ਜਾਵੇ । ਪਰ ਜੇ ਉਹ (ਅੱਲ੍ਹਾ ਤੋਂ ਇਲਾਵਾ ਹੋਰਾਂ ਦੀ ਇਬਾਦਤ

ਕਰਨੀ) ਬੰਦ ਕਰ ਦਿੰਦੇ ਹਨ, ਤਾਂ ਯਕੀਨਨ, ਅੱਲ੍ਹਾ ਉਹ ਸਭ ਕੁਝ ਦੇਖ ਰਿਹਾ ਹੈ ਜੋ ਉਹ ਕਰਦੇ ਹਨ।
8:39

ਅਤੇ ਸੂਰਜ ਅਤੇ ਚੰਦਰਮਾ ਦੀ ਇਬਾਦਤ ਕਰਨ ਦਾ ਸਬੂਤ ਅੱਲ੍ਹਾ ਦਾ ਇਹ ਕਥਨ ਹੈ: ਉਸ ਦੀਆਂ ਨਿਸ਼ਾਨੀਆਂ ਵਿੱਚੋਂ ਰਾਤ ਅਤੇ ਦਿਨ ਅਤੇ ਸੂਰਜ ਅਤੇ ਚੰਦ ਹਨ। ਸੂਰਜ ਜਾਂ ਚੰਦ ਨੂੰ ਸਿਜਦਾ ਨਾ ਕਰੋ, ਸਗੋਂ ਅੱਲ੍ਹਾ ਨੂੰ ਸਿਜਦਾ ਕਰੋ, ਜਿਸ ਨੇ ਉਨ੍ਹਾਂ ਨੂੰ ਬਣਾਇਆ ਹੈ।
41:37

ਇਸ ਗੱਲ ਦਾ ਸਬੂਤ ਹੈ ਕਿ ਉਹ ਫਰਿਸ਼ਤਿਆਂ ਦੀ ਇਬਾਦਤ ਕਰਦੇ ਸਨ
ਅੱਲ੍ਹਾ ਦਾ ਇਹ ਕਹਿਣਾ ਹੈ: ਅਤੇ ਨਾ ਹੀ ਉਸਨੇ ਤੁਹਾਨੂੰ ਹੁਕਮ ਦਿੱਤਾ ਹੈ ਕਿ ਤੁਸੀਂ ਫਰਿਸ਼ਤਿਆਂ ਅਤੇ ਨਬੀਆਂ ਨੂੰ ਰੱਬ ਬਣਾ ਲਵੋ (ਮੰਨੋ) ।
3:80

ਇਸ ਗੱਲ ਦਾ ਸਬੂਤ ਹੈ ਕਿ ਉਹ ਨਬੀਆਂ ਦੀ ਇਬਾਦਤ ਕਰਦੇ ਸਨ, ਅੱਲ੍ਹਾ ਦਾ ਇਹ ਕਹਿਣਾ ਹੈ:
ਅਤੇ [ਉਸ ਦਿਨ ਤੋਂ ਡਰੋ] ਜਦੋਂ ਅੱਲ੍ਹਾ (ਕਿਆਮਤ ਦੇ ਦਿਨ) ਕਹੇਗਾ: ਹੇ ਈਸਾ ਮਰੀਅਮ ਦੇ ਪੁੱਤਰ! ਕੀ ਤੁਸੀਂ ਲੋਕਾਂ ਨੂੰ ਕਿਹਾ ਸੀ: ਕਿ 'ਅੱਲ੍ਹਾ ਨੂੰ ਛੱਡ ਕੇ ਮੇਰੀ ਅਤੇ ਮੇਰੀ ਮਾਂ ਦੀ ਇਬਾਦਤ ਕਰੋ?' ਉਹ ਕਹੇਗਾ, ਤੂੰ ਪਾਕ ਹੈਂ ! ( ਤੇਰੀ ਮਹਿਮਾ ਹੈ!) ਮੇਰੇ ਕੋਲ ਅਜਿਹੀ ਗੱਲ ਆਖਣ ਦਾ ਕੋਈ ਹੱਕ ਨਹੀਂ, ਜੇ ਮੈਂ ਅਜਿਹੀ ਗੱਲ ਕਹੀ ਹੁੰਦੀ, ਤਾਂ ਤੁਸੀਂ ਇਹ ਜਾਣ ਜਾਂਦੇ ( ਤਾਂ ਤੁਹਾਨੂੰ ਜ਼ਰੂਰ ਪਤਾ ਹੁੰਦਾ), ਤੁਸੀਂ ਜਾਣਦੇ ਹੋ ਕਿ ਮੇਰੇ ਅੰਦਰ ਕੀ ਹੈ-ਪਰ ਮੈਂ ਨਹੀਂ ਜਾਣਦਾ ਕਿ ਤੁਹਾਡੇ ਅੰਦਰ ਕੀ ਹੈ, ਅਤੇ ਸੱਚਮੁੱਚ, ਤੂੰ ਹੀ, ਕੇਵਲ ਤੂੰ ਹੀ ਹੈਂ, ਜੋ ਸਭ ਕੁਝ ਅਣਦੇਖੇ, ਗੁਪਤ ਅਤੇ ਅਦ੍ਰਿਸ਼ਟ ਨੂੰ ਜਾਣਦਾ ਹੈ।
5:116

ਇਸ ਗੱਲ ਦਾ ਸਬੂਤ ਹੈ ਕਿ ਉਹ ਨੇਕ ਲੋਕਾਂ ਦੀ ਇਬਾਦਤ ਕਰਦੇ ਸਨ,
ਜਿਨ੍ਹਾਂ ਨੂੰ ਇਹ ਲੋਕ (ਅੱਲ੍ਹਾ ਤੋਂ ਇਲਾਵਾ) ਪੁਕਾਰਦੇ ਹਨ, ਉਹ ਤਾਂ ਖੁਦ ਹੀ ਆਪਣੇ ਰੱਬ ਦੇ ਨੇੜੇ ਹੋਣ ਦੇ ਵਸੀਲੇ (ਸਾਧਨ) ਦੀ ਭਾਲ ਵਿੱਚ ਰਹਿੰਦੇ ਹਨ (ਲੱਭਦੇ ਹਨ),ਕਿ ਕੌਣ ਉਹਨਾ ਵਿੱਚੋਂ ਰੱਬ ਦੇ ਸਭ ਤੋਂ ਵੱਧ ਨੇੜੇ ਹੋ ਜਾਵੇ।
17:57

ਇਸ ਗੱਲ ਦਾ ਸਬੂਤ ਹੈ ਕਿ ਉਹ ਰੁੱਖਾਂ ਅਤੇ ਪੱਥਰਾਂ ਦੀ ਇਬਾਦਤ ਕਰਦੇ ਸਨ,
ਅੱਲ੍ਹਾ ਦਾ ਇਹ ਕਥਨ ਹੈ:

ਕੀ ਤੁਸੀਂ ਕਦੇ ਲਾਤ ਤੇ ਉੱਜ਼ਾ ਅਤੇ ਤੀਜੇ ਮਨਾਤ (ਨਾਂ ਦੇ ਬੁੱਤਾਂ) ਦੀ ਹਕੀਕਤ ਉੱਤੇ ਸੋਚ-ਵਿਚਾਰ ਕੀਤਾ ਹੈ?
53:19

ਫਿਤਨਾ (ਬਿਪਤਾ) ਦਾ ਇੱਥੇ ਅਰਥ ਹੈ ਸ਼ਿਰਕ;
ਅੱਲ੍ਹਾ ਨੇ ਇਨ੍ਹਾਂ ਸਾਰੀਆਂ ਵੱਖ-ਵੱਖ ਕਿਸਮਾਂ ਦੀ ਇਬਾਦਤ ਨੂੰ ਝੂਠਾ ਅਤੇ ਵਿਅਰਥ ਕਰਾਰ ਦਿੱਤਾ ਹੈ। ਅਤੇ ਉਸਨੇ ਆਪਣੇ ਨਬੀ (ﷺ) ਨੂੰ ਹੁਕਮ ਦਿੱਤਾ ਇਹਨਾਂ ਸਾਰੇ ਲੋਕਾਂ ਦੇ ਵਿਰੁੱਧ ਲੜਨ ਲਈ,ਬਿਨਾਂ ਕਿਸੇ ਭੇਦਭਾਵ ਦੇ.

## 4. ਸ਼ਿਰਕ ਬਾਰੇ ਚੌਥਾ ਨਿਯਮ

ਚੌਥਾ ਨਿਯਮ: ਸਾਡੇ ਯੁੱਗ ਦੇ ਮੁਸ਼ਰਿਕ ਪਹਿਲੇ ਮੁਸ਼ਰਿਕਾਂ (ਨਬੀ (ﷺ) ਦੇ ਸਮੇਂ ਦੌਰਾਨ) ਨਾਲੋਂ ਆਪਣੇ (ਸ਼ਿਰਕ ਕਰਨ) ਵਿੱਚ ਵਧੇਰੇ ਸਖ਼ਤ ਹਨ। ਇਹ ਇਸ ਤਰ੍ਹਾਂ ਹੈ ਕਿ  ਪਹਿਲੇ ਮੁਸ਼ਰਿਕ ਆਸਾਨੀ ਦੇ ਸਮੇਂ ਅੱਲ੍ਹਾ ਨੂੰ ਭਾਈਵਾਲ ਠਹਿਰਾਉਂਦੇ ਸਨ ਅਤੇ ਔਖੀਆਂ ਘੜੀਆਂ ਵਿਚ ਉਸ ਦੀ ਇਮਾਨਦਾਰੀ ਨਾਲ ਇਬਾਦਤ ਕਰਦੇ ਸਨ। ਹਾਲਾਂਕਿ, ਸਾਡੇ ਯੁੱਗ ਵਿੱਚ ਮੁਸ਼ਰਿਕ ਆਸਾਨੀ ਅਤੇ ਮੁਸ਼ਕਲ ਦੇ ਸਮੇਂ ਵਿੱਚ ਨਿਰੰਤਰ ਸ਼ਿਰਕ ਕਰਦੇ ਹਨ।

ਇਸ ਦਾ ਸਬੂਤ ਅੱਲ੍ਹਾ ਦਾ ਕਥਨ ਹੈ:
ਅਤੇ ਜਦੋਂ ਉਹ ਇੱਕ ਜਹਾਜ਼ ਵਿੱਚ ਸਵਾਰ ਹੁੰਦੇ ਹਨ, ਤਾਂ ਉਹ ਅੱਲ੍ਹਾ ਨੂੰ ਪੁਕਾਰਦੇ ਹਨ, ਦੀਨ ਨੂੰ ਉਸ ਲਈ ਖਾਲਿਸ ਕਰਦੇ ਹੋਏ, ਪਰ ਜਦੋਂ ਉਹ ਉਨ੍ਹਾਂ ਨੂੰ ਸੁਰੱਖਿਅਤ ਢੰਗ ਨਾਲ ਜ਼ਮੀਨ 'ਤੇ ਲਿਆਉਂਦਾ ਹੈ, ਤਾਂ ਉਹ ਉਸੇ ਵੇਲੇ ਉਸ ਨਾਲ ਸ਼ਿਰਕ ਕਰਨ ਲੱਗ ਜਾਂਦੇ ਹਨ।
29:65

[ਇਹ ਚੌਥਾ ਅਤੇ ਆਖ਼ਰੀ ਨਿਯਮ ਹੈ, ਜੋ ਕਿ ਸਾਡੇ ਜ਼ਮਾਨੇ ਵਿੱਚ ਮੌਜੂਦ ਲੋਕ ਆਪਣੀ ਇਬਾਦਤ ਦਾ ਹਿੱਸਾ ਅੱਲ੍ਹਾ ਤੋਂ ਇਲਾਵਾ ਕਿਸੇ ਹੋਰ ਨੂੰ ਸਮਰਪਿਤ ਕਰਦੇ ਹਨ ,ਜਿਵੇਂ ਕਿ ਧਰਮੀ ਲੋਕ ਜੋ ਕਬਰਾਂ ਵਿੱਚ ਦੱਬੇ ਹੋਏ ਹਨ, ਆਦਿ ਨੂੰ। ਇਹ ਲੋਕ ਸ਼ਿਰਕ ਵਿੱਚ ਵੱਧ ਹਨ ਅਤੇ ਸ਼ਿਰਕ ਵਿੱਚ ਪਹਿਲੇ ਮੁਸ਼ਰਿਕਾਂ ਨਾਲੋਂ ਵਧੇਰੇ ਮਜ਼ਬੂਤ ਹਨ।

ਇਸ ਦਾ ਕਾਰਨ ਇਹ ਹੈ ਕਿ ਪਹਿਲੇ ਮੁਸ਼ਰਿਕ ਸਿਰਫ਼ ਸੌਖ ਦੇ ਸਮੇਂ ਵਿਚ ਹੀ ਅੱਲ੍ਹਾ ਨਾਲ ਭਾਈਵਾਲ ਬਣਾਉਂਦੇ ਸਨ ਅਤੇ ਕਠੋਰਤਾ ਅਤੇ ਮੁਸ਼ਕਲ ਦੇ ਸਮੇਂ ਵਿਚ ਉਹ ਅੱਲ੍ਹਾ ਨੂੰ (ਮਦਦ ਲਈ) ਦਿਲੋਂ ਪੁਕਾਰਦੇ ਸਨ ਅਤੇ ਉਹ ਜਾਣਦੇ ਸਨ ਕਿ ਕੋਈ ਹੋਰ ਉਨ੍ਹਾਂ ਨੂੰ ਬਚਾ ਨਹੀਂ ਸਕਦਾ। ਅਤੇ ਇਹ ਕਿ ਉਹਨਾਂ ਦੇ (ਝੂਠੇ) ਦੇਵਤੇ ਉਹਨਾਂ ਨੂੰ ਲਾਭ ਨਹੀਂ ਦੇਣਗੇ।

(ਹੇ ਮੁਹੰਮਦ) ਕਹੋ, "ਇਹ ਅੱਲ੍ਹਾ ਹੈ ਜੋ ਤੁਹਾਨੂੰ ਇਸ ਤੋਂ ਅਤੇ ਹੋਰ ਸਾਰੇ ਦੁੱਖਾਂ (ਉਦਾਸੀਨਤਾਂਵਾਂ Depression), (ਬਹੁਤ ਜ਼ਿਆਦਾ ਚਿੰਤਾ, ਦਰਦ, ਤਕਲੀਫ਼, ਮੁਸੀਬਤਾਂ ਅਤੇ ਪਰੇਸ਼ਾਨੀਆਂ) ਤੋਂ ਬਚਾਉਂਦਾ ਹੈ, ਤੁਸੀਂ [ਫਿਰ ਵੀ] ਉਸ ਨਾਲ ਸ਼ਿਰਕ ਕਰਦੇ ਹੋ।
6:64

ਇਸ ਲਈ ਇਹ ਆਇਤਾਂ ਦਰਸਾਉਂਦੀਆਂ ਹਨ ਕਿ ਉਹ ਅੱਲ੍ਹਾ ਦੇ ਨਾਲ ਸਿਰਫ਼ ਸੌਖ ਦੇ ਸਮੇਂ ਵਿੱਚ ਸ਼ਿਰਕ ਕਰਦੇ, ਪਰ ਮੁਸ਼ਕਲ ਦੇ ਸਮੇਂ ਸਿਰਫ਼ ਅੱਲ੍ਹਾ ਲਈ ਖਾਲਿਸ ਹੋ ਜਾਂਦੇ।

ਪਰ ਸਾਡੇ ਜ਼ਮਾਨੇ ਵਿਚ ਜਿਹੜੇ ਲੋਕ ਸ਼ਿਰਕ ਕਰਦੇ ਹਨ, ਉਹ ਅਸਲ ਵਿਚ ਇਨ੍ਹਾਂ ਦੋਹਾਂ ਹਾਲਤਾਂ ਵਿਚ ਅੱਲ੍ਹਾ ਦੀ ਇਬਾਦਤ ਵਿਚ ਸ਼ਿਰਕ ਕਰਦੇ ਹਨ। ਜੇ ਉਨ੍ਹਾਂ ਨੂੰ ਕੁਝ ਬਰਕਤਾਂ ਅਤੇ ਆਰਾਮ ਮਿਲਦਾ ਹੈ, ਤਾਂ ਉਹ ਕਬਰਾਂ ਵੱਲ ਦੌੜਦੇ ਹਨ, ਉਨ੍ਹਾਂ ਨੂੰ ਬਲੀਦਾਨਾਂ ਦੇ ਨਾਲ ਪੇਸ਼ ਕਰਦੇ ਹਨ

ਅਤੇ ਉਨ੍ਹਾਂ ਦੀਆਂ ਥਾਵਾਂ 'ਤੇ ਜਾਨਵਰਾਂ ਦੀ ਕੁਰਬਾਨੀ ਕਰਦੇ ਹਨ। ਅਤੇ ਉਹ ਕਬਰਾਂ ਅੰਦਰ ਦੱਬੇ ਹੋਏ ਮ੍ਰਿਤਕਾਂ ਦਾ ਧੰਨਵਾਦ ਕਰਦੇ ਹਨ ਅਤੇ ਉਨ੍ਹਾਂ ਦੀ ਉਸਤਤਿ ਕਰਦੇ ਹਨ।

ਅਤੇ ਜੇਕਰ ਉਹਨਾਂ ਉੱਤੇ ਕੋਈ ਬਿਪਤਾ ਆ ਜਾਂਦੀ ਹੈ, ਤਾਂ ਫਿਰ ਵੀ ਉਹ ਇਹਨਾਂ ਕਬਰਾਂ ਵੱਲ ਹੀ ਦੌੜਦੇ ਹਨ ਅਤੇ ਉਹਨਾਂ ਤੋਂ ਮਦਦ ਮੰਗਦੇ ਹਨ, ਉਹਨਾਂ ਨੂੰ ਬੇਨਤੀ ਕਰਦੇ ਹਨ ਅਤੇ ਉਹਨਾਂ ਦੀ ਸਹੁੰ ਖਾਂਦੇ ਹਨ।
ਅਸੀਂ ਇਹ ਸਪੱਸ਼ਟ ਤੌਰ 'ਤੇ ਉਨ੍ਹਾਂ ਕਬਰਾਂ 'ਤੇ ਹੁੰਦੇ ਵੇਖਦੇ ਹਾਂ
ਜਿਵੇਂ ਕਿ ਹੁਸੈਨ (ਰਜ਼ਅ), ਸਯਿਦਾਹ ਦੀਆਂ ਕਬਰਾਂ, ਜ਼ੈਨਬ , ਅਬਦੁਲ ਕਾਦਿਰ ਜੀਲਾਨੀ, ਅਤੇ ਹੋਰ। ਇਸ ਲਈ ਇਹ ਸਪੱਸ਼ਟ ਹੈ ਕਿ ਇਹ ਸ਼ਿਰਕ ਜੋ ਬਾਅਦ ਦੇ ਸਮੇਂ ਦੇ ਮੁਸ਼ਰਿਕਾਂ ਦੁਆਰਾ ਕੀਤਾ ਜਾਂਦਾ ਹੈ, ਉਹ ਸ਼ਿਰਕ ਨਾਲੋਂ ਵੱਡਾ ਅਤੇ ਭੈੜਾ ਹੈ ਜੋ ਪੁਰਾਣੇ ਸਮੇਂ ਦੇ ਮੁਸ਼ਰਿਕਾਂ ਦੁਆਰਾ ਕੀਤਾ ਗਿਆ ਸੀ]